## ਵੱਡਾ, ਪੂਰਾ ਤੇ ਪ੍ਰਸਿੱਧ ਗ੍ਰੰਥ

# ਬਾਬਾ ਬੰਦਾ ਬਹਾਦਰ

### ਠੇਠ ਪੰਜਾਬੀ ਬੈਂਤਾਂ ਵਿਚ ਸੰਪੂਰਨ ਬ੍ਰਿਤਾਂਤ
### ਤਸਵੀਰਾਂ ਸਮੇਤ



ਰਚਿਤ

ਭਾਈ ਕਰਤਾਰ ਸਿੰਘ ਜੀ ਗਯਾਨੀ ਕਲਾਸਵਾਲੀਏ

ੴ ਸਤਿਗੁਰ ਪ੍ਰਸਾਦਿ ॥

ਸਿਲਸਿਲਾ ਜੌਹਿਰ ਖ਼ਾਲਸਾ ਨੰਬਰ ੧





## ਵੱਡਾ, ਪੂਰਾ ਤੇ ਪ੍ਰਸਿੱਧ ਗ੍ਰੰਥ

# ਬਾਬਾ ਬੰਦਾ ਬਹਾਦੁਰ

## ਠੇਠ ਪੰਜਾਬੀ ਬੈਂਤਾਂ ਵਿਚ ਸੰਪੂਰਨ ਬ੍ਰਿਤਾਂਤ

## ਤਸਵੀਰਾਂ ਸਮੇਤ

ਸ੍ਰੀ ਗੁਰੂ ਦਸਮੇਸ਼ ਜੀ ਦਾ ਦੱਖਣ ਨੂੰ ਜਾਣਾ ਮਾਧੋਦਾਸ ਬੈਰਾਗੀ ਨੂੰ ਬੰਦੇ ਬਹਾਦੁਰ ਦੀ ਪਦਵੀ ਦੇ ਕੇ ਤੇ ਆਪਣਾ ਸਿੱਖ ਬਣਾ ਕੇ ਪੰਜਾਬ ਵਲ ਭੇਜਣਾ, ਬੰਦੇ ਬਹਾਦੁਰ ਨੇ ਪੰਜਾਬ ਵਲ ਆ ਕੇ ਸਾਹਿਬਜ਼ਾਦਿਆਂ ਦੇ ਵੈਰ ਲੈਣੇ, ਸਰਹੰਦ, ਸਮਾਨੇ ਆਦਿਕ ਵੱਡੇ ਵੱਡੇ ਸ਼ਹਿਰਾਂ ਦਾ ਨਾਸ ਕਰਨਾ ।




ਦੇਸ਼ ਦੀ ਰੱਖਿਆ ਵਾਸਤੇ ਬਾਦਸ਼ਾਹੀ ਫੌਜਾਂ ਅਰ ਤੁਰਕਾਂ ਦੇ ਨਾਲ ਕਈ ਵਰ੍ਹੇ ਵੱਡੇ-੨ ਜੰਗ ਕਰਕੇ ਬਾਈਧਾਰ ਦੇ ਰਾਜਿਆਂ ਨੂੰ ਆਪਣੇ ਅਧੀਨ ਕਰਕੇ, ਖ਼ਾਲਸੇ ਦਾ ਝੰਡਾ ਝੁਲਾਉਣਾ ਇਤਿਆਦਿਕ ਪ੍ਰਸੰਗ ਬੜੀ ਸੁਰੀਲੀ ਤੇ ਰਸ ਭਰੀ ਕਵਿਤਾ ਵਿਚ ਵਰਨਣ ਕੀਤ ਗਏ ।

ਰਚਿਤ :-

## ਭਾਈ ਕਰਤਾਰ ਸਿੰਘ ਗਜਾਨੀ ਕਲਾਸਵਾਲੀਏ

ਗ੍ਰੰਥੀ ੪੭ ਸਿੱਖ ਨੇ

## ਬੜੀ ਮੇਹਨਤ ਨਾਲ ਤਿਆਰ ਕੀਤਾ







ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ ।





ਲਛਮਣ ਦੇਵ ਛੱਤ੍ਰਾਣੀ ਦਾ ਪੁੱਤ ਬਾਂਕਾ,
ਆਣ ਛਤਰੀ ਤਾਈਂ ਨਿਭਾਉਣ ਵਾਲਾ
ਸੋਹਣੀ ਸ਼ਾਨ ਮਹਾਰਾਜਿਆਂ ਵਾਂਗ ਰਖੇ,
ਫਾਕਾ ਫਿਕਰ ਨਾ ਨੇੜੇ ਲਿਆਉਣ ਵਾਲਾ
ਚੜ੍ਹਿਆ ਉਠ ਸ਼ਿਕਾਰ ਦੀ ਤਾਕ ਅੰਦਰ,
ਪਾ ਕੇ ਧਨੁੱਖ ਮੋਢੇ ਆਹੂ ਲਾਹੁਣ ਵਾਲਾ
ਇਕੋ ਤੀਰ ਨੇ ਹਰਨੀ ਨੂੰ ਚਿੱਤ ਕੀਤਾ,
ਭਾਵੀ ਰੱਬ ਦੀ ਕੌਣ ਮਿਟਾਉਣ ਵਾਲਾ
ਨੇੜੇ ਪਹੁੰਚ ਕੇ ਪਾੜਿਆ ਢਿੱਡ ਉਹਦਾ,
ਲਗੀ ਦਿਲ ਤੇ ਚੋਟ ਤਿਆਗ ਹੋਇਆ
ਬੱਚੇ ਤੜਫਦੇ ਵੇਖ ਨਾ ਸਕਿਆ ਉਹ,
ਏਸ ਗਲ ਤੋਂ ਆਨ ਵੈਰਾਗ ਹੋਇਆ



ਸਦਕੇ ਸੂਰਿਆ ਤੇਰੀ ਬਹਾਦਰੀ ਤੋਂ,
ਖੰਡਾ ਧਰਮ ਦਾ ਹੱਥ ਉਠਾਇਆ ਤੂੰ ।
ਜ਼ਾਲਮ ਜ਼ੁਲਮ ਸਣੇ ਸਾਰੇ ਮੇਟ ਕੇ ਤੇ,
ਭਾਰਤ ਵਰਸ਼ ਅਜ਼ਾਦ ਕਰਾਇਆ ਤੂੰ ।
ਦੀਵਾ ਧਰਮ ਦਾ ਟਿਮ ਟਿਮਾ ਰਿਹਾ ਸੀ,
ਪਾ ਕੇ ਖੂਨ ਦਾ ਤੇਲ ਜਗਾਇਆ ਤੂੰ ।
ਢਾਹ ਸਰਹੰਦ, ਸਮਾਣੇ, ਸਢੌਰੇ ਤਾਈਂ,
ਦਿੱਲੀ ਤਖਤ ਨੂੰ ਝੂਣ ਹਿਲਾਇਆ ਤੂੰ ।
ਤੋਬਾ ਤੋਬਾ ਜਰਵਾਣਿਆਂ ਜ਼ਾਲਮਾਂ ਤੋਂ,
ਸੱਚ ਪੁਛੋ ਤਾਂ ਤੂੰਹੀ ਕਰਾਉਣ ਵਾਲਾ ।
ਝੰਡਾ ਧਰਮ ਦਾ ਡਿਗਿਆ ਖੜਾ ਕਰਕੇ,
ਪਦਵੀ 'ਬੰਦੇ ਬਹਾਦਰ' ਦੀ ਪਾਉਣ ਵਾਲਾ

(ਕਰਤਾਰ ਸਿੰਘ ਗਿਆਨੀ)

ਵੇਖੋ ਮਕਰ ਅਬਦੁਲ ਸਮੁੰਦ ਖਾਂ ਦਾ, ਕਿਵੇਂ ਬੰਦੇ ਨੂੰ ਪੀਰ ਬਨਾਉਣ ਆਇਆ ।
ਬਾਹਰੋਂ ਹੋਰ ਤੇ ਅੰਦਰੋਂ ਹੋਰ ਹੋ ਕੇ, ਜਾਲ ਮਕਰ ਫਰੇਬ ਦੇ ਲਾਉਣ ਆਇਆ ।
ਲੜ ਕੇ ਜੰਗ ਦੀ ਗੋਟ ਨਾ ਗਈ ਜਿੱਤੀ, ਦਿਲੋਂ ਖੋਟ ਰੱਖ ਸੀਸ ਝੁਕਾਉਣ ਆਇਆ ।
ਫੜਨ ਵਾਸਤੇ ਉਡਣੇ ਸੱਪ ਤਾਈਂ, ਪਾਪੀ ਪਾਪ ਦੀ ਬੀਨ ਵਜਾਉਣ ਆਇਆ ।



ਗੱਲਾਂ ਵਿਚ ਹੀ ਮੋਮ ਕਰ ਲਿਆ ਬੰਦਾ, ਐਸਾ ਮਕਰ ਦਾ ਜਾਲ ਵਛਾਇਓ ਸੂ ।
ਸਵਾ ਲੱਖ ਦੀ ਰੱਖ ਕੇ ਭੇਟ ਅਗੇ, ਬੰਦੇ ਸ਼ੇਰ ਨੂੰ ਪਿੰਜਰੇ ਪਾਇਓ ਸੂ ।

ਇਸ ਤਸਵੀਰ ਦੇ ਹੱਕ ਭਾਈ ਲੱਧਾ ਸਿੰਘ ਕਰਤਾਰ ਸਿੰਘ ਪੁਸਤਕਾਂ ਵਾਲੇ ਪਾਸੋਂ ਲੈ ਲਏ ਹਨ ।

# ਝਾਕੀ ਦੂਜੀ

## ਜਿਲਦ ਉੱਪਰ ਟਾਈਟਲ ਤੇ ਬਾਹਰਲੀ ਤਸਵੀਰ ਦਾ ਭਾਵ

### ਬੈਂਤ

ਡੱਠੇ ਹੋਏ ਬੈਰਾਗੀ ਦੇ ਪਲੰਘ ਉਤੇ, ਗੁਰੂ ਹੱਸਦੇ ਹੱਸਦੇ ਜਾ ਬੈਠੇ।
ਜਾਂਦਾ ਪਿਆ ਸੀ ਬਲੀ ਕੁਰਾਹ ਅੰਦਰ, ਪਾਉਣ ਲਈ ਸਿੱਧੇ ਰਸਤੇ ਆ ਬੈਠੇ।
ਹੋਇਆ ਰਤਾ ਨ ਗੁਰਾਂ ਦਾ ਵਾਲ ਵਿੰਗਾ, ਤਾਕਤ ਆਪਣੀ ਬੀਰ ਅਜ਼ਮਾ ਬੈਠੇ।
ਮੰਜਾ ਹਿਲਿਆ ਆਪਣੀ ਜਗ੍ਹਾ ਤੋਂ ਨ, ਭਾਵੇਂ ਅੱਡੀਆਂ ਦਾ ਜ਼ੋਰ ਲਾ ਬੈਠੇ।

ਬੰਦਾ ਡਿਗਕੇ ਚਰਨਾਂ ਤੇ ਆਖਦਾ ਏ, ਮੇਰੀ ਕੁਟੀ ਅੰਦਰ ਸ਼ਹਿਨਸ਼ਾਹ ਆਏ।
ਘੁੰਮਨਘੇਰ ਅੰਦਰ ਗੋਤੇ ਖਾਂਵਦੇ ਨੂੰ, ਤਾਰਨ ਵਾਸਤੇ ਗੁਰੂ ਮਲਾਹ ਆਏ।



**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਪਾ ਕੇ ਪੱਲੜਾ ਸ਼ਰਮ ਦਾ ਗਲ ਅੰਦਰ, ਵੇਖੋ ਸਾਧ ਸਭ ਮਾਨ ਵਿਸਾਰ ਡਿੱਗਾ ।
ਚੜ੍ਹਿਆ ਸੀ ਘੁਮੰਡ ਦੇ ਸਿਖਰ ਉਤੇ, ਲੋਟ ਪੋਟ ਹੋ ਕੇ ਮੂੰਹ ਦੇ ਭਾਰ ਡਿੱਗਾ ।
ਲਗੀ ਚੋਟ ਗਿਆਨ ਦੀ ਚਿੱਤ ਉਤੇ, ਫੜ ਕੇ ਚਰਨ ਦੋਵੇਂ ਨਿਹਚਾ ਧਾਰ ਡਿੱਗਾ ।
ਦਿਲ ਉਸ ਦਾ ਨੂਰੀ ਨੇ ਨੂਰ ਕੀਤਾ, ਤਨੋ ਮਨੋ ਹੋ ਕੇ ਸੇਵਾਦਾਰ ਡਿੱਗਾ ।

ਕਹਿੰਦਾ ਭਾਗ ਜਾਗੇ ਜੇਕਰ ਤੁਸੀਂ ਆਏ, ਮੇਰਾ ਵਿਗੜਿਆ ਜਨਮ ਸਵਾਰ ਦਿਤਾ ।
ਘੁੰਮਣਘੇਰ ਅੰਦਰ ਗੋਤੇ ਖਾਂਵਦਾ ਸਾਂ, ਆ ਕੇ ਕਰ ਨਿਮਾਣੇ ਨੂੰ ਪਾਰ ਦਿਤਾ ।



ਗੁਰਾਂ ਆਖਿਆ ਉਠ ਜਵਾਨ ਮਰਦਾ, ਮੁੜ ਕੇ ਛੱਤਰੀ ਜੌਹਰ ਵਿਖਾ ਜਾ ਕੇ ।
ਬਾਣਾ ਸਾਧ ਦਾ ਲਾਹ ਕੇ ਸ਼ੇਰ ਹੋ ਜਾ, ਭੜਥੂ ਵਿਚ ਪੰਜਾਬ ਦੇ ਪਾ ਜਾ ਕੇ ।
ਸਿੰਘ ਤਕਦੇ ਪਏ ਨੇ ਰਾਹ ਤੇਰਾ, ਖਿੰਡੇ ਪੰਥ ਨੂੰ ਫੇਰ ਮਿਲਾ ਜਾ ਕੇ ।
ਰਵ੍ਹੇ ਤੁਖਮ ਨਾ ਜ਼ਾਲਮਾਂ ਪਾਪੀਆਂ ਦਾ, ਖੁਰਾ ਖੋਜ ਤੂੰ ਅਜਿਹਾ ਮਿਟਾ ਜਾ ਕੇ ।

ਤੈਨੂੰ ਗਲ ਪਰ ਇਕ ਏਹ ਆਖਦੇ ਹਾਂ, ਛਡੀਂ ਦਿਲ ਤੋਂ ਮੂਲ ਵਿਸਾਰ ਨਾਹੀਂ ।
ਸੁਪਨੇ ਵਿਚ ਵੀ ਭੁਲ ਕਰਤਾਰ ਸਿੰਘਾ, ਗੁਰੂ ਬਨਣ ਦਾ ਕਰੀਂ ਵਿਚਾਰ ਨਾਹੀਂ ।

ਇਹਨਾਂ ਤਸਵੀਰਾਂ ਦੇ ਸਭ ਹੱਕ ਭਾਈ ਲੱਧਾ ਸਿੰਘ ਕਰਤਾਰ ਸਿੰਘ ਪੁਸਤਕਾਂ ਵਾਲੇ ਪਾਸੋਂ ਲੈ ਲਏ ਹਨ ।

ਬੰਦਾ ਸ਼ੇਰ ਦੇ ਵਾਂਗ ਦਲੇਰ ਦਿਸੇ, ਜ਼ਾਲਮ ਜ਼ੁਲਮ ਤੇ ਜ਼ੁਲਮ ਕਮਾ ਰਹੇ ਨੇ ।
ਪਏ ਮਾਸ ਜੰਬੂਰਾਂ ਦੇ ਨਾਲ ਤੋੜਨ, ਦਿਲੋਂ ਰੱਬ ਦਾ ਖ਼ੌਫ ਭੁਲਾ ਰਹੇ ਨੇ ।
ਲਈਆਂ ਬੋਟੀਆਂ ਕਢ ਸਰੀਰ ਵਿਚੋਂ, ਜਿਸਮ ਛਾਨਣੀ ਛੇਦ ਬਣਾ ਰਹੇ ਨੇ ।
ਰੂਪ ਗਿੱਧਾਂ ਦਾ ਧਾਰ ਕੇ ਹੋਏ ਗਿਰਦੇ, ਨੋਚ ਨੋਚ ਕੇ ਕਸ਼ਟ ਪੁਚਾ ਰਹੇ ਨੇ ।




ਪਰ ਵਾਹ ਵਰਿਆਮਗੀ ਬੰਦੇ ਦੀ ਨੂੰ, ਉਸ ਮੁਖ ਤੋਂ ਸੀ ਅਲਾਇਆ ਨਾ ।
ਹੱਸ ਹੱਸ ਕੇ ਜਾਨ ਕੁਰਬਾਨ ਕੀਤੀ, ਮੱਥੇ ਸੂਰਮੇ ਨੇ ਵੱਟ ਪਾਇਆ ਨਾ ।

ਇਹਨਾਂ ਤਸਵੀਰਾਂ ਦੇ ਸਭ ਹੱਕ ਭਾਈ ਲੱਧਾ ਸਿੰਘ ਕਰਤਾਰ ਸਿੰਘ ਪੁਸਤਕਾਂ ਵਾਲੇ ਪਾਸੋਂ ਲੈ ਲਏ ਹਨ ।

# ਸਚਿੱਤ੍ਰ ਗੁਰ ਸਿੱਖ ਇਤਿਹਾਸ ਪੜ੍ਹੋ

ੴ ਸਤਿਗੁਰ ਪ੍ਰਸਾਦਿ ॥

## ਜੌਹਿਰ ਖਾਲਸਾ ਦਾ ਪਹਿਲਾ ਹਿੱਸਾ

# ਬਾਬਾ ਬੰਦਾ ਬਹਾਦਰ

ਦੋਹਿਰਾ– ਤੂੰ ਪਾਲੇਂ ਸਭ ਜਗਤ ਕੋ, ਹੇ ਪ੍ਰਭ ਦੀਨ ਦਿਆਲ ॥
ਮੈਂ ਅੰਵਾਣ ਮਤਿ ਦਾਸ ਹਾਂ, ਕਰਹੁ ਕ੍ਰਿਪਾ ਕ੍ਰਿਪਾਲ ॥

ਕਰਾਂ ਬੇਨਤੀ ਪੂਰਖ ਅਕਾਲ ਅੱਗੇ ਪਹਿਲੇ ਉਸ ਦੇ ਵਲ ਧਯਾਨ ਕੀਤਾ
ਨੂਰ ਆਪਣਾ ਕੀਓ ਹਜ਼ੂਰ ਸਾਰੇ ਪੈਦਾ ਜਿਸ ਨੇ ਕੁਲ ਜਹਾਨ ਕੀਤਾ
ਕੀਤਾ ਚੰਦ ਤਾਰੇ ਤਾਰੋ ਤਾਰ ਮੰਡਲ ਨੂਰ ਆਪਨੇ ਥੀਂ ਅਸਮਾਨ ਕੀਤਾ
ਇਕ ਰੂਪ ਥੀਂ ਰੂਪ ਅਨੇਕ ਹੋਇਆ ਜੋਤ ਰੂਪ ਇਨਸਾਨ ਹੈਵਾਨ ਕੀਤਾ
ਖਾਕ, ਬਾਦ, ਆਤਸ਼, ਆਬ ਮੇਲ ਕਰਕੇ ਜੀਵ ਜੰਤ ਤਮਾਮ ਨਿਸ਼ਾਨ ਕੀਤਾ
ਹਰ ਜਿਨਸ ਅੰਦਰ ਖੇਲ ਖੇਲ ਰਿਹਾ ਮਿਲ ਮਾਯਾ ਦੇ ਸਾਥ ਮਕਾਨ ਕੀਤਾ
ਪਾਣੀ ਬੁਲਬੁਲੇ ਵਾਂਗ ਸਮਾ ਰਿਹਾ ਡਿੱਠਾ ਆਰਫਾਂ ਜਦੋਂ ਧਯਾਨ ਕੀਤਾ
ਸ਼ਕਤ ਉਸ ਦੀ ਰੰਗ ਬਰੰਗ ਦੇਖੋ ਵੱਡਾ ਉਸ ਨੇ ਆਪਣਾ ਸ਼ਾਨ ਕੀਤਾ
ਪਹਿਲੇ ਰਿਜ਼ਕ ਦੇਂਦਾ ਪਿਛੋਂ ਜੀਵ ਦੇਂਦਾ ਪਹਿਲੇ ਰੋਜ਼ ਥੀਂ ਉਸਨੇ ਦਾਨ ਕੀਤਾ
ਕੁਦਰਤ ਉਸ ਦੀ ਕੋਈ ਨ ਜਾਨ ਸਕੇ ਬਿਰਧ ਉਸ ਦਾ ਨਾਲ ਜ਼ਬਾਨ ਕੀਤਾ
ਹੋਵੇ ਲੱਖ ਜ਼ਬਾਨ ਨ ਗਿਣ ਸਕਾਂ ਸਾਡੇ ਸਿਰ ਤੇ ਜੋ ਅਹਿਸਾਨ ਕੀਤਾ
ਮੇਰੀ ਬਣ ਜਾਏ ਸ਼ਾਨ ਕਰਤਾਰ ਸਿੰਘਾ ਸ਼ਰਨੀ ਆ ਡਿੱਗਾ ਨਹੀਂ ਗੁਮਾਨ ਕੀਤਾ

ਤਥਾ

ਦੀਨ ਦਯਾਲ ਕ੍ਰਿਪਾਲ ਨਿਹਾਲ ਕਰ ਤੂੰ ਤੇਰੀ ਸ਼ਰਨ ਹਾਂ ਮੈਂ ਬੈਠਾ ਧਾਰ ਇਕੋ
ਤੇਰੇ ਬਾਝ ਨਾ ਦੂਸਰਾ ਹੋਰ ਕੋਈ ਆਦ ਅੰਤ ਤੂੰ ਹੀ ਕਰਤਾਰ ਇਕੋ
ਤੂੰਹੀਂ ਰੁਖ ਤੇ ਬੀਜ ਭੀ ਤੂੰਹੀਂ ਆਪੇ ਜਿਵੇਂ ਵਿਚ ਸੂਰਜ ਚਮਤਕਾਰ ਇਕੋ
ਤੂੰਹੀਂ ਪੁਤਲੀਆਂ ਤੂੰਹੀਂ ਬਨੌਣਹਾਰਾ ਤੂੰਹੀਂ ਖਿਚ ਰਿਹਾ ਪਿੱਛੇ ਤਾਰ ਇਕੋ

ਕਿਤੇ ਜਲ ਤੇ ਕਿਤੇ ਤਰੰਗ ਬਨਿਓਂ ਜਿਵੇਂ ਵਸਤ੍ਰ ਵਿਚੋਂ ਸੂਤ ਤਾਰ ਇਕੋ
ਜਿਧਰ ਦੇਖੀਏ ਦਿਸਦਾ ਰੂਪ ਤੇਰਾ ਡਿਠਾ ਆਰਫਾਂ ਕਰ ਵਿਚਾਰ ਇਕੋ
ਤੂੰ ਇਕ ਥੀਂ ਰੂਪ ਅਨੇਕ ਹੋਇਓਂ ਅੰਤ ਕਾਲ ਨੂੰ ਅੰਤ ਅਕਾਰ ਇਕੋ
ਇਹ ਜੀ ਮਦਾਰੀ ਦੀ ਖੇਡ ਰਿਹੋਂ ਭਾਂਡੇ ਘੜੇ ਅਨੇਕ ਘੁਮਿਆਰ ਇਕੋ
ਜੀਵ ਜੰਤ ਤਮਾਮ ਨੂੰ ਕਰ ਪੈਦਾ ਰਿਹੋਂ ਸਭ ਨੂੰ ਦੇਇ ਅਧਾਰ ਇਕੋ
ਤੁਹੀਂ ਬਾਦਸ਼ਾਹ ਤੂਹੀਂ ਵਜ਼ੀਰ ਆਪੇ ਸੱਚਾ ਤੁਧ ਦਾ ਹੈ ਦਰਬਾਰ ਇਕੋ
ਤੂੰਹੀਂ ਫੁਲ ਤੇ ਵਾਸ਼ਨਾਂ ਆਪ ਤੂੰਹੇਂ ਤੂੰਹੇਂ ਭੌਰ ਹੋ ਰਿਹਾ ਗੁੰਜਾਰ ਇਕੋ
ਗਹਿਣੇ ਸੋਨਿਓਂ ਘੜ ਤਿਆਰ ਕੀਤੇ ਤੂੰਹੀਂ ਆਪ ਸੋਨਾ ਸੁਨਿਆਰ ਇਕੋ
ਝੋਲੀ ਅੱਡ ਮੈਂ ਖੜਾ ਹਾਂ ਦਰ ਤੇਰੇ ਤੂੰਹੀਂ ਜਗ ਦੇ ਵਿਚ ਦਾਤਾਰ ਇਕੋ
ਤੂੰ ਸਖੀਆਂ ਤੇ ਸਖੀ ਕਹਾਂਵਦਾ ਹੈਂ ਮੈਂ ਭੀ ਪਾਪੀਆਂ ਦਾ ਸਰਦਾਰ ਇਕੋ
ਅਸਾਂ ਪਾਪੀਆਂ ਪਾਪ ਕਮਾਵਨੇ ਨੇ ਤੂੰ ਕਰਮ ਕਰਕੇ ਬਖਸ਼ਨਹਾਰ ਇਕੋ
ਤੇਰੀ ਬਖਸ਼ਨੇ ਹਾਰ ਹੈ ਬਾਣ ਮੂਢੋਂ ਸਾਨੂੰ ਪਾਪ ਕਮਾਣ ਦੀ ਕਾਰ ਇਕੋ
ਜਗ ਕੂੜ ਹੈ ਕੂੜ ਸਮਾਨ ਸਾਰਾ ਪਾਕ ਰੱਬ ਦੀ ਹੈ ਸਰਕਾਰ ਇਕੋ
ਭਰਿਆ ਐਬਾਂ ਦਾ ਮੈਂ ਕਰਤਾਰ ਸਿੰਘਾ ਬਿਨਾਂ ਐਬ ਥੀਂ ਆਪ ਕਰਤਾਰ ਇਕੋ

ਤਥਾ

ਤੇਰੇ ਬਾਝ ਨਾ ਆਸਰਾ ਹੋਰ ਕੋਈ ਆਦ ਅੰਤ ਮੇਰਾ ਤੂੰਹੀਂ ਆਪ ਮਾਲਿਕ
ਦਰ ਡਿਗਿਆਂ ਦੀ ਹੈ ਸ਼ਰਮ ਤੈਨੂੰ ਤੂੰਹੀਂ ਆਜਜ਼ਾਂ ਦਾ ਮਾਈ ਬਾਪ ਮਾਲਿਕ
ਤੂੰਹੀਂ ਆਸਰਾ ਕੁਲ ਜਹਾਨ ਦਾ ਹੈਂ ਦੂਰ ਕਰਨਹਾਰਾ ਤੀਨੋਂ ਤਾਪ ਮਾਲਿਕ
ਤੇਰਾ ਆਸਰਾ ਇਕ ਨਿਮਾਣਿਆਂ ਨੂੰ ਕਰ ਮਿਹਰ ਤੇ ਮੇਟ ਸੰਤਾਪ ਮਾਲਿਕ
ਅਸੀਂ ਖਾਕ ਦੇ ਪੁਤਲੇ ਬਹੁਤ ਗੰਦੇ ਰਾਤ ਦਿਨੇ ਕਮਾਂਵਦੇ ਪਾਪ ਮਾਲਿਕ
ਸਾਡਾ ਜਨਮ ਹੋਯਾ ਕਲੂਕਾਲ ਅੰਦਰ ਰਿਹਾ ਕਾਮ ਕ੍ਰੋਧ ਵਯਾਪ ਮਾਲਿਕ
ਪੁੰਨ ਦਾਨ ਨ ਹੋਂਵਦਾ ਮੂਲ ਸਾਥੋਂ ਨਹੀਂ ਕਰਨ ਜੋਗੇ ਜਪ ਜਾਪ ਮਾਲਿਕ
ਤੂੰ ਬਖਸ਼ ਲਈਂ ਕਰਤਾਰ ਸਿੰਘ ਨੂੰ ਪੜਦਾ ਪਾ ਰੱਖੀਂ ਐਬ ਢਾਪ ਮਾਲਿਕ

ਵਾਕ ਕਵੀ

ਤੇਰਾ ਨਾਮ ਸੱਚਾ ਪਹਿਲਾਂ ਯਾਦ ਕਰਕੇ ਰਖੀ ਆਸ ਮੈਂ ਕਲਮ ਚਲਾਵਨੇ ਦੀ

ਕੀਤਾ ਕਰਮ ਤੂੰ ਏਸ ਗੁਲਾਮ ਉੱਤੇ ਹਿੰਮਤ ਹੋਈ ਹੈ ਸ਼ਿਅਰ ਬਨਾਵਨੇ ਦੀ
ਪੱਤਾ ਹੁਕਮ ਦੇ ਬਾਝ ਨ ਝੂਲਦਾ ਏ ਇਹ ਬਾਤ ਹੈ ਸੱਚ ਅਲਾਵਨੇ ਦੀ
ਤੇਰੀ ਸੱਤਿਆ ਬਾਝ ਨ ਮੂਲ ਮੇਰੇ ਜ਼ਰਾ ਸਤਿਆ ਅੰਗ ਹਲਾਵਨੇ ਦੀ
ਤੇਰੇ ਆਸਰੇ ਕਰ ਦਲੀਲ ਬੈਠਾ ਮੋਤੀ ਸਾਗਰੋਂ ਬਾਹਰ ਲਿਆਵਨੇ ਦੀ
ਮੱਥਾ ਨਾਲ ਪਹਾੜ ਦੇ ਡਾਹ ਬੈਠਾ ਤਾਕਤ ਨਹੀਂ ਹੈ ਸੇਰ ਉਠਾਵਨੇ ਦੀ
ਜੇ ਤੂੰ ਕਰਮ ਕਰੇਂ ਸਭੋ ਸਹਿਲ ਹੋਵੇ ਤੈਨੂੰ ਲੱਜਿਆ ਨਾਮ ਧਿਆਵਨੇ ਦੀ
ਤੇਰਾ ਨਾਮ ਕਰਤਾਰ, ਕਰਤਾਰ ਮੈਂ ਭੀ ਰੱਖੀਂ ਸ਼ੁਮ ਇਕ ਨਾਮ ਸਦਾਵਨੇ ਦੀ

### ਸਤਿਗੁਰਾਂ ਅਗੇ ਬੇਨਤੀ

ਮੇਰੀ ਲੱਖ ਡੰਡੌਤ ਪ੍ਰਣਾਮ ਹੋਵੇ ਆਯਾ ਸ਼ਰਨ ਮੈਂ ਤਾਂ ਆਸ ਧਾਰ ਗੁਰ ਜੀ
ਨਾਮ ਆਪਣੇ ਦੀ ਲਾਜ ਰਖ ਲੈਣੀ ਬ੍ਰਿਦਪਾਲ ਸਵਾਮੀ ਤਾਰਨਹਾਰ ਗੁਰ ਜੀ
ਨਾਨਕ ਅੰਗਦਗੁਰੂ ਅਮਰਦਾਸ ਤੂੰਹੀਂ ਰਾਮਦਾਸ ਅਰਜਨ ਦਾਤਾਰ ਗੁਰ ਜੀ
ਹਰਗੋਬਿੰਦ ਹਰਰਾਇ ਹਰਕ੍ਰਿਸ਼ਨ ਗੁਰੂ ਨੌਵੇਂ ਹਿੰਦ ਚਾਦ੍ਰ ਅਘਹਾਰ ਗੁਰ ਜੀ
ਹੋਈ ਆਗਯਾ ਪੁਰਖ ਅਕਾਲ ਦੀ ਜਾਂ ਲਿਆ ਵਿਚ ਭਾਰਤ ਅਵਤਾਰ ਗੁਰ ਜੀ
ਹੋਇਆ ਜਗ ਦੇ ਵਿਚ ਪ੍ਰਕਾਸ਼ ਸਾਰੇ ਦਿਤੇ ਮੇਟ ਸਭੋ ਧੁੰਧੂਕਾਰ ਗੁਰ ਜੀ
ਜ਼ੋਰ ਮੋਮਨਾਂ ਦਾ ਦਿੱਤਾ ਤੋੜ ਸਾਰਾ ਪਾਇਆ ਖਾਲਸੇ ਆਨ ਗੁਬਾਰ ਗੁਰ ਜੀ
ਰਚ ਪੰਥ ਕੱਠੇ ਕੀਤੇ ਵਰਨ ਚਾਰੇ ਰਚਿਆ ਖਾਲਸਾ ਬਲੀ ਬਲਕਾਰ ਗੁਰ ਜੀ
ਜਾਂਦਾ ਧਰਮ ਲਿਆ ਰਖ ਕ੍ਰਮ ਕਰਕੇ ਹੱਥ ਫੜ ਨੰਗੀ ਸ਼ੀਹਨਸਾਰ ਗੁਰ ਜੀ
ਸਹੇ ਕਸ਼ਟ ਭਾਰੇ ਦੇਹੀ ਆਪਨੀ ਤੇ ਜਾਂਦੇ ਧਰਮ ਦੇ ਰਖਨੇਹਾਰ ਗੁਰ ਜੀ
ਹਿੰਦੂ ਧਰਮ ਦੀ ਰਖਯਾ ਆਨ ਕੀਤੀ ਜੰਗ ਕਰ ਤੁਰਕਾਂ ਤਾਈਂ ਮਾਰ ਗੁਰ ਜੀ
ਜਿਸ ਤਰਫ ਕੀਤਾ ਮੁਖ ਖਾਲਸੇ ਨੇ ਕੋਈ ਨਹੀਂ ਆਯਾ ਵਾਰ ਪਾਰ ਗੁਰ ਜੀ
ਤੁਸਾਂ ਚਿੜੀਆਂ ਤੋਂ ਬਾਜ ਮ੍ਰਵਾ ਦਿਤੇ ਲੀਲ੍ਹਾ ਤੁਸਾਂ ਦੀ ਅਪਰ ਅਪਾਰ ਗੁਰ ਜੀ
ਸਿਰ ਜੱਟਾਂ ਦੇ ਛੱਤਰ ਝੁਲਾ ਦਿਤੇ ਹਲ ਵਾਹੁੰਦੇ ਕੀਤੇ ਸਰਦਾਰ ਗੁਰ ਜੀ
ਹੱਥ ਜੰਘੀਆਂ ਤੇ ਢੋਰ ਕੁਟਦੇ ਸੀ ਕੀਤੇ ਤਾਜ਼ੀਆਂ ਦੇ ਅਸਵਾਰ ਗੁਰ ਜੀ
ਰਚੇ ਗਰੰਥ ਤੇ ਪੰਥ ਰਚਾ ਨਵਾਂ ਕੀਤਾ ਜਗ ਦੇ ਸਿਰ ਉਪਕਾਰ ਗੁਰ ਜੀ
ਜੇਹੜੇ ਸੋਹਣੇ ਸੱਸੀਆਂ ਸੁਣਨ ਵਾਲੇ ਪੜ੍ਹ ਸ਼ਬਦ ਹੋਏ ਭਵ ਪਾਰ ਗੁਰ ਜੀ

ਰਾਹ ਨਰਕ ਵਾਲੇ ਜਾਂਦੇ ਲੋਕ ਰਖੇ, ਦੇ ਬ੍ਰਹਮ ਗਿਆਨ ਵਿਚਾਰ ਗੁਰ ਜੀ
ਭਾਨ ਗਯਾਨ ਵਾਲਾ ਪ੍ਰਕਾਸ਼ ਕੀਤਾ ਹੋਯਾ ਦੂਰ ਅਗਯਾਨ ਅੰਧਯਾਰ ਗੁਰ ਜੀ
ਮੇਰੀ ਬੇਨਤੀ ਅਰਜ਼ ਕਬੂਲ ਕਰਨੀ ਮੇਰਾ ਦੇਵਣਾ ਸ਼ੇਅਰ ਸਵਾਰ ਗੁਰ ਜੀ
ਜਿਵੇਂ ਤੁਰਕ ਪਠਾਣਾਂ ਦਾ ਨਾਸ ਕੀਤਾ ਮੇਰੇ ਦੇਵਨੇ ਵਿਘਨ ਪਛਾਰ ਗੁਰ ਜੀ
ਮੇਰੀ ਵਿਚ ਜਹਾਨ ਦੇ ਲਾਜ ਰੱਖੀਂ ਆਖਾਂ ਸ਼ੇਅਰ ਤਾਸੀਰ ਉਚਾਰ ਗੁਰ ਜੀ
ਮੈਨੂੰ ਕਦੇ ਵੀ ਕੋਈ ਨਾ ਕਸ਼ਟ ਆਵੇ, ਕਰਾਂ* ਗ੍ਰੰਥ ਪੂਰਾ ਸ਼ੌਕ ਧਾਰ ਗੁਰ ਜੀ
ਖੁਸ਼ੀ ਹੋਣ ਸਭੇ ਪੜ੍ਹਨ ਸੁਨਣ ਵਾਲੇ ਜਿਨ੍ਹਾਂ ਵਿਚ ਹੈ ਬੁਧ ਉਬਾਰ ਗੁਰ ਜੀ
ਬਾਗ ਬਾਗ ਹੋ ਜਾਣ ਪ੍ਰੇਮ ਵਾਲੇ ਦੇਖ ਸੁਖਨ ਬਹਾਰ ਗੁਲਜ਼ਾਰ ਗੁਰ ਜੀ
ਜੇਕਰ ਮੇਹਰ ਦੀ ਕਰੋਗੇ ਨਿਗ੍ਹਾ ਮੇਥੇ ਕਵਿਤਾ ਹੋ ਜਾਸੀ ਇਕਸਾਰ ਗੁਰ ਜੀ
ਤੁਸਾਂ ਆਪਣੀ ਤਰਫ ਥੀਂ ਦਯਾ ਕਰਨੀ ਮੇਰੇ ਦੇਵਨੇ ਐਬ ਵਿਸਾਰ ਗੁਰ ਜੀ
ਮੇਰੇ ਜਿਹਾ ਨਾ ਦੂਸਰਾ ਹੋਰ ਖੋਟਾ ਤੁਸਾਂ ਜਿਹਾ ਨ ਹੋਰ ਦਾਤਾਰ ਗੁਰ ਜੀ
ਤੁਸਾਂ ਜਿਹਾ ਨਾਹੀਂ ਸ੍ਰਨਪਾਲ ਕੋਈ ਮੇਰੇ ਜਿਹਾ ਨ ਹੋਰ ਬੁਰਿਆਰ ਗੁਰ ਜੀ
ਮੇਰੇ ਦੇਖ ਸਾਰੇ ਐਬ ਢੱਕ ਲੈਣੇ ਮੈਂ ਤਾਂ ਸਭ ਨਾਲੋਂ ਐਬਦਾਰ ਗੁਰ ਜੀ
ਕਰਮ ਭਲਾ ਕੋਈ ਮੈਥੋਂ ਨਹੀਂ ਹੋਯਾ ਠਾਈ ਸਾਲ ਦੇ ਆ ਵਿਚਕਾਰ ਗੁਰ ਜੀ
ਅਗੇ ਕੋਈ ਉਮੈਦ ਨ ਨੇਕੀਆਂ ਦੀ ਕਲਜੁਗ ਪਾਇਆ ਸਿਰ ਭਾਰ ਗੁਰ ਜੀ
ਇਕ ਆਸ ਮੈਨੂੰ ਤੇਰੇ ਨਾਮ ਵਾਲੀ ਹੋਰ ਕੋਈ ਨ ਕਾਰ ਵਿਹਾਰ ਗੁਰ ਜੀ
ਪੰਥ ਆਪਣੇ ਦੀ ਲਾਜ ਤੁਸਾਂ ਤਾਈਂ ਸਿਖੀ ਪਾਲਣੀ ਹੈ ਇਕਰਾਰ ਗੁਰ ਜੀ
ਰਿੱਧ ਸਿੱਧ ਬਖਸ਼ੀ ਤੁਸਾਂ ਖਾਲਸੇ ਨੂੰ ਭੁਗਤ ਮੁਕਤ ਦਿਤੇ ਫਲ ਚਾਰ ਗੁਰ ਜੀ
ਆਸਾਂ ਪੂਰੀ ਹੋ ਜਾਏ ਕਰਤਾਰ ਸਿੰਘਾ ਦੋਵੇਂ ਹੱਥ ਜੋੜਾਂ ਬਾਰਬਾਰ ਗੁਰ ਜੀ

### ਵਿਦਿਆ ਗੁਰੂ ਦੀ ਉਸਤਤ

ਧੰਨ ਧੰਨ ਮੇਰੇ ਗੁਰਦੇਵ ਸਵਾਮੀ ਜਿਹਨਾਂ ਵਿਦਿਆ ਪੜ੍ਹ ਸਿਖਾਇਆ ਏ
ਦਿੱਤਾ ਮੇਟ ਅਗਯਾਨ ਅੰਧੇਰ ਸਾਰਾ ਦਿਲੋਂ ਭ੍ਰਿਮ ਅਗਯਾਨ ਮਿਟਾਇਆ ਏ

* ਜੌਹਿਰ ਖਾਲਸਾ ਦੇ ਚਾਰ ਹਿੱਸੇ ਬੰਦਾ ਬਹਾਦੁਰ, ਸਿਦਕ ਖਾਲਸਾ, ਤੇਗ ਖਾਲਸਾ ਤੇ ਰਾਜ ਖਾਲਸਾ

ਕੀਤਾ ਬੁਧ ਪ੍ਰਕਾਸ਼ ਹੁਲਾਸ ਕਰਕੇ ਭਾਨ ਗਯਾਨ ਵਿਚਾਰ ਚੜ੍ਹਾਇਆ ਏ
ਕੀਤੀ ਪਸ਼ੂ ਥੋਂ ਆਦਮੀ ਜੂਨ ਅੰਦਰ ਬੜੀ ਮੇਹਰ ਕਰ ਕ੍ਰਮ ਕਮਾਇਆ ਏ
ਕਰਾਂ ਬੈਠ ਕੀ ਸਿਫਤ ਜ਼ਬਾਨ ਥੀਂ ਮੈਂ ਜਿਨ੍ਹਾਂ ਮਣਕਿਓਂ ਲਾਲ ਬਣਾਇਆ ਏ
ਭੁਲੇ ਜਾਂਦੇ ਨੂੰ ਫੜਕੇ ਰਾਹ ਪਾਇਆ ਰੂਪ ਆਪਣੇ ਵਿਚ ਮਿਲਾਇਆ ਏ
ਵਾਹ ਵਾਹ ਉਹ ਰੂਪ ਮਹਾਤਮਾਂ ਦਾ, ਮਾਰ ਤਮ੍ਹਾ ਤੇ ਕੂੜ ਗਵਾਇਆ ਏ
ਕਾਮ ਕ੍ਰੋਧ ਤੇ ਲੋਭ ਹੰਕਾਰ ਤਾਈਂ ਵਿਚ ਗਿਆਨ ਦੀ ਨਦੀ ਰੁੜ੍ਹਾਇਆ ਏ
ਬ੍ਰਹਮ ਵਿਦਯਾ ਜਿਨ੍ਹਾਂ ਨੂੰ ਪ੍ਰਗਟ ਹੋਈ ਦਿਲੋਂ ਭਰਮ ਅਗਯਾਨ ਹਟਾਇਆ ਏ
ਏਸ ਜਗ ਨੂੰ ਜਾਣਕੇ ਵਾਂਗ ਸੁਫਨੇ ਮੋਹ ਏਸ ਦੇ ਵਿਚ ਨ ਪਾਇਆ ਏ
ਜਿਵੇਂ ਕੰਵਲ ਤਾਲਾਬ ਦੇ ਵਿਚ ਰਹਿੰਦਾ ਮਖੀ ਵਾਂਗ ਨ ਚਿੱਤ ਫਸਾਇਆ ਏ
ਦੁਖ ਵੈਰ ਨ ਕਿਸੇ ਦੇ ਨਾਲ ਕੀਤਾ ਨਿਰਮੋਹ ਹੋ ਝਟ ਲੰਘਾਇਆ ਏ
ਗੁਰਬਾਣੀ ਦੇ ਨਾਲ ਪ੍ਰੀਤ ਰਖੀ ਹੋਰ ਲਫ਼ਜ਼ ਨ ਮੂੰਹੋਂ ਅਲਾਇਆ ਏ
ਨਾਮ ਜਪਦਿਆਂ ਉਮਰ ਬਤੀਤ ਹੋਈ ਐਵੇਂ ਦਮ ਨ ਮੂਲ ਗਵਾਇਆ ਏ
ਭਲੇ ਪੁਰਸ਼ ਮਰਦੇ ਉਮਰ ਭੋਗ ਸਾਰੀ ਘਟੇ ਪਾਪੀਆਂ ਆਖ ਸੁਨਾਇਆ ਏ
ਅਜ ਤੀਕ ਰਹੀ ਦੇਹ ਅਰੋਗ ਡਿਠੀ ਸਾਲ ਵਿਚ ਗਿਣਤੀ ਸੌ ਆਇਆ ਏ
ਜਪੁ ਸਾਹਿਬ ਤੇ ਸੁਖਮਨੀ ਪਾਠ ਕਰਦੇ ਨਿਤਨੇਮ ਦਾ ਨੇਮ ਠਹਿਰਾਇਆ ਏ
ਬੁਧ ਰਹੀ ਚੇਤੰਨ ਹੈ ਹੁਣ ਤੋੜੀ ਜਨਮ ਸੁਫਲ ਮਾਨੁਖ ਦਾ ਪਾਇਆ ਏ
ਵਿਚ ਹੈ ਅਸਥਾਨ ਕਲਾਸ ਵਾਲੇ ਸਿੰਘ ਖੱਤਰੀ ਆਖ ਸੁਨਾਇਆ ਏ
ਦੁਸੰਧਾ ਸਿੰਘ ਗੁਰਦੇਵ, ਕਰਤਾਰ ਸਿੰਘ ਦੇ ਕਰਾਂ ਬੰਧਨਾਂ ਜਿਨ੍ਹਾਂ ਪੜ੍ਹਾਇਆ ਏ

ਪ੍ਰੇਮੀਆਂ ਨੇ ਏਸ ਗ੍ਰੰਥ ਦੇ ਰਚਨ ਦੀ ਪਰੇਰਨਾ ਕਰਨੀ

ਲਗੀ ਖੂਬ ਬਹਾਰ ਬਹਾਰ ਸੇਤੀ ਲਾਇਆ ਦੋਸਤਾਂ ਆਨ ਦੀਵਾਨ ਆਹਾ
ਖਿੜੀ ਖੂਬ ਗੁਲਜ਼ਾਰ ਬਹਾਰ ਵਾਲੀ ਬੈਠੇ ਰਲ ਮਿੱਤਰ ਇਕੋ ਆਨ ਆਹਾ
ਖਿੜੇ ਦੋਸਤਾਂ ਦੇ ਮਨ ਫੁਲ ਵਾਂਗੂੰ ਸਭ ਖੁਸ਼ੀ ਦਾ ਤਿਆਰ ਸਮਾਨ ਆਹਾ
ਵਗੀ ਆਨ ਕੇ ਹਵਾ ਪਰੇਮ ਵਾਲੀ ਦਿਲ ਹੋਏ ਲੁਭਾਇਮਾਨ ਆਹਾ
ਰਲ ਮਿੱਤਰਾਂ ਨੇ ਇਕ ਮਤਾ ਕੀਤਾ ਆਪੋ ਵਿਚ ਹੀ ਨਾਲ ਬਿਆਨ ਆਹਾ
ਫੇਰ ਕਹਿਆ ਸੁਨਾ ਕੇ ਦਾਸ ਤਾਈਂ ਇਕ ਅਸੀਂ ਕਰਦੇ ਫੁਰਮਾਨ ਆਹਾ

ਆਖੇ ਬਹੁਤ ਨੇ ਬੈਂਤ ਕਬਿਤ ਡਿਉਢਾਂ ਵਿਚ ਸ਼ੌਕ ਦੇ ਹੋ ਗਲਤਾਨ ਆਹਾ
ਕਿੱਸੇ ਬਹੁਤ ਬਨਾਇ ਤਯਾਰ ਕੀਤੇ ਪੜ੍ਹਨ ਲੋਕ ਲੈ ਵਿਚ ਜਹਾਨ ਆਹਾ
ਤੇਰਾ ਦਿਲ ਕਮਾਨ ਨੌਟਾਂਕ ਵਾਲਾ ਵਿਚ ਸੁਖਨ ਧਰੇ ਤਿੱਖੇ ਬਾਨ ਆਹਾ
ਚਿੱਲਾ ਖਿਚ ਜ਼ਬਾਨ ਦਾ ਚੱਲਦੇ ਨੇ ਦਾਨਸ਼ਮੰਦਾਂ ਦੇ ਦਿਲ ਨਿਸ਼ਾਨ ਆਹਾ
ਪਿਛੇ ਕਹੇ ਕਿੱਸੇ ਸੋ ਤਾਂ ਛਪ ਚੁਕੇ ਲੈ ਲੈ ਪੜ੍ਹ ਰਹੇ ਕਦਰਦਾਨ ਆਹਾ
ਗ੍ਰੰਥ ਨਵਾਂ ਬਨਾਇ ਸੁਨਾਇ ਸਾਨੂੰ ਕੁਝ ਅਕਲ ਦਾ ਲਾਇਕੇ ਤਾਨ ਆਹਾ
ਪਿਛੇ ਜਿਨ੍ਹਾਂ ਕਵੀਸ਼ਰਾਂ ਕਰੀ ਕਵਿਤਾ ਸ਼ੇਅਰ ਸ਼ਾਇਰਾਂ ਦਿਲ ਮਤ੍ਰਾਨ ਆਹਾ
ਹੁਨਰ ਇਲਮ ਤੇ ਕਸਬ ਵਿਖਾਏ ਦਿਤੇ ਚੰਗੇ ਹੋਏ ਕਈ ਬੁਧੀਵਾਨ ਆਹਾ
ਰਹੇ ਜਗ ਤੇ ਉਨ੍ਹਾਂ ਦੇ ਨਾਮ ਬਾਕੀ ਬਣੇ ਸ਼ੇਅਰ ਜਿਹੜੇ ਬਾਗਬਾਨ ਆਹਾ
ਬੂਟੇ ਪ੍ਰੇਮ ਤੇ ਫੁਲ ਕਰ ਸੁਖਨ ਰੂਪੀ ਹਥੀਂ ਲਾਇ ਗਏ ਬੋਸਤਾਨ ਆਹਾ
ਬੜੇ ਬੜੇ ਕੋਈ ਨਾਮਵਰ ਹੋਏ ਨਹੀਂ ਦਿਸਦਾ ਕਿਤੇ ਨਿਸ਼ਾਨ ਅਹਾ
ਪੁਤਲੇ ਖਾਕ ਦੇ ਖਾਕ ਵਿਚ ਰਲ ਗਏ ਇਹ ਕੂਚ ਫਨਾਹ ਮਕਾਨ ਆਹਾ
ਕਈ ਕੱਟ ਗਏ ਰਾਤ ਸਰਾਂ ਅੰਦਰ ਵੇਲੇ ਸੁਬਹ ਕਰ ਗਏ ਚਲਾਨ ਆਹਾ
ਨਦੀ ਨਾਉਂ ਦੇ ਵਾਂਗ ਇਹ ਮੇਲ ਹੈ ਜੀ ਬਣਿਆ ਜਗ ਸਾਰਾ ਔਣ ਜਾਨ ਆਹਾ
ਕਈ ਆਂਵਦੇ ਤੇ ਕਈ ਜਾਂਵਦੇ ਨੇ ਕਈ ਬੰਨ੍ਹ ਤਿਆਰ ਸਮਾਨ ਆਹਾ
ਪੈਣਾ ਸਭ ਨੇ ਕਾਲ ਦੇ ਮੁਖ ਅੰਦਰ ਝੂਠਾ ਮੂਰਖਾ ਸ਼ਾਨ ਗੁਮਾਨ ਆਹਾ
ਕਈ ਮਾੜੀਆਂ ਮਹਿਲ ਉਸਾਰ ਗਏ ਕਈ ਕੋਟ ਤੇ ਕਿਲ੍ਹੇ ਐਵਾਨ ਆਹਾ
ਕਈ ਮੌਤ ਤਾਈਂ ਜਫੇ ਮਾਰ ਗਏ ਬਲ ਗਏ ਚਿਖਾ ਬਲਵਾਨ ਆਹਾ
ਜ਼ਾਲਮ ਜ਼ੁਲਮ ਕਰਕੇ ਨਾਮ ਡੋਬ ਗਏ ਨਾਲ ਆਜਜ਼ਾਂ ਪਾਪ ਕਮਾਨ ਆਹਾ
ਰਹੇ ਉਨ੍ਹਾਂ ਦੇ ਨਾਮ ਅਟਲ ਬਾਕੀ ਭਲਾ ਬੀਜ ਹਥੋਂ ਦੇ ਗਏ ਦਾਨ ਆਹਾ
ਨਾਮ ਵਾਸਤੇ ਖੂਹ ਤੇ ਬਾਗ ਬਾਉਲੀ ਨਾਮ ਵਾਸਤੇ ਤਾਲ ਲਵਾਨ ਆਹਾ
ਨਾਮ ਵਾਸਤੇ ਪੁਲ ਸਰਾਂ ਮੰਦਰ ਬਖਤਾਵਰ ਜਿਹੜੇ ਬਣਵਾਨ ਆਹਾ
ਬੂਟਾ ਆਪ ਹਥੀਂ ਤੂੰ ਭੀ ਲਾ ਕੋਈ ਏਸ ਦੇਹ ਵਾਲਾ ਝੂਠ ਮਾਨ ਆਹਾ
ਫੁਲ ਫੁਲ ਅੰਦਰ ਹੋਰ ਹੋਰ ਖੁਸ਼ਬੂ ਕਦਰਦਾਨ ਜਿਹੜੇ ਕਦਰਦਾਨ ਆਹਾ
ਗੁਲਸ਼ਨ ਇਲਮ ਅੰਦ੍ਰ ਗੁਲ ਖਿਲਾ ਦੇਹ ਤੂੰ, ਖੁਸ਼ਬੂਦਾਰ ਕਰ ਸ਼ੇਅਰ ਬਖਾਨ ਆਹਾ

ਸੋਹਣੇ ਫੁਲਾਂ ਉੱਪਰ ਮਨ ਦੋਸਤਾਂ ਦੇ ਵਾਂਗ ਬੁਲਬੁਲਾਂ ਚਹਿਚਹਾਨ ਆਹਾ
ਲਿਖ ਬੰਦੇ ਬਹਾਦਰ ਦਾ ਹਾਲ ਸਾਰਾ ਬੜਾ ਮਰਦ ਦਲੇਰ ਜਵਾਨ ਆਹਾ
ਜਿਵੇਂ ਵੈਰ ਲਏ ਸਾਹਿਬਜ਼ਾਦਿਆਂ ਦੇ ਮਾਰੇ ਚੁਣਕੇ ਮੁਗਲ ਪਠਾਨ ਆਹਾ
ਸਿਧੇ ਜੋੜਕੇ ਬੈਂਤ ਤਿਆਰ ਕਰ ਦੇਹ ਮੋਟੀ ਰਖ ਪੰਜਾਬੀ ਜ਼ਬਾਨ ਆਹਾ
ਇਹ ਅਰਜ਼ ਮਨਜ਼ੂਰ ਕਰਤਾਰ ਸਿੰਘਾ ਕਰ ਪੰਥ ਦੇ ਸਿਰ ਅਹਿਸਾਨ ਆਹਾ

ਕਰਤਾ ਨੇ ਮਿੱਤਰਾਂ ਅੱਗੇ ਬੇਨਤੀ ਕਰਨੀ

ਆਖੀ ਤੁਸਾਂ ਜੋ ਠੀਕ ਹੈ ਖਾਲਸਾ ਜੀ ਦਾਸ ਮੂਲ ਨਹੀਂ ਸਕਦਾ ਟਾਲ ਪਯਾਰੇ
ਮੰਨਾਂ ਸਿਰ ਮੱਥੇ ਕਹਿਆ ਆਪਦਾ ਮੈਂ ਕਹਿਣਾ ਤੁਸਾਂ ਦਾ ਲਾਂ ਸੰਭਾਲ ਪਯਾਰੇ
ਧੰਨ ਭਾਗ ਮੇਰੇ ਅਜ ਧੰਨ ਮੈਂ ਹਾਂ ਮੈਨੂੰ ਖੁਸ਼ੀ ਹੋਈ ਵਾਲ ਵਾਲ ਪਯਾਰੇ
ਮੈਂ ਕੌਣ ਨਾਚੀਜ਼ ਕੰਗਾਲ ਜਿਹਾ ਕੀਤਾ ਮੇਰਿਆਂ ਦੋਸਤਾਂ ਸਵਾਲ ਪਯਾਰੇ
ਆਖਾ ਲਖ ਵਾਰੀ ਮੰਨਾਂ ਖਾਲਸਾ ਜੀ ਮੇਰੇ ਦਿਲ ਹੈ ਡਰ ਕਮਾਲ ਪਯਾਰੇ
ਛੰਦ ਹੈਨ ਉਚਾਰਨੇ ਬਹੁਤ ਔਖੇ ਮੈਂ ਤਾਂ ਜਾਣਦਾ ਨਹੀਂ ਇਕ ਚਾਲ ਪਯਾਰੇ
ਸ਼ੇਅਰ ਆਖਣੇ ਕੰਮ ਹੈ ਸ਼ਾਇਰਾਂ ਦਾ ਆਖਾਂ ਸ਼ੇਅਰ ਮੇਰੀ ਕੀ ਮਜਾਲ ਪਯਾਰੇ
ਕਤਰੇ ਖੂਨ ਉਛਾਲਣੇ ਸ਼ੇਅਰ ਕਹਿਣੇ ਬੈਠ ਕਢਣੇ ਦਿਲੀ ਉਬਾਲ ਪਯਾਰੇ
ਏਥੇ ਚਾਹੀਦੀ ਬੁਧ ਬਾਰੀਕ ਵਡੀ ਹੋਰ ਵਿਦਿਆ ਚਾਹੀਦੀ ਨਾਲ ਪਯਾਰੇ
ਸ਼ੇਅਰ ਆਖਣੇ ਕੰਮ ਨੇ ਚਾਤਰਾਂ ਦੇ ਮੋਟੀ ਬੁਧ ਤੇ ਥੋਥੇ ਖਿਆਲ ਪਯਾਰੇ
ਜੋੜ ਅਖਰਾਂ ਫੁਲ ਤਿਆਰ ਕਰਨੇ ਥਾਂ, ਥਾਂ ਲਾਣੇ ਡਾਲ ਡਾਲ ਪਯਾਰੇ
ਬੂਟੇ ਜੋੜ ਕੇ ਬੈਂਤ ਤਿਆਰ ਕਰਨੇ ਰੰਗ ਰੰਗ ਕਈ ਚਿੱਟੇ ਲਾਲ ਪਯਾਰੇ
ਦਿਲ ਦੌਰ ਬਣਾ ਪਿਆਰਿਆਂ ਦੇ ਬੂਟੇ ਦੇਵਣੇ ਲਾ ਦਿਖਾਲ ਪਯਾਰੇ
ਸ਼ੌਕ ਵਾਲਿਆਂ ਦੇ ਮਨ ਵਾਂਗ ਭੌਰਾਂ ਉਤੇ ਕਰਨੇ ਖੁਸ਼ੀ ਬਿਠਾਲ ਪਯਾਰੇ
ਏਡੀ ਨਹੀਂ ਹਿੰਮਤ ਹੁਨਰ ਨਹੀਂ ਮੈਂ ਥੀ ਨਹੀਂ ਆਂਵਦੇ ਦਿਲੋਂ ਉਬਾਲ ਪਯਾਰੇ
ਆਸ ਗੁਰਾਂ ਦੀ ਰਖ ਕਰਤਾਰ ਸਿੰਘਾ ਹੋਰ ਛਡ ਦੇਹ ਖਾਮ ਖਿਆਲ ਪਯਾਰੇ

ਕਰਤਾ ਦੀ ਪੰਥ ਅਗੇ ਬੇਨਤੀ

ਕਰਾਂ ਬੇਨਤੀ ਖਾਲਸਾ ਪੰਥ ਅੱਗੇ ਸ਼ਰਨ ਤੇਰੀ ਹੇ ਦੀਨ ਦਿਆਲ ਆਯਾ
ਤੂੰ ਗੁਰਾਂ ਦੀ ਮੂਰਤੀ ਕਲੂ ਅੰਦਰ ਬਹੁਤੀ ਕਰ ਵਿਚਾਰ ਮੈਂ ਭਾਲ ਆਯਾ

ਏਹ ਕਰਾਂ ਅਰਦਾਸ ਮੈਂ ਪਾਸ ਤੇਰੇ, ਮੇਰੇ ਦਿਲ ਦੇ ਵਿਚ ਉਬਾਲ ਆਯਾ
ਕਹਿਆ ਬੰਦੇ ਦਾ ਹਾਲ ਕਹੋ ਦੋਸਤਾਂ ਨੇ ਮੇਰੇ ਚਿੱਤ ਭੀ ਸ਼ੌਕ ਕਮਾਲ ਆਯਾ
ਕੰਮ ਸ਼ਾਇਰੀ ਦਾ ਜੀ ਬਹੁਤ ਔਖਾ ਮੈਂ ਨਿਮਾਣੇ ਦੇ ਚਿੱਤ ਖ਼ਿਆਲ ਆਯਾ
ਮੇਰੀ ਰਖਣੀ ਸ਼ਰਮ ਕਰਤਾਰ ਸਿੰਘਾ ਤੇਰੀ ਸ਼ਰਮ ਮੈਂ ਪੰਥ ਕ੍ਰਿਪਾਲ ਆਯਾ

ਏਸ ਗ੍ਰੰਥ ਦੇ ਬਣਨ ਤੋਂ ਪੰਥ ਨੂੰ ਲਾਭ

ਗਿਆਨ ਸਿੰਘ ਰਯਾਨੀ ਜੀ ਗ੍ਰੰਥ ਰਚਿਆ ਨਾਮ ਜਿਸਦਾ ਪੰਥ ਪ੍ਰਕਾਸ਼ ਭਾਈ
ਹਰ ਕਿਸੇ ਨੂੰ ਓਸਦਾ ਬੋਧ ਨਾਹੀਂ ਰਹਿੰਦੇ ਪੜ੍ਹਨ ਤੋਂ ਸਿੰਘ ਨਿਰਾਸ ਭਾਈ
ਓਹਨੂੰ ਪੜ੍ਹੇ ਕੋਈ ਵਿਦਵਾਨ ਪੂਰਾ ਹਰ ਕਿਸੇ ਦੇ ਬੋਧ ਨਾ ਪਾਸ ਭਾਈ
ਬਾਹਰ ਪਿੰਡਾਂ ਦੇ ਵਿਚ ਨ ਸੰਤ ਮਿਲਦੇ ਕਰਨ ਕਥਾ ਜੋ ਨਾਲ ਹੁਲਾਸ ਭਾਈ
ਕਿਥੋਂ ਜਾਕੇ ਸੁਣਨ ਉਹ ਇਹ ਗੱਲਾਂ ਜਿਹੜੇ ਧੰਦਿਆਂ ਦੀ ਫਸੇ ਫਾਸ ਭਾਈ
ਉਨ੍ਹਾਂ ਵਾਸਤੇ ਰਚਾਂ ਗਰੰਥ ਸੋਹਣਾ ਰਖ ਪੂਰਿਆਂ ਗੁਰਾਂ ਦੀ ਆਸ ਭਾਈ
ਪੰਥ ਖਾਲਸਾ ਦਾਸ ਤੇ ਕਰੇ ਕ੍ਰਿਪਾ ਗੁਰ ਕਰਨ ਮਨਜ਼ੂਰ ਅਰਦਾਸ ਭਾਈ
ਹੁਣ ਲਿਖ ਪ੍ਰਸੰਗ ਕਰਤਾਰ ਸਿੰਘਾ ਯਾਦ ਰਖ ਗੁਰੂ ਸਾਸ ਸਾਸ ਭਾਈ

ਵਾਕ ਕਵੀ

ਏਹ ਗ੍ਰੰਥ ਆਖਾਂ ਵਿਚ ਰਖ ਬੈਂਤਾਂ ਕਦਰ ਜੱਟ ਸਿਧੇ ਏਹਦਾ ਪਾਵਨੀ ਗੇ
ਛਡ ਸੱਸੀਆਂ ਸੋਹਣੀਆਂ ਹੀਰ ਰਾਂਝੇ ਇਹਨੂੰ ਨਾਲ ਪ੍ਰੇਮ ਦੇ ਗਾਵਨੀ ਗੇ
ਭੇਦ ਗੁਰਾਂ ਦਾ ਭੀ ਨਾਲੇ ਪਾਵਨੀ ਗੇ ਬੈਠ ਆਪਣਾ ਦਿਲ ਪ੍ਰਚਾਵਨੀ ਗੇ
ਨਾਲੇ ਸਿਖੀ ਦੀ ਹੋਵਸੀ ਖ਼ਬਰ ਸਾਰੀ ਸਿਖ ਗੁਰੂ ਦੇ ਘਰ ਨੂੰ ਆਵਨੀ ਗੇ
ਵਿਚ ਬੈਠ ਕੇ ਯਾਰ ਪਿਆਰਿਆਂ ਦੇ ਸਿੰਘ ਨਾਲ ਪਰੇਮ ਸੁਨਾਵਨੀ ਗੇ
ਕਥਾ ਵਾਂਗ ਰਖਾਂ ਇਹ ਭੀ ਬੈਂਤ ਸਿਧੇ ਸਿਧੇ ਜੱਟ ਸੁਰਾਂ ਨਾਲ ਲਾਵਨੀ ਗੇ
ਹੋਰ ਵਿਦਯਾਵਾਨ ਜੋ ਲੋਗ ਭਾਈ ਉਹ ਜਾਨ ਅੰਜਾਨ ਹਸਾਵਨੀ ਗੇ
ਭੁਲ ਚੁਕ ਜੇ ਹੋਏ ਕਰਤਾਰ ਸਿੰਘਾ ਗੁਰੂ ਮਿਹਰ ਕਰ ਕੇ ਬਖਸ਼ਾਵਨੀ ਗੇ

ਏਹ ਗ੍ਰੰਥ ਵਿਚ, ਇਹ ਪ੍ਰਸੰਗ ਆਉਣਗੇ

ਹੱਥ ਜੋੜ ਕਰਕੇ ਨਮਸ਼ਕਾਰ ਗੁਰ ਨੂੰ ਹੁਣ ਕਥਾ ਪ੍ਰਸੰਗ ਚਲਾਵਨਾ ਹਾਂ
ਜੈਸੀ ਬੁਧ ਮੇਰੇ ਵਿਚ ਹੈ ਭਾਈ ਹਾਲ ਬੰਦੇ ਦਾ ਆਖ ਸੁਨਾਵਨਾ ਹਾਂ

ਜਿਵੇਂ ਬੰਦੇ ਤੇ ਗੁਰਾਂ ਦਾ ਮੇਲ ਹੋਯਾ ਤਿਵੇਂ ਮੁਖ ਥੀਂ ਆਖ ਅਲਾਵਨਾ ਹਾਂ
ਬੰਦਾ ਚੜ੍ਹ ਪੰਜਾਬ ਨੂੰ ਜਿਵੇਂ ਆਇਆ ਸਾਰਾ ਜੋੜਕੇ ਜੋੜ ਰਲਾਵਨਾ ਹਾਂ
ਵੈਰ ਲਏ ਜਿਵੇਂ ਸਾਹਿਬਜ਼ਾਦਿਆਂ ਦੇ ਮਾਰੇ ਤੁਰਕ ਤਿਵੇਂ ਗੀਤ ਗਾਵਨਾ ਹਾਂ
ਕੀਤੀ ਨਾਲ ਪਹਾੜੀ ਰਾਜਿਆਂ ਜਿਉਂ ਲਈ ਜਿਤ ਪੰਜਾਬ ਜਤਾਵਨਾ ਹਾਂ
ਘੋੜਾ ਫੇਰਿਆ ਦੇਸ਼ ਦੇ ਵਿਚ ਜਿਵੇਂ ਹਰਦਵਾਰ ਥੀਂ ਅਟਕ ਲੈ ਜਾਵਨਾ ਹਾਂ
ਬੀਜ ਨਾਸ ਕੀਤਾ ਜਿਵੇਂ ਜ਼ਾਲਮਾਂ ਦਾ ਚੁਣ ਚੁਣ ਕੇ ਹਾਲ ਲਿਖਾਵਨਾ ਹਾਂ
ਫਿਰੀ ਬੰਦੇ ਦੀ ਆਣ ਦੁਹਾਈ ਜਿਵੇਂ ਬਾਦਸ਼ਾਹਾਂ ਮੂੰਹ ਘਾਹ ਫੜਾਵਨਾ ਹਾਂ
ਜਿਵੇਂ ਜ਼ਾਲਮਾਂ ਦੇ ਨਾਲ ਜੰਗ ਹੋਏ ਓਸੇ ਤਰਫ ਨੂੰ ਕਲਮ ਚਲਾਵਨਾ ਹਾਂ
ਜਿਵੇਂ ਪੰਥ ਦੇ ਨਾਲ ਵਿਗਾੜ ਪਿਆ ਉਹ ਭੀ ਦਸਕੇ ਭਰਮ ਉਠਾਵਨਾ ਹਾਂ
ਮਾਤਾ ਸੁੰਦਰੀ ਜਿਵੇਂ ਸਰਾਪ ਦਿਤਾ ਝੂਠਾ ਕੌਲ ਦਾ ਕਰ ਫਸਾਵਨਾ ਹਾਂ
ਬੰਦੇ ਨਾਲ ਜਿਉਂ ਆਣ ਅਖੀਰ ਹੋਈ ਲੈ ਕੇ ਮੁੱਢ ਥੀਂ ਤੋੜ ਚੜ੍ਹਾਵਨਾ ਹਾਂ
ਚੁਕ ਅੱਵਲੋਂ ਗਲ ਅਖੀਰ ਤੋੜੀ ਸਾਫ, ਸਾਫ ਹੀ ਲਿਖ ਦਿਖਾਵਨਾ ਹਾਂ
ਪਹਿਲਾਂ ਲਿਖਕੇ ਬੰਦੇ ਦਾ ਹਾਲ ਸਾਰਾ ਪਿਛੋਂ ਸਿੰਘਾਂ ਦਾ ਹਾਲ ਬਤਾਵਨਾ ਹਾਂ
ਸਭੇ ਦੇਸ਼ ਪੰਜਾਬ ਦੀਆਂ ਤਵਾਰੀਖਾਂ ਨਾਲੇ ਪੰਥ ਪ੍ਰਕਾਸ਼ ਉਲਟਾਵਨਾ ਹਾਂ
ਆਸ਼ਾ ਲੈ ਕੇ ਬਹੁਤਿਆਂ ਬੁਧਵਾਨਾਂ ਤਵਾਰੀਖ ਸੰਪੂਰਨ ਬਨਾਵਨਾ ਹਾਂ
ਮੇਰੀ ਬੁਧ ਹੈ ਜੇਹੀ ਕਰਤਾਰ ਸਿੰਘਾ ਤਿਹਾ ਇਹ ਗਰੰਥ ਰਚਾਵਨਾ ਹਾਂ

ਵਾਕ ਕਵੀ

ਗੁਰੂ ਦਸਮ ਮਹਾਰਾਜ ਜੋ ਪੰਥ ਵਾਲੀ ਕਰਾਂ ਸ਼ੁਰੂ ਪਹਿਲਾਂ ਨਮਸ਼ਕਾਰ ਕਰ ਕੇ
ਮੇਹਰ ਕਰਨ ਜੇ ਦਾਸ ਤੇ ਦਯਾਲ ਹੋ ਕੇ ਲਿਖਾਂ ਬੰਦੇ ਦਾ ਹਾਲ ਸੁਧਾਰ ਕਰ ਕੇ
ਜੇਹੀ ਬੁਧ ਦਿਤੀ ਸਚੇ ਗੁਰੂ ਮੇਰੇ, ਸੋਚੀਂ ਲਿਖਾਂ ਗੁਮਾਨ ਵਿਸਾਰ ਕਰ ਕੇ
ਕੀਤੇ ਆਪ ਕਲਗੀਧਰ ਕੰਮ ਜਿਹੜੇ ਏਸ ਜਗ ਅੰਦਰ ਦੇਹ ਧਾਰ ਕਰ ਕੇ
ਗਿਣੇ ਜਾਂਵਦੇ ਸ਼ੇਸ਼ ਨ ਸਾਰਦਾ ਤੋਂ ਪਿਛੇ ਹਟ ਬੈਠੇ ਹਿੰਮਤ ਹਾਰ ਕਰ ਕੇ
ਸਾਰੀ ਜ਼ਿਮੀਂ ਦਾ ਜੇਕਰ ਬਣੇ ਕਾਗਜ਼, ਇਨ੍ਹਾਂ ਰੁਖਾਂ ਦੀ ਕਲਮ ਤਿਆਰ ਕਰ ਕੇ
ਇਹ ਸਤ ਸਮੁੰਦਰ ਦਵਾਤ ਦੇ ਥਾਂ ਸ਼ਾਹੀ ਕੋਲ ਪਹਾੜ ਵਿਚ ਡਾਰ ਕਰ ਕੇ
ਛੱਤੀ ਜੁਗ ਬਹਿਕੇ ਲਿਖੇ ਆਪ ਬ੍ਰਹਮਾ ਨਾਲ ਸਾਰਦਾ ਨੂੰ ਮਦਦਗਾਰ ਕਰ ਕੇ

ਜੇਕਰ ਲਿਖੇ ਤੇ ਫੇਰ ਭੀ ਕੀ ਲਿਖੇ ਰਾਈ ਜਿਹਨਾਂ ਪਹਾੜੋਂ ਸ਼ੁਮਾਰ ਕਰ ਕੇ
ਮੈਂ ਤਾਂ ਜੀਵ ਪਾਪੀ ਕਾਮ ਕ੍ਰੋਧ ਭਰਿਆ ਮੂੜ੍ਹ ਮਤ ਜਾਨੋਂ ਇਤਬਾਰ ਕਰ ਕੇ
ਇਕ ਜੀਭ ਮੇਰੀ ਉਹ ਭੀ ਵਿਸ਼ੇ ਰੁਝੀ ਕੌਨ ਜਸ ਗੁਰ ਲਿਖੇ ਵਿਚਾਰ ਕਰ ਕੇ
ਅਸਾਂ ਪਾਪੀਆਂ ਦੇ ਮਨ ਵਿਚ ਪਾਪਾਂ ਰਾਤ ਦਿਨੇ ਫਸੇ ਵਡਾ ਪਿਆਰ ਕਰ ਕੇ
ਇਕ ਬੁਧ ਸੀ ਉਹ ਵੀ ਕੁਬੁਧ ਹੋਈ ਖੋਟਾ ਸੰਗ ਤੇ ਵਿਸ਼ੇ ਵਿਕਾਰ ਕਰ ਕੇ
ਇਕ ਇੰਦ੍ਰਾ ਤੇ ਵਿਸ਼ੇ ਦਸ ਓਹਨੂੰ ਮਨ ਘੇਰਿਆ ਏਹਨਾਂ ਲਚਾਰ ਕਰ ਕੇ
ਇਕ ਪੱਲ ਭੀ ਮੂਲ ਨਾ ਟਿਕਣ ਦਿੰਦੇ ਤੂਰਤ ਲੈ ਉੱਡਨ ਅਸਵਾਰ ਕਰ ਕੇ
ਪੰਜ ਭੂਤ ਨੇ ਚਮੜੇ ਮਨ ਕਲਾ ਮਤ ਮਾਰ ਲਈ ਇਹਨਾਂ ਖੁਆਰ ਕਰ ਕੇ
ਕੌਣ ਸ਼ਿਅਰ ਆਖੇ ਬਹਿਕੇ ਵਿਚ ਗੋਸ਼ੇ ਏਸ ਸੁਰਤ ਨੂੰ ਪਕੜ ਖਲ੍ਹਾਰ ਕਰ ਕੇ
ਮੇਰੀ ਬੁਧ ਦੇ ਵਿਚ ਨਹੀਂ ਏਡੀ ਹਿੰਮਤ ਵਡੇ ਜੰਗ ਏਹ ਲਿਖੇ ਸ਼ੁਮਾਰ ਕਰ ਕੇ
ਜਿੰਨੀ ਹੈ ਹਿੰਮਤ ਓਨੀ ਲਾ ਛਡਾਂ ਵੱਡਾ ਆਸਰਾ ਗੁਰਾਂ ਦਾ ਧਾਰ ਕਰ ਕੇ
ਹੋਵੇ ਭੁਲ ਜੋ ਬਖਸ਼ਨੀ ਖਾਲਸਾ ਜੀ ਇਕ ਬਾਲ ਇਕ ਤਾਬਯਾਰ ਕਰ ਕੇ
ਚਾਰੇ ਆਪਣੇ ਦਾ ਹੋਕਾ ਦੇਵਣਾ ਹੈ ਕਰਾਂ ਰੀਸ ਨ ਕਿਸੇ ਦੀ ਖਾਰ ਕਰ ਕੇ
ਆਸ਼ਾ ਦਿਲ ਦੀ ਲਿਖਕੇ ਕਰਾਂ ਜ਼ਾਹਿਰ ਲਿਖਾਂ ਦਿਲੀ ਪ੍ਰੇਮ ਨਿਤਾਰ ਕਰ ਕੇ
ਮੈਨੂੰ ਮੋਤੀਆਂ ਦੀ ਭਲਾ ਸਾਰ ਕੀ ਏ ਮੂੜ੍ਹ ਸਾਗ ਦੇ ਵੇਚਣੇ ਹਾਰ ਕਰ ਕੇ
ਸੁਫਲ ਆਪਣੀ ਬੁਧ ਹੈ ਚਾਹਾਂ ਕਰਿਆ ਜਸ ਗੁਰਾਂ ਦੇ ਘਰ ਦਾ ਤਯਾਰ ਕਰ ਕੇ
ਚਲ ਆਖ ਤੂੰ ਸ਼ਿਆਰ ਕਰਤਾਰ ਸਿੰਘਾ ਪਰ ਨਾ ਸ਼ਾਇਰੀ ਦਾ ਇਕਰਾਰ ਕਰ ਕੇ

### ਪੰਜਾਬ ਦੇਸ ਦੀ ਸਿਫਤ

ਸੋਹਣਾ ਦੇਸ ਪੰਜਾਬ ਦਾ ਰੰਗ ਵਸੇ ਜਿਹਦੇ ਸ਼ਾਨ ਦਾ ਨਹੀਂ ਬਿਆਨ ਭਾਈ
ਵਿਚ ਦੇਸ਼ ਕਲੇਸ਼ ਨਾ ਕਿਸੇ ਗੱਲੋਂ ਤੇ ਹਮੇਸ਼ ਖੁਸ਼ੀ ਆਵਦਾਨ ਭਾਈ
ਇਕ ਵਲ ਬਹਾਰ ਕਸ਼ਮੀਰ ਦੀ ਏ ਦੂਜੀ ਵਲ ਜੀਹਦੇ ਹਿੰਦੁਸਤਾਨ ਭਾਈ
ਫਿਰਨ ਪੰਜ ਦਰਿਆ ਬਹਾਰ ਦੇਂਦੇ ਚੰਗੀ ਆਬੋ-ਹਵਾ ਪਛਾਨ ਭਾਈ
ਜੇਹਲਮ, ਅਟਕ, ਬਿਆਸ, ਚਨਾਬ, ਰਾਵੀ, ਸਤਲੁਜ ਭੀ ਨਾਲ ਰਲਾਨ ਭਾਈ
ਹਰਾ ਭਰਾ ਦਿਸੇ ਸਰਸਬਜ਼ ਸਾਰਾ ਨਿਗ੍ਹਾ ਆਂਵਦਾ ਨਹੀਂ ਬੀਆਬਾਨ ਭਾਈ
ਸਾਰੇ ਬਾਗ ਬਹਾਰ ਗੁਲਜ਼ਾਰ ਗੁਲਸ਼ਨ ਨਜ਼ਰ ਆਂਵਦਾ ਨਹੀਂ ਰੇਗਿਸਤਾਨ ਭਾਈ

ਨਾਲ ਮੌਜ ਦੇ ਵਸਦਾ ਦੇਸ਼ ਸਾਰਾ ਜਿੱਧਰ ਦੇਖੀਏ ਕਰ ਧਿਆਨ ਭਾਈ
ਪੈਦਾਵਾਰ ਨਿਆਮਤਾਂ ਹੋਣ ਛਤੀ ਫਲ ਫੁਲ ਮੇਵੇ ਮਿਸ਼ਟਾਨ ਭਾਈ
ਸ਼ਾਨ ਵੇਖ ਪੰਜਾਬ ਦੀ ਦੇਸ਼ ਸਾਰੇ ਆਪੋ ਆਪਣੇ ਥਾਂ ਸ਼ਰਮਾਨ ਭਾਈ
ਏਸ ਦੇਸ਼ ਦੇ ਜਿਹਾ ਨਹੀਂ ਦੇਸ਼ ਕੋਈ ਭਾਵੇਂ ਵੇਖ ਲੌ ਵਿਚ ਜਹਾਨ ਭਾਈ
ਰੂਪ, ਹੌਸਲਾ, ਧਨ ਤੇ ਵਿਦਯਾ ਦੀ ਅਕਲ ਹੁਨਰ ਦੀ ਹੈ ਇਹ ਖਾਨ ਭਾਈ
ਜੀਵ ਜੰਤ ਤਮਾਮ ਅਰਾਮ ਵਸਨ ਖੁਸ਼ ਖਲਕ ਸਾਰੇ ਇਨਸਾਨ ਭਾਈ
ਮਰਦ ਔਰਤਾਂ ਹੁਸਨ ਦੇ ਵਿਚ ਮਤੇ ਲੰਬੇ ਕਦ ਨੇ ਸਰੂ ਸਮਾਨ ਭਾਈ
ਰੰਗ ਢੰਗ ਸੋਹਣਾ ਅੰਗ-2 ਸੋਹਣਾ ਸੋਹਣੇ ਸੂਰਮੇ ਮਰਦ ਜਵਾਨ ਭਾਈ
ਜਤੀ ਹਠੀ ਤਪੀ ਵਲੀ ਪੀਰ ਜੋਧੇ ਹੋਏ ਸੈਂਕੜੇ ਨੇ ਬੁਧਵਾਨ ਭਾਈ
ਗਹਿਮਾ ਗਹਿਮ ਵਸੇ ਵਿਚ ਰੌਣਕਾਂ ਦੇ ਸ਼ਹਿਰ ਕੋਠੀਆਂ ਕਿਲੇ ਮਕਾਨ ਭਾਈ
ਸੈਰ ਕਰਨ ਨੂੰ ਦੇਸ ਦੇਸ਼ਾਂਤ੍ਰਾਂ ਤੋਂ ਲੋਕ ਆਂਵਦੇ ਚਿੱਤ ਲੁਭਾਨ ਭਾਈ
ਦੇਖ ਫੁਲ ਗੁਲਾਬ ਪੰਜਾਬ ਖਿੜਿਆ ਭੌਰ ਬਾਦਸ਼ਾਹ ਜੀ ਤਰਸਾਨ ਭਾਈ
ਇਹ ਮਸ਼ਹੂਰ ਹੈ ਵਿਚ ਵਲਾਇਤਾਂ ਦੇ ਚਿੜੀ ਸੋਨੇ ਦੀ ਲੋਕ ਬਤਾਨ ਭਾਈ
ਇਹ ਦੇਸ ਪੰਜਾਬ ਦਾ ਭਾਗ ਭਰਿਆ ਜਿਥੇ ਰਾਜ ਅੰਗਰੇਜ਼ ਕਮਾਨ ਭਾਈ
ਆਦਲ ਅਦਲ ਨੌਸ਼ੇਰਵਾਂ ਵਾਂਗ ਕਰਦੇ ਜ਼ੁਲਮ ਜ਼ਬਰ ਦਾ ਨਹੀਂ ਨਿਸ਼ਾਨ ਭਾਈ
ਪਰਜਾ ਖੁਸ਼ੀ ਦੇ ਨਾਲ ਨਿਹਾਲ ਵੱਸੇ ਗੌ ਗਰੀਬ ਨੂੰ ਨਹੀਂ ਸਤਾਨ ਭਾਈ
ਸ਼ਾਹੂਕਾਰ ਕੰਗਾਲ ਤੇ ਨਜ਼ਰ ਇਕੋ, ਇਕੋ ਜਹੇ ਕਮਜ਼ੋਰ ਬਲਵਾਨ ਭਾਈ
ਜ਼ੋਰੀ, ਚੋਰੀ ਤੇ ਖੌਫ ਨਹੀਂ ਰਾਹਜ਼ਨਾਂ ਦਾ ਰਾਤੀਂ ਕਾਫਲੇ ਨਿਤ ਚਲਾਨ ਭਾਈ
ਸੋਨਾ ਫਿਰੇ ਉਛਾਲਦਾ ਕੋਈ ਕਿਧਰੇ ਰਾਤੀਂ ਔਰਤਾਂ ਕੱਲੀਆਂ ਜਾਣ ਭਾਈ
ਜ਼ੋਰ ਆਜਜ਼ਾਂ ਤੋਂ ਕੀਕੂੰ ਹੋ ਸਕੇ ਸੂਲੀ ਖ਼ੂਨੀਆਂ ਪਕੜ ਚੜ੍ਹਾਨ ਭਾਈ
ਥਾਂ ਥਾਂ ਕਮੇਟੀਆਂ ਕੌਂਸਲਾਂ ਦੇ ਦਾਦ ਸੁਣ ਫਰਯਾਦ ਪੁਚਾਨ ਭਾਈ
ਸ਼ੇਰ ਬਕਰੀ ਨਥ ਕੇ ਇਕ ਕੀਤੇ ਪਾਣੀ ਕਠਿਆਂ ਦੋਹਾਂ ਪਿਲਾਨ ਭਾਈ
ਲੋਕ ਇਲਮ ਪੜ੍ਹਾ ਕੇ ਤਾਕ ਕੀਤੇ ਕਈ ਹੁਨਰ ਤੇ ਕਸਬ ਸਿਖਾਨ ਭਾਈ
ਰੱਬਾ ਕਾਇਮ ਰਖੀਂ ਸਾਡੇ ਬਾਦਸ਼ਾਹ ਨੂੰ ਸਾਡੇ ਮੁਲਕ ਦੇ ਜੋ ਨਿਗ੍ਹਾਬਾਨ ਭਾਈ
ਸੁਤੇ ਆਣ ਜਗਾਏ ਕਰਤਾਰ ਸਿੰਘਾ ਅਸੀਂ ਮੰਨਦੇ ਬੜਾ ਅਹਿਸਾਨ ਭਾਈ

ਵਾਕ ਕਵੀ

ਏਸ ਦੇਸ ਪੰਜਾਬ ਦੇ ਵਿਚ ਹੋਏ ਗੁਰੂ ਨਾਨਕ ਮਸ਼ਹੂਰ ਜਹਾਨ ਉਤੇ
ਸੱਤ ਦੀਪ ਨੌਂ-ਖੰਡ ਦੇ ਵਿਚ ਕੀਤੀ ਦਯਾ ਦ੍ਰਿਸ਼ਟ ਹਿੰਦੂ ਮੁਸਲਮਾਨ ਉਤੇ
ਬਲੀ ਸੂਰਮੇਂ ਗੁਰੂ ਗੋਬਿੰਦ ਸਿੰਘ ਜੀ ਹੋਏ ਉਹਨਾਂ ਦੇ ਦਸਵੇਂ ਥਾਨ ਉਤੇ
ਨਾਮ ਜਿਹਨਾਂ ਦਾ ਵਿਚ ਜਹਾਨ ਸਾਰੇ ਹਰ ਇਕ ਦੀ ਹੈ ਜ਼ਬਾਨ ਉਤੇ
ਗੁਰੂ ਦਸਮ ਜੀ ਨੂੰ ਕੇੜ੍ਹਾ ਜਾਣਦਾ ਨਹੀਂ ਹਾਲ ਜ਼ਾਹਰ ਹੈ ਹਰ ਇਨਸਾਨ ਉਤੇ
ਕਰਾਮਾਤ ਬਹਾਦਰੀ ਜਿਨ੍ਹਾਂ ਦੀ ਦਾ ਚੰਦ ਚਮਕਦਾ ਨਿਤ ਅਸਮਾਨ ਉਤੇ
ਬੀਜ ਖਾਲਸੇ ਦਾ ਜਿਹੜੇ ਬੀਜ ਗਏ ਅਜ ਫੈਲ ਰਿਹਾ ਹਿੰਦੁਸਤਾਨ ਉਤੇ
ਲੱਖ ਵਾਰ ਕੁਰਬਾਨ ਕਰਤਾਰ ਸਿੰਘਾ ਜਾਵਾਂ ਗੁਰੂ ਜੀ ਦੇ ਅਹਿਸਾਨ ਉਤੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰ

ਕੀਤੇ ਬੜੇ ਉਪਕਾਰ ਦਸਮੇਸ਼ ਜੀ ਨੇ ਏਸ ਦੇਸ ਦੇ ਹੋਏ ਦਿਆਲ ਲੋਕੋ
ਜੈਸੀ ਬੁਧ ਮੇਰੇ ਵਿਚ ਲਿਖਾਂ ਤੈਸੀ ਤੁਸੀਂ ਸੁਣੋਂ ਹੁਣ ਧਰ ਖਿਆਲ ਲੋਕੋ
ਧਰਮ ਵਾਸਤੇ ਗੁਰੂ ਜੀ ਦੇਹ ਧਾਰੀ ਲੈ ਕੇ ਆਗਿਆ ਪੁਰਖ ਅਕਾਲ ਲੋਕੋ
ਦੇਹ ਆਪਣੀ ਤੇ ਸਹੇ ਕਸ਼ਟ ਬਹੁਤੇ ਤੁਰਕਾਂ ਨਾਲ ਕਰ ਜੰਗ ਜੰਦਾਲ ਲੋਕੋ
ਕੀਤੀ ਰਖਿਆ ਧਰਮ ਦੀ ਮਨ ਲਾ ਕੇ ਗਊ ਬ੍ਰਾਹਮਣਾਂ ਦੇ ਰਛਪਾਲ ਲੋਕੋ
ਜੰਞੂ ਟਿੱਕੇ ਤੇ ਲਜਿਆ ਰਖ ਲੀਤੀ ਕੀਤੀ ਆਜਜ਼ਾਂ ਦੀ ਪ੍ਰਤਿਪਾਲ ਲੋਕੋ
ਆਲਮਗੀਰ ਨੂੰ ਕਰ ਜਹੀਰ ਦਿਤਾ ਤੇਗ ਧਰਮ ਦੀ ਹਥ ਲੈ ਢਾਲ ਲੋਕੋ
ਭਾਰਤ ਵਰਸ਼ ਨੂੰ ਡੁਬਦਾ ਕਢ ਲਿਆ ਝੱਲੀ ਆਪਣੇ ਸਿਰ ਤੇ ਝਾਲ ਲੋਕੋ
ਹਿੰਦ ਧਰਮ ਨੂੰ ਰਖਿਆ ਜ਼ੋਰ ਲਾ ਕੇ ਵੱਡੇ ਦੁਖ ਸਰੀਰ ਤੇ ਜਾਲ ਲੋਕੋ
ਖਤਮ ਹੋ ਰਹੇ ਧਰਮ ਨੂੰ ਥੰਮ੍ਹ ਲਿਆ ਆਇਆ ਪਾਪ ਦਾ ਸੀ ਭੁੰਚਾਲ ਲੋਕੋ
ਤਨ, ਧਨ ਤੇ ਹੋਰ ਪ੍ਰਵਾਰ ਸਾਰਾ ਏਸ ਦੇਸ ਲਈ ਦਿਤਾ ਗਾਲ ਲੋਕੋ
ਏਸ ਦੇਸ ਤੋਂ ਕਰ ਕੁਰਬਾਨ ਛਡੇ ਸ਼ੀਰਖ਼ਾਰ ਦੇਖੋ ਚਾਰੇ ਬਾਲ ਲੋਕੋ
ਦੇਸ ਰਖਿਆ ਵਾਸਤੇ ਗੁਰੂ ਜੀ ਨੇ ਵਾਰ ਸੁਟਿਆ ਤਨ ਤੇ ਮਾਲ ਲੋਕੋ
ਸਿਰ ਆਪਣੇ ਝੱਲ ਮੁਸੀਬਤਾਂ ਨੂੰ ਦਿਤਾ ਧਰਮ ਦਾ ਹੋਣ ਨਾ ਜ਼ਾਲ ਲੋਕੋ
ਕੀਤੇ ਬਹੁਤ ਹੀ ਜੰਗ ਮੈਦਾਨ ਅੰਦਰ ਆਲਮਗੀਰ ਦੀ ਫੌਜ ਦੇ ਨਾਲ ਲੋਕੋ

ਹੋਏ ਘਲੂਘਾਰੇ ਬਹੁਤ ਦੇਸ ਅੰਦਰ ਲੱਖਾਂ ਜੀਵ ਹੋ ਗਏ ਹਲਾਲ ਲੋਕੋ
ਤੁਰਕ ਡੋਗਰੇ ਦਿੱਲੀ ਤੇ ਕਾਬਲ ਚਾਰੇ ਕੂੰਟ ਜਨੂਬ ਸ਼ਮਾਲ ਲੋਕੋ
ਮੁਸਲਮਾਨ ਹਿੰਦੂ ਗਏ ਹੋ ਵੈਰੀ ਭਲੇ ਨਾਲ ਬੁਰਾ ਜੱਗ ਚਾਲ ਲੋਕੋ
ਕਈ ਬਰਸ ਮੁਕਾਬਲੇ ਰਹੇ ਹੁੰਦੇ ਪਿਆ ਦੇਸ ਦੇ ਵਿਚ ਵਬਾਲ ਲੋਕੋ
ਮਾਰ ਖੂਨੀਆਂ ਗੁਰਾਂ ਮੁਕਾ ਦਿਤੇ ਬੇਈਮਾਨ ਜ਼ਾਲਮ ਭਾਲ ਭਾਲ ਲੋਕੋ
ਜੇ ਮੈਂ ਗੁਰਾਂ ਦੇ ਪ੍ਰਉਪਕਾਰ ਲਿਖਾਂ ਗੁਜ਼ਰ ਜਾਣ ਕਈ ਲਿਖਦਿਆਂ ਸਾਲ ਲੋਕੋ
ਹਾਲ ਬੰਦੇ ਦਾ ਮੈਂ ਹਾਂ ਲਿਖ ਰਿਹਾ, ਆਸਾ ਪੂਰੀ ਜੇ ਕਰੇ ਕ੍ਰਿਪਾਲ ਲੋਕੋ
ਗੁਰ ਦੀਨਦਯਾਲ ਦਯਾਲ ਹੋਵਨ ਆਸ ਕਰਨ ਪੂਰੀ ਮੈਂ ਹਾਂ ਬਾਲ ਲੋਕੋ
ਹੋਵੇ ਬੁਧ ਚੇਤਨ ਕਰਤਾਰ ਸਿੰਘਾ ਦਿਲੋਂ ਸ਼ਿਅਰ ਖਾ ਆਉਣ ਉਬਾਲ ਲੋਕੋ

ਵਾਕ ਕਵੀ

ਇਕ ਬੜੀ ਕਿਤਾਬ ਤਿਆਰ ਹੋਵੇ ਸਾਰਾ ਗੁਰੂ ਜੀ ਦਾ ਲਿਖਾਂ ਹਾਲ ਜੇਕਰ
ਬਹੇ ਸਾਰਦਾ ਆਨ ਜ਼ਬਾਨ ਉਤੇ ਬੋਲੇ ਜੀਭ ਮੇਰੀ ਵਾਲ ਵਾਲ ਜੇਕਰ
ਇਕ ਮੈਂ ਕੀ ਮੇਰੇ ਜਹੇ ਹੋਰ ਲੱਖਾਂ ਬੈਠ ਰਹਿਣ ਲਿਖਦੇ ਕਈ ਸਾਲ ਜੇਕਰ
ਰੁਕੇ ਕਲਮ ਨ ਪੌਣ ਸਮਾਨ ਚਲੇ ਗੁਜ਼ਰ ਜਾਨ ਭੀ ਸੈਂਕੜੇ ਸਾਲ ਜੇਕਰ
ਇਕ ਅੰਸ ਮਾਤ੍ਰ ਜਾਵੇ ਲਿਖਿਆ ਨ ਕਵੀ ਹੋਣ ਭੀ ਇਲਮ ਕਮਾਲ ਜੇਕਰ
ਮੈਂ ਤਾਂ ਅੱਗੇ ਹੀ ਜਾਣਦਾ ਕੁਝ ਨਹੀਂ ਲਿਖ ਦੇਣ ਸ਼ਾਇਰ ਕਰਨ ਖਯਾਲ ਜੇਕਰ
ਕਾਹਨੂੰ ਢੂੰਡਦੇ ਲੋਕ ਸਿਆਣਿਆਂ ਨੂੰ ਪੂਰੀ ਪਾਨ ਮੇਰੇ ਜਹੇ ਬਾਲ ਜੇਕਰ
ਕਾਂਗੋਂ ਹੰਸ ਕਰ ਦੇਣ ਕਰਤਾਰ ਸਿੰਘਾ ਜੇ ਦਸਮੇਸ਼ ਜੀ ਹੋਣ ਦਿਆਲ ਜੇਕਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਜਾਣ ਦਾ ਕਾਰਣ

ਜਦੋਂ ਜੰਗ ਚਮਕੌਰ ਦਾ ਹੋ ਚੁਕਾ ਚਾਰੇ ਸਾਹਿਬਜ਼ਾਦੇ ਕੁਰਬਾਨ ਹੋ ਗਏ
ਦਿਤਾ ਮਾਲ ਅਸਬਾਬ ਰੁੜ੍ਹਾ ਸਾਰਾ ਬਹੁਤੇ ਸਿੰਘ ਸ਼ਹੀਦ ਮੈਦਾਨ ਹੋ ਗਏ
ਘਰ ਬਾਰ ਤਿਆਗ ਵੈਰਾਗ ਫੜਿਆ ਕਿਲ੍ਹੇ ਕੋਟ ਮਹੱਲ ਵੈਰਾਨ ਹੋ ਗਏ
ਜ਼ਰ ਜ਼ੇਵਰਾਂ ਨਕਦੀਆਂ ਜਵਾਹਰਾਤਾਂ ਬੜੇ ਜੰਗ ਦੇ ਵਿਚ ਨੁਕਸਾਨ ਹੋ ਗਏ
ਭਾਈ ਬੰਦ ਕੁਟੰਬ ਪਰਵਾਰ ਸਾਰਾ ਲੜ ਲੜ ਕੇ ਵਾਸ ਮਸਾਨ ਹੋ ਗਏ
ਪਯਾਰੇ ਸਿੰਘ ਲੜਾਈਆਂ ਦੇ ਵਿਚ ਮੋਏ ਨਾਸ ਵਿਚ ਜੰਗਾਂ ਖਾਨਦਾਨ ਹੋ ਗਏ

ਏਨ੍ਹਾਂ ਹਿੰਦੂਆਂ ਦੀ ਇਮਦਾਦ ਉਤੋਂ ਵੈਰੀ ਜਾਣਦੇ ਏਹ ਮੁਸਲਮਾਨ ਹੋ ਗਏ
ਕੀਤੀ ਸਤਿਗੁਰਾਂ ਪਾਲਣਾ ਦੁਖੀਆਂ ਦੀ ਡਿਗਦੇ ਧਰਮ ਨੂੰ ਥੰਮ੍ਹ ਸਮਾਨ ਹੋ ਗਏ
ਰਹੇ ਗੁਰੂ ਜੀ ਆਪਣੇ ਹੱਠ ਉਤੇ ਦੋਖੀ ਜਿੰਦ ਦੇ ਆ ਸੂਬੇ ਖਾਨ ਹੋ ਗਏ
ਧੁਰ ਧਜ ਨਾ ਰਹੀ ਲੜਾਈਆਂ ਦੀ ਖਾਨਦਾਨ ਕਈ ਬੇ-ਨਿਸ਼ਾਨ ਹੋ ਗਏ
ਜੰਗ ਕਰਦਿਆਂ ਲੜਦਿਆਂ ਭਿੜਦਿਆਂ ਜੀ ਪਾਰ ਹੱਦ ਪੰਜਾਬ ਤੋਂ ਜਾਨ ਹੋ ਗਏ
ਸਤ੍ਰਾਂ ਸੌ ਇਕਾਠ ਕਰਤਾਰ ਸਿੰਘਾ ਸਾਲ ਬਿਕ੍ਰਮੀ ਦੇ ਪੂਰੇ ਆਨ ਹੋ ਗਏ

### ਗੁਰੂ ਜੀ ਦਾ ਚਮਕੌਰ ਥੀਂ ਜੰਗ ਕਰਕੇ ਮਾਲਵੇ ਜਾਣ ਦਾ ਸੰਖੇਪ ਬਿਰਤਾਂਤ

ਕਰ ਜੰਗ ਚਮਕੌਰ ਦਾ ਬੜਾ ਭਾਰੀ ਮਾਛੀਵਾੜੇ ਦੀ ਓਰ ਸਿਧਾਂਵਦੇ ਜੀ
ਓਥੋਂ ਲੈ ਨਬੀ ਖ਼ਾਂ ਗਨੀ ਖ਼ਾਂ ਨੂੰ ਭੇਸ ਬਦਲ ਕਨੌਜ ਨੂੰ ਜਾਂਵਦੇ ਜੀ
ਦਿਤੀ ਘੋੜੀ ਨਾ ਫੱਤੇ ਮਸੰਦ ਮੰਗੀ ਘੋੜੀ ਮਰੇ ਸਰਾਪ ਅਲਾਂਵਦੇ ਜੀ
ਹੇਰ੍ਹੀਂ ਰਾਤ ਮਸੰਦ ਨਾ ਰਹਿਣ ਦਿਤੇ ਜੱਟ ਪੁਰੇ ਜਾ ਕੇ ਡੇਰਾ ਲਾਂਵਦੇ ਜੀ
ਰਾਇ ਕੋਟੀਆ ਕਲੇ ਰਾਇ ਮਿਲਿਆ ਖੁਸ਼ੀ ਓਸ ਤੇ ਗੁਰੂ ਕਰਾਂਵਦੇ ਜੀ
ਸਾਹਿਬਜ਼ਾਦੇ ਸਰਹੰਦ ਸ਼ਹੀਦ ਹੋ ਗਏ ਰਾਏਕੋਟ ਬਹਿ ਖਬਰ ਮੰਗਾਂਵਦੇ ਜੀ
ਵਰ ਰਾਇ, ਸਰਾਪ ਦੇ ਤੁਰਕ ਤਾਈਂ ਡੇਰਾ ਢਿਲਵੀਂ ਜਾ ਸਜਾਂਵਦੇ ਜੀ
ਨੀਲੀ ਲਾਹ ਪੁਸ਼ਾਕ ਤੇ ਪਹਿਨ ਚਿਟੀ ਗੁਰੂ ਇਸ ਤਰ੍ਹਾਂ ਭੇਸ ਬਦਲਾਂਵਦੇ ਜੀ
ਓਥੋਂ ਚਲਕੇ ਤਾਰ ਕੇ ਦੇਸ਼ ਤਾਈਂ ਦੀਨੇ ਪਿੰਡ ਜਾ ਦਰਸ ਦਰਸਾਂਵਦੇ ਜੀ
ਓਥੇ ਲਖਮੀਰ ਸ਼ਮੀਰ ਕਰਤਾਰ ਸਿੰਘਾ ਚਿੱਤ ਲਾ ਕੇ ਸੇਵਾ ਕਮਾਂਵਦੇ ਜੀ

### ਗੁਰੂ ਜੀ ਦਾ ਦੀਨੇ ਬੈਠ ਕੇ ਔਰਗਜ਼ੇਬ ਬਾਦਸ਼ਾਹ ਵੱਲ ਜ਼ਫਰਨਾਮਾ ਲਿਖਣਾ

ਪੂਰੇ ਸਤਿਗੁਰੂ ਤਾਰਦੇ ਸੰਗਤਾਂ ਨੂੰ ਦੋਨੋਂ ਵਕਤ ਦੀਵਾਨ ਲਗਾਂਵਦੇ ਜੀ
ਸਿੰਘ ਸ਼ਬਦ ਪਰੇਮ ਦੇ ਨਾਲ ਪੜ੍ਹਦੇ ਢਾਡੀ ਲਾ ਕੇ ਵਾਰ ਸੁਨਾਂਵਦੇ ਜੀ
ਆਉਣ ਸੰਗਤਾਂ ਦਰਸ ਦੀਦਾਰ ਕਾਰਨ ਫਲ ਜਨਮ ਮਾਨੁਖ ਦਾ ਪਾਂਵਦੇ ਜੀ
ਤਨ ਮਨ ਤੇ ਧਨ ਲਾ ਕਰਨ ਸੇਵਾ ਭੇਟਾ ਨਕਦ ਹਜ਼ੂਰ ਚੜ੍ਹਾਂਵਦੇ ਜੀ
ਰਹੇ ਦੇਗ ਕੜਾਹ ਤਿਆਰ ਹਰਦਮ ਸਿੰਘ ਖੁਸ਼ੀ ਦੇ ਨਾਲ ਵਰਤਾਂਵਦੇ ਜੀ
ਸਤਿਗੁਰੂ ਜੀ ਖੰਡੇ ਦੀ ਪਾਹੁਲ ਦੇ ਕੇ ਨਵੇਂ ਸੈਂਕੜੇ ਸਿੰਘ ਸਜਾਂਵਦੇ ਜੀ
ਜਿਹੜਾ ਨਾਮ ਦੇ ਚੜੇ ਜਹਾਜ਼ ਆਕੇ ਗੁਰ ਭਵਜਲੋਂ ਪਾਰ ਲੰਘਾਂਵਦੇ ਜੀ

ਦਯਾ ਜਿਸ ਤੇ ਕਰਨ ਦਿਆਲ ਹੋ ਕੇ ਜਨਮ ਮਰਨ ਦੇ ਦੁਖ ਮਿਟਾਂਵਦੇ ਜੀ
ਸ਼ੁਧ ਆਤਮਾ ਜਿਨ੍ਹਾਂ ਦੀਦਾਰ ਕੀਤੇ ਵਿਚ ਗਰਭ ਉਹ ਫੇਰ ਨ ਆਂਵਦੇ ਜੀ
ਰਹੇ ਭੀੜ ਹਮੇਸ਼ ਹਜ਼ੂਰ ਲੱਗੀ ਕਈ ਆਂਵਦੇ ਤੇ ਕਈ ਜਾਂਵਦੇ ਜੀ
ਗੁਰਾਂ ਲਿਖਿਆ ਬੈਠਕੇ ਜ਼ਫਰਨਾਮਾ ਛੰਦ ਫ਼ਾਰਸੀ ਵਿਚ ਬਣਾਂਵਦੇ ਜੀ
ਕੀਤੇ ਜ਼ਾਲਮਾਂ ਜ਼ੁਲਮ ਬੇਦੋਸ਼ਿਆਂ ਤੇ ਉਹ ਭੀ ਖੋਲ੍ਹ ਕੇ ਹਾਲ ਸੁਣਾਂਵਦੇ ਜੀ
ਜਿਵੇਂ ਜੰਗ ਚਮਕੌਰ ਤੇ ਹੋਰ ਹੋਏ ਤੁਰਕ ਫੌਜ ਦਾ ਜ਼ੋਰ ਜਤਾਂਵਦੇ ਜੀ
ਜਿਵੇਂ ਸਾਹਿਬਜ਼ਾਦੇ ਸ਼ੀਰਖ਼ਾਰ ਮਾਰੇ ਡਰ ਜ਼ੁਲਮ ਦਾ ਲਿਖ ਦਿਖਾਂਵਦੇ ਜੀ
ਬੇ-ਅਦਲੀਆਂ ਦੇਸ ਦੇ ਕਰਨ ਸੂਬੇ ਜਿਵੇਂ ਖਲਕ ਖੁਦਾ ਦੁਖਾਂਵਦੇ ਜੀ
ਸਾਰਾ ਲਿਖ ਕੇ ਹਾਲ ਕਰਤਾਰ ਸਿੰਘਾ ਬਾਦਸ਼ਾਹ ਦੇ ਪਾਸ ਪਚਾਂਵਦੇ ਜੀ

### ਦਯਾ ਸਿੰਘ ਦਾ ਔਰੰਗਾਬਾਦ ਜਾ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫਰਨਾਮਾ ਦੇਣਾ ਤੇ ਉਸ ਨੇ ਪੜ੍ਹ ਕੇ ਜ਼ੁਲਮ ਤੋਂ ਤੋਬਾ ਕਰਨੀ

ਦਯਾ ਸਿੰਘ ਲੈ ਪਹੁੰਚਿਆ ਜ਼ਫਰਨਾਮਾ ਖੜਾ ਜਾ ਹੋਯਾ ਬਾਦਸ਼ਾਹ ਅੱਗੇ
ਇਹ ਲੈ ਸਤਿਗੁਰਾਂ ਭੇਜਿਆ ਖੱਤ ਸ਼ਾਹਾ ਦਿਤਾ ਪਲਿਓਂ ਖੋਲ੍ਹ ਟਿਕਾ ਅਗੇ
ਬਾਦਸ਼ਾਹ ਨੇ ਫੜ ਕੇ ਪੜ੍ਹ ਡਿੱਠਾ ਖੌਫ ਦੌਜ਼ਖਾਂ ਦਾ ਖੜਾ ਆ ਅਗੇ
ਚਿਹਰਾ ਜ਼ਰਦ ਸੀਨੇ ਵਿਚ ਦਰਦ ਹੋਈ ਨੀਵੀਂ ਘੱਤ ਬੈਠਾ ਸ਼ਰਮਾ ਅਗੇ
ਪਈ ਸੋਚ ਮੈਥੋਂ ਬੜੇ ਜ਼ੁਲਮ ਹੋਏ ਕੀ ਦਿਆਂ ਜਵਾਬ ਮੈਂ ਜਾ ਅਗੇ
ਐਵੇਂ ਬੇਗੁਨਾਹਾਂ ਨੂੰ ਤੰਗ ਕੀਤਾ ਦੁਖੀ ਹੋਵਾਂਗਾ ਖਲਕ ਦੁਖਾ ਅੱਗੇ
ਦਿਤਾ ਦੁਖ ਖੁਦਾ ਦੇ ਪਿਆਰਿਆਂ ਨੂੰ ਕੰਡੇ ਲਏ ਨੇ ਰਾਹੀਂ ਖਿੰਡਾ ਅਗੇ
ਬੜਾ ਐਬ ਬੇ-ਦੋਸ਼ ਸਤਾਵਨੇ ਦਾ ਖਬਰੇ ਦੇਵੇ ਕੀ ਰੱਬ ਸਜ਼ਾ ਅਗੇ
ਝਟ ਬਾਦਸ਼ਾਹ ਦੇ ਦਿਲੋਂ ਵੈਰ ਟੁਟਾ ਜਿਹੜਾ ਰਿਹਾ ਸੀ ਚਿੱਤ ਸਮਾ ਅਗੇ
ਤੋਬਾ ਤੋਬਾ ਗੁਨਾਹ ਤੋਂ ਪਿਆ ਕਰਦਾ ਪਾਕ ਰੱਬ ਦੇ ਸੀਸ ਝੁਕਾ ਅਗੇ
ਮੈਥੋਂ ਜ਼ੁਲਮ ਹੋਏ ਮੈਨੂੰ ਬਖਸ਼ ਰੱਬਾ ! ਤੇਰੀ ਖਲਕ ਸੀ ਰਿਹਾ ਸਤਾ ਅਗੇ
ਕੀਤੇ ਬੁਰੇ ਮੈਂ ਅਮਲ ਕਰਤਾਰ ਸਿੰਘਾ ਝੂਠਾ ਹੋਵਾਂਗਾ ਚਲ ਖੁਦਾ ਅਗੇ

### ਔਰੰਗਜ਼ੇਬ ਦਾ ਵਜ਼ੀਦ ਖਾਂ ਸਰਹੰਦ ਦੇ ਸੂਬੇ ਨੂੰ ਲਿਖਣਾ

ਗੁਰਬਾਣੀ ਦੇ ਵਿਚ ਤਾਸੀਰ ਵਡੀ ਬਾਦਸ਼ਾਹ ਦਾ ਚਿੱਤ ਭਰਮਾਇਆ ਓ

ਬਾਣੀ ਪੜ੍ਹਦਿਆਂ ਸਾਰ ਸ਼ਾਹ ਮੋਮ ਹੋਯਾ ਹੱਥ ਜ਼ੁਲਮ ਤੋਂ ਤੁਰਤ ਉਠਾਇਆ ਓ
ਓਸੇ ਵਕਤ ਹੀ ਵੱਲ ਵਜ਼ੀਦ ਖਾਂ ਦੇ ਏਹ ਲਿਖ ਕੇ ਹੁਕਮ ਚੜਾਇਆ ਓ
ਹੈਨ ਜ਼ਾਲਮਾਂ ਜ਼ੁਲਮ ਤੂੰ ਬੜੇ ਕੀਤੇ ਐਵੇਂ ਹਿੰਦ ਦਾ ਪੀਰ ਸਤਾਇਆ ਓ
ਸ਼ੀਰ ਖ਼ਾਰ ਤੂੰ ਬੱਚੇ ਮਰਵਾ ਓਹਦੇ ਝੂਠਾ ਵਿਚ ਦਰਗਾਹ ਕਰਾਇਆ ਓ
ਵਲੀ ਜ਼ਾਹਿਰਾ ਗੁਰੂ ਗੋਬਿੰਦ ਸਿੰਘ ਜੀ ਤੂੰ ਪਾਪੀਆ ਮੁਫਤ ਦੁਖਾਇਆ ਓ
ਮੇਰੀ ਸ਼ਾਹੀ ਦੇ ਵਿਚ ਏਹ ਜ਼ੁਲਮ ਹੋਯਾ ਜ਼ਾਲਮ ਮੁਝ ਨੂੰ ਤੂੰਹੇਂ ਬਨਾਇਆ ਓ
ਮੈਨੂੰ ਵਿਚ ਦਰਗਾਹ ਖੁਆਰ ਕੀਤਾ ਕਾਲਾ ਮੂੰਹ ਤੇ ਦਾਗ ਲੁਆਇਆ ਓ
ਏਦੂੰ ਅਗੇ ਨਾ ਗੁਰੂ ਨੂੰ ਕੋਈ ਛੇੜੇ ਕਰੇ ਸੈਲ ਜਿਥੇ ਮਨ ਭਾਇਆ ਓ
ਚਾਰ ਚੱਕ ਜਾਗੀਰ ਦਾ ਹੈ ਵਾਲੀ ਨਹੀਂ ਰੋਕਣਾ ਹੁਣ ਫੁਰਮਾਇਆ ਓ
ਹੱਠ ਮਜ਼੍ਹਬੀ ਬਾਦਸ਼ਾਹ ਛੱਡ ਬੈਠਾ ਜ਼ੁਲਮ ਛੱਡ ਕੰਨੀਂ ਹੱਥ ਲਾਇਆ ਓ
ਜੇਹੜਾ ਬੀਜਿਆ ਬੀਜ ਕਰਤਾਰ ਸਿੰਘਾ ਅਗੇ ਖਾਵਣਾ ਸਭ ਨੂੰ ਆਇਆ ਓ

ਬਾਦਸ਼ਾਹ ਨੇ ਗੁਰੂ ਜੀ ਤੋਂ ਮੁਆਫੀ ਮੰਗਣੀ

ਮੈਥੋਂ ਭੁਲਨਾ ਗੁਰੂ ਜੀ ਬਹੁਤ ਹੋਈ ਬਖਸ਼ ਦਿਹੋ ਖੁਦਾ ਦੇ ਨਾਮ ਮੈਨੂੰ
ਇਹ ਜ਼ੁਲਮ ਕਰਾਏ ਨੇ ਕਾਜੀਆਂ ਨੇ ਰਹੇ ਚੁਕਦੇ ਜੋ ਸੁਬਾਹ ਸ਼ਾਮ ਮੈਨੂੰ
ਝੂਠਾ ਹੋਇਆ ਮੈਂ ਗੁਰੂ ਜੀ ਤੁਸਾਂ ਵਲੋਂ ਹੱਠ ਸ਼ਰ੍ਹਾ ਦੇ ਨੇ ਕੀਤਾ ਖਾਮ ਮੈਨੂੰ
ਇਹਨਾਂ ਕਾਜੀਆਂ ਸਯਦ ਮੁਲਾਣਿਆਂ ਨੇ ਕੀਤਾ ਜੱਗ ਦੇ ਵਿੱਚ ਬਦਨਾਮ ਮੈਨੂੰ
ਮਾਰ ਜ਼ੁਲਮ ਦੀ ਵਰਤ ਗਈ ਸਿਰ ਮੇਰੇ ਲਗਾ ਰੋਗ ਤੇ ਨਹੀਂ ਆਰਾਮ ਮੈਨੂੰ
ਕੀਤੇ ਪਾਪ ਮੈਂ ਖਲਕ ਨੂੰ ਦੁਖੀ ਕੀਤਾ ਇਹਦਾ ਦਿੱਸਦਾ ਬੁਰਾ ਅੰਜਾਮ ਮੈਨੂੰ
ਮੈਨੂੰ ਮੇਰੀਆਂ ਭੁਲਨਾ ਬਖਸ਼ ਦੇਵੋ ਮੇਰੇ ਲਾਇਕ ਦਸੋ ਕੋਈ ਕਾਮ ਮੈਨੂੰ
ਦਿਹੋ ਆਣਕੇ ਦਰਸ ਕਰਤਾਰ ਸਿੰਘਾ ਜਾਣ ਆਪਣਾ ਖਾਸ ਗੁਲਾਮ ਮੈਨੂੰ

ਬਾਦਸ਼ਾਹ ਦੀ ਅਰਜ਼

ਮੈਨੂੰ ਆਣਕੇ ਦਿਹੋ ਦੀਦਾਰ ਗੁਰ ਜੀ ਟੈਹਲ ਖਾਦਮਾਂ ਦੇ ਵਾਂਗ ਕਰਾਂਗਾ ਮੈਂ
ਆਕਬਤ ਦਾ ਪਿਆ ਹੈ ਡਰ ਮੈਨੂੰ ਦੁਖ ਦੋਜ਼ਖਾਂ ਦੇ ਜਾ ਕੇ ਜਰਾਂਗਾ ਮੈਂ
ਤੁਸੀਂ ਪੀੜ੍ਹੀਆਂ ਦੇ ਸਾਡੇ ਪੀਰ ਹੋ ਜੀ ਸਿਰ ਹੁਣ ਭੀ ਕਦਮ ਤੇ ਧਰਾਂਗਾ ਮੈਂ
ਜੋ ਕਹੋਗੇ ਮੰਨਾਂਗਾ ਸਿਰ ਮੱਥੇ ਇਕ ਉਜਰ ਭੀ ਮੂਲ ਨ ਕਰਾਂਗਾ ਮੈਂ

ਨਾਲੇ ਲਿਖ ਦਿਤਾ ਵਲ ਸੂਬਿਆਂ ਦੇ ਹੁਣ ਗੁਰੂ ਜੀ ਨਾਲ ਨਾ ਲੜਾਂਗਾ ਮੈਂ
ਪੀਰ ਹਿੰਦ ਦੇ ਨਾਲ ਨਾ ਵੈਰ ਰਖੋ ਓਹਦਾ ਬਣ ਮੁਰੀਦ ਹੁਣ ਤਰਾਂਗਾ ਮੈਂ
ਖਾਵਾਂ ਕਸਮ ਕੁਰਾਨ ਨ ਡਰੋ ਮੈਥੋਂ ਕਰਾਂ ਦਗਾ ਤਾਂ ਦੋਜ਼ਖੀ ਸੜਾਂਗਾ ਮੈਂ
ਦਿਹੋ ਆਣ ਦੀਦਾਰ ਕਰਤਾਰ ਸਿੰਘਾ ਜਿੰਨਾ ਹੋਯਾ ਨੁਕਸਾਨ ਸੋ ਭਰਾਂਗਾ ਮੈਂ

### ਗੁਰੂ ਜੀ ਨੇ ਦੀਨਿਓਂ ਕੂਚ ਕਰਕੇ ਬਘੌਰ ਨੂੰ ਜਾਣਾ

ਬਾਦਸ਼ਾਹ ਦਾ ਲਿਖਿਆ ਜਦੋਂ ਆਇਆ ਚਲੇ ਗੁਰੂ ਜੀ ਵਾਗ ਉਠਾ ਬੇਲੀ
ਪਹੁੰਚੇ ਦੀਨਿਓਂ ਕੋਟ ਕਪੂਰੇ ਜਾ ਕੇ ਦੇ ਸਰਾਪ ਗਏ ਅਗੇ ਧਾ ਬੇਲੀ
ਹੁੰਦੇ ਢਿਲਵੀਂ ਤਾਰਦੇ ਦੇਸ ਤਾਈਂ ਉੱਤੇ ਮੁਕਤਸਰ ਦੇ ਪਹੁੰਚੇ ਜਾ ਬੇਲੀ
ਹੋਇਆ ਜੰਗ, ਮਝੈਲ ਸ਼ਹੀਦ ਹੋਏ ਚਾਲੀ ਮੁਕਤਿਆਂ ਦੇ ਨਾਮ ਰਖਾ ਬੇਲੀ
ਮਹਾਂ ਸਿੰਘ ਉਥੇ ਟੁਟੀ ਗੰਢ ਲਈ ਸਿਖੀ ਸਿਦਕ ਸਬੂਤ ਨਿਭਾ ਬੇਲੀ
ਫੇਰ ਜਾ ਕੇ ਦਮਦਮੇ ਦਮ ਲਿਆ ਦਿਤੀ ਜੰਗ ਦੀ ਕਮਰ ਖੁਲ੍ਹਾ ਬੇਲੀ
ਬਧੀ ਬੀੜ ਗ੍ਰੰਥ ਦੀ ਗੁਰੂ ਜੀ ਨੇ ਮਹਿਲ ਮਿਲੇ ਸੀਗੇ ਉਥੇ ਆ ਬੇਲੀ
ਕਾਣਾਂ ਕਢਿਆ ਦੇ ਬਠਿੰਡਿਓਂ ਜਾ ਵਰ ਮਾਲਵੇ ਨੂੰ ਕਹਿ ਸੁਣਾ ਬੇਲੀ
ਨੌਂ ਦਿਨ ਮਹੀਨਿਆਂ ਨਵਾਂ ਉੱਤੇ ਰਹੇ ਗੁਰੂ ਜੀ ਦਮਦਮੇ ਜਾ ਬੇਲੀ
ਸਰਸੇ, ਨੌਹਰ, ਤਲਵੰਡੀ ਸੁਹੇਵਿਓਂ ਹੋ ਅਗੇ ਗਏ ਪੁਖਰਾਜ ਦੇ ਦਾ ਬੇਲੀ
ਡੇਰੇ ਦਾਦੂ ਦੇ ਗਏ ਨਰੈਣ ਥਾਣੀਂ ਲੋਕ ਤਾਰੇ ਨੇ ਦਰਸ ਦਿਖਾ ਬੇਲੀ
ਜੈਤ ਰਾਮ ਕੀਤੀ ਸੇਵਾ ਚਿੱਤ ਲਾ ਕੇ ਦਿਤੇ ਬਾਜਾਂ ਨੂੰ ਮੋਠ ਖਵਾ ਬੇਲੀ
ਏਸੇ ਤਰ੍ਹਾਂ ਹੀ ਦੇਸ ਦਾ ਸੈਲ ਕਰਦੇ ਪਾਰ ਪਾਪੀਆਂ ਤਾਈਂ ਲੰਘਾ ਬੇਲੀ
ਫਿਰ ਦੇਖਿਆ ਮਾਲਵਾ ਦੇਸ ਸਾਰਾ ਟੇਢੀ ਚਲਦੇ ਚਾਲ ਦਰਯਾ ਬੇਲੀ
ਜਿਥੇ ਜਾਂਵਦੇ ਤਾਰਦੇ ਸੰਗਤਾਂ ਨੂੰ ਜਨਮ ਮਰਨ ਦੇ ਦੁਖ ਮਿਟਾ ਬੇਲੀ
ਆਵੇ ਸ਼ਰਨ ਜੋ ਵੀ ਪਾਵੇ ਫਲ ਸੋਈ ਦੇਣ ਨਾਮ ਜਹਾਜ਼ ਚੜ੍ਹਾ ਬੇਲੀ
ਪਹੁੰਚੇ ਗੁਰੂ ਜੀ ਸ਼ਹਿਰ ਬਘੌਰ ਜਾ ਕੇ ਬੈਠ ਗਏ ਉਥੇ ਡੇਰੇ ਲਾ ਬੇਲੀ
ਇਹ ਸੰਖੇਪ ਬਿਰਤਾਂਤ ਕਰਤਾਰ ਸਿੰਘਾ ਦਿਤਾ ਜੋੜ ਕੇ ਜੋੜ ਸੁਣਾ ਬੇਲੀ

### ਔਰੰਗਜ਼ੇਬ ਬਾਦਸ਼ਾਹ ਦਾ ਮਰਨਾ

ਬਾਦਸ਼ਾਹ ਨੂੰ ਦਮੇਂ ਦਾ *ਰੋਗ ਹੈਸੀ ਬੰਦ ਆਵਨੋਂ ਜਾਵਨੋਂ ਸਾਸ ਹੋਇਆ
ਜ਼ੋਰ ਵੈਦ ਹਕੀਮ ਆ ਲਾ ਥੱਕੇ ਸ਼ਾਹ ਜ਼ਿੰਦਗੀ ਵਲੋਂ ਨਿਰਾਸ ਹੋਇਆ
ਬਾਦਸ਼ਾਹ ਦੀ ਜਿੰਦ ਲਾਚਾਰ ਹੋਈ ਖੁਸ਼ਕ ਲਹੂ ਸਰੀਰ ਦਾ ਮਾਸ ਹੋਇਆ
ਮੁਕ ਗਿਆ ਦਾਣਾ ਪਾਣੀ ਜੱਗ ਉਤੋਂ ਭੌਰ ਰੂਹ ਦਾ ਆਣ ਉਦਾਸ ਹੋਇਆ
ਵਾਲੀ ਦੇਸ ਦੇ ਤਖਤ ਹਕੂਮਤਾਂ ਦਾ ਵਿਚ ਪੱਲ ਦੇ ਦੇਖ ਲੌ ਨਾਸ ਹੋਇਆ
ਵਿਚੋਂ ਜ਼ਿੰਦਗੀ ਦੀ ਡੋਰ ਟੁਟ ਗਈ ਕੰਮ ਜਮਾਂ ਦਾ ਆਣ ਕੇ ਰਾਸ ਹੋਇਆ
ਕਰ ਗਿਆ ਜਹਾਨ ਤੋਂ ਕੂਚ ਭੈੜਾ ਵਿਚ ਦੋਜ਼ਖਾਂ ਪਾਪੀ ਦਾ ਵਾਸ ਹੋਇਆ
ਪਿਛੇ ਛੱਡ ਗਿਆ ਬਦਨਾਮੀਆਂ ਨੂੰ ਜੂਨ ਨੀਚ ਦੇ ਵਿਚ ਨਿਵਾਸ ਹੋਇਆ
ਹੋਇਆ ਦਰਸ ਨਸੀਬ ਨਾ ਸਤਿਗੁਰਾਂ ਦਾ ਪੂਰਾ ਵਿੱਚ ਉਡੀਕ ਸੁਆਸ ਹੋਇਆ
ਗਿਆ ਰਦਿਆ ਪਾਕ ਜਨਾਬ ਵਿਚੋਂ ਲੇਖਾ ਅਮਲ ਦਾ ਦੇਖ ਹਰਾਸ ਹੋਇਆ
ਹੋਇਆ ਹਿੰਦੂਆਂ ਦੇ ਘਰੀਂ ਫੇਰ ਸ਼ਾਦੀ ਆਣ ਬ੍ਰਹਮਣਾਂ ਚਿੱਤ ਹੁਲਾਸ ਹੋਇਆ
ਅੰਤ ਰੋਜ ਹਿਸਾਬ ਕਰਤਾਰ ਸਿੰਘਾ ਇਮਤਿਹਾਨ ਤੋਂ ਮੂਲ ਨ ਪਾਸ ਹੋਇਆ

### ਔਰੰਗਜ਼ੇਬ ਦੇ ਬੇਟਿਆਂ ਦਾ ਆਪੋ ਵਿਚ ਫਸਾਦ

ਕਾਇਮ ਬਖਸ਼, ਬਹਾਦਰਸ਼ਾਹ, ਤਾਰਾ ਆਜ਼ਮ ਬਾਦਸ਼ਾਹ ਦੀ ਸਨ ਔਲਾਦ ਤਿੰਨੇ
ਬਾਦਸ਼ਾਹ ਦੇ ਮਰਦਿਆਂ ਤਖਤ ਉਤੋਂ ਲੱਗੇ ਕਰਨ ਉਹ ਬਾਦ ਬਿਬਾਦ ਤਿੰਨੇ
ਜ਼ੋਰੂ, ਜ਼ਰ, ਜ਼ਮੀਨ, ਜਹਾਨ ਉਤੇ ਲੋਕ ਆਖਦੇ ਮੁੱਢ ਫਸਾਦ ਤਿੰਨੇ
ਸੱਕੇ ਵੀਰ ਹੋਏ ਆਪੋ ਵਿਚ ਵੈਰੀ ਮਾਰੂ ਹੋ ਗਏ ਵਾਂਗ ਬਿਆਦ ਤਿੰਨੇ
ਜੂਠ, ਝੂਠ, ਹਰਾਮ, ਇਨਸਾਨ ਤਾਈਂ ਵਿਚ ਪੱਲ ਦੇ ਕਰਨ ਬਰਬਾਦ ਤਿੰਨੇ
ਗੁਸਾ, ਕਾਮ, ਤੇ ਲੋਭ ਵਿਚਾਰ ਵੇਖੋ ਹੈਨ ਦੁਖ ਦੀ ਇਹ ਬੁਨਿਯਾਦ ਤਿੰਨੇ
ਛਲ ਨਾਰੀਆਂ ਪਾਣੀ ਸਮੁੰਦਰਾਂ ਦੇ, ਮਾਇਆ ਰੱਬ ਦੀ ਹੈਨ ਅਗਾਧ ਤਿੰਨੇ
ਸਿੱਧੇ ਨਰਕ ਨੂੰ ਖੜਨ ਮਨੁੱਖ ਤਾਈਂ ਬੁਲ੍ਹ, ਇੰਦਰੀ ਮਨ ਸਵਾਦ ਤਿੰਨੇ

---

*ਲਿਖਿਆ ਹੈ ਜਦ ਤੋਂ ਜ਼ਫਰਨਾਮਾ ਭਾਈ ਦਯਾ ਸਿੰਘ ਲੈ ਕੇ ਬਾਦਸ਼ਾਹ ਪਾਸ ਗਿਆ ਬਾਦਸ਼ਾਹ ਨੂੰ ਪੜ੍ਹਦਿਆਂ ਕੁਝ ਅਜਿਹਾ ਧੱਕਾ ਲੱਗਾ, ਜੋ ਦਮੇਂ ਦੀ ਬੀਮਾਰੀ ਬਣ ਗਈ ਤੇ ਖਾਧਾ ਪੀਤਾ ਨਾ ਪਚੇ ਤੇ ਅਤਿ ਤੰਗ ਹੋ ਕੇ ਮੋਇਆ ।*

ਭੰਗ, ਚਰਸ, ਸ਼ਰਾਬ ਏਹ ਆਦਮੀ ਦੀ ਜੜ੍ਹ ਪੁਟਦੇ ਨੇ ਰਖ ਯਾਦ ਤਿੰਨੇ
ਲੱਖ ਲੱਖ ਨਿਆਮਤਾਂ ਬਣ ਜਾਵਣ ਘਰ ਹੋਣ ਘਿਓ, ਕਣਕ ਕਮਾਦ ਤਿੰਨੇ
ਫਿੱਟਾ ਜਟ ਤੇ ਨਾਰ ਬਦਕਾਰ ਹੋਈ, ਮੂਰਖ ਰਜਿਆ ਮੂਲ ਉਪਾਦ ਤਿੰਨੇ
ਹਾਕਮ ਜਟ, ਵਜ਼ੀਰ ਸੁਨਿਆਰ, ਬਾਹਮਣ ਭੈੜੇ ਦੇਣ ਨਾ ਕਿਸੇ ਦੀ ਦਾਦ ਤਿੰਨੇ
ਰੇਲ, ਨਾਰ ਗੁੰਡੀ ਵਢੀ-ਖੋਰ ਹਾਕਮ, ਪੈਸੇ ਬਾਝ ਨਾ ਕਿਸੇ ਦੇ ਤਾਦ ਤਿੰਨੇ
ਕੁਪਾ, ਮਰਦ ਚੰਡਾਲ, ਕਰਤਾਰ ਸਿੰਘਾ ਨਰਮ ਹੋਂਵਦੇ ਨਹੀਂ ਜਲਾਦ ਤਿੰਨੇ

ਤਾਰਾ ਆਜ਼ਮ ਨੇ ਕਾਇਮ ਬਖਸ਼ ਨੂੰ ਨਾਲ ਲੈ ਕੇ ਬਹਾਦਰ ਸ਼ਾਹ ਤੇ ਚੜ੍ਹਾਈ ਕਰਨੀ

ਕਾਇਮ ਬਖਸ਼ ਨੂੰ ਨਾਲ ਲੈ ਤਾਰਾ ਆਜ਼ਮ ਦੋਵੇਂ ਜੰਗ ਦੇ ਲਈ ਤਯਾਰ ਹੋ ਗਏ
ਦੇਖੋ ਰਾਜ ਪਿਆਰੇ ਰਾਜਿਆਂ ਨੂੰ ਸਕੇ ਵੀਰ ਉਹ ਖੂਨਖਾਰ ਹੋ ਗਏ
ਓਨ੍ਹਾਂ ਪੜਤਾਲਾਂ ਸਭ ਸਮੇਟ ਲਈਆਂ ਸਾਰੇ ਓਨ੍ਹਾਂ ਦੇ ਵਲ ਸਰਦਾਰ ਹੋ ਗਏ
ਸ਼ਾਹਬਹਾਦਰ ਉਤੇ ਸਾਰੇ ਚੁੰਮ ਮੁਠਾਂ ਖੜੇ ਲੜਨ ਨੂੰ ਪਕੜ ਤਲਵਾਰ ਹੋ ਗਏ
ਬੰਦੋਬਸਤ ਸਾਮਾਨ ਕਰ ਜੰਗ ਵਾਲੇ ਦੋਵੇਂ ਆਪਣੇ ਥਾਂ ਹੁਸ਼ਿਆਰ ਹੋ ਗਏ
ਸਾਰ ਹੋਈ ਜਾਂ ਸ਼ਾਹ ਬਹਾਦਰੇ ਨੂੰ ਚਿਤ ਸੁਣਦਿਆਂ ਸਾਰ ਲਾਚਾਰ ਹੋ ਗਏ
ਪਿਆ ਵਿਚ ਸੋਚਾਂ ਕਰਾਂ ਗੱਲ ਕੇਹੜੀ ਸਭੇ ਹੋਸ਼ ਹਵਾਸ ਫਰਾਰ ਹੋ ਗਏ
ਡੁਬਾ ਗਮ ਦੇ ਵਿਚ ਕਰਤਾਰ ਸਿੰਘਾ ਦੁਖ ਪਏ ਤੇ ਸੁਖ ਉਡਾਰ ਹੋ ਗਏ

ਬਹਾਦਰ ਸ਼ਾਹ ਨੇ ਵਜ਼ੀਰਾਂ ਨਾਲ ਸਲਾਹ ਕਰਨੀ

ਸੱਦ ਆਪਣੇ ਪਾਸ ਵਜ਼ੀਰ ਸਾਰੇ ਕਹਿੰਦਾ ਆਈ ਏ ਪੇਸ਼ ਤਕਸੀਰ ਕੋਈ
ਹੋਏ ਜੰਗ ਨੂੰ ਵੀਰ ਤਿਆਰ ਦੋਵੇਂ ਘੱਤੀ ਆਂਵਦੇ ਹੈਨ ਵਹੀਰ ਕੋਈ
ਕੀ ਕਰਾਂ ਮੈਂ ਸੁਝਦਾ ਕੁਝ ਨਾਹੀਂ ਸਾਰੇ ਸੋਚਕੇ ਦਸੋ ਤਦਬੀਰ ਕੋਈ
ਉਨ੍ਹਾਂ ਪਾਸ ਮੇਰੇ ਨਾਲੋਂ ਫੌਜ ਬਹੁਤੀ ਮੇਰੀ ਕਰਨਗੇ ਉਹ ਲੀਰਲੀਰ ਕੋਈ
ਜਿਹੜਾ ਹੋਵੇ ਮੇਰੇ ਵਲੋਂ ਅਗੇ ਨਹੀਂ ਦਿਸਦਾ ਖਾਨ ਅਮੀਰ ਕੋਈ
ਕਿਤੇ ਨਜ਼ਰ ਹਮਾਇਤੀ ਆਂਵਦਾ ਨਹੀਂ ਔਖੇ ਵਕਤ ਦੇਵੇ ਜਿਹੜਾ ਧੀਰ ਕੋਈ
ਜੀਹਦੀ ਲਾਂ ਇਮਦਾਦ ਮੈਂ ਏਸ ਵੇਲੇ ਕਰਾਮਾਤ ਵਾਲਾ ਦਸੋ ਪੀਰ ਕੋਈ
ਜੇਹੜੀ ਹੋਣੀ ਏ ਹੋਏ ਕਰਤਾਰ ਸਿੰਘਾ ਮੋੜ ਸਕਦਾ ਨਹੀਂ ਤਕਦੀਰ ਕੋਈ

*ਨੰਦ ਲਾਲ ਨੇ ਗੁਰੂ ਜੀ ਦਾ ਆਸਰਾ ਲੈਣ ਵਾਸਤੇ ਬਹਾਦਰਸ਼ਾਹ ਨੂੰ ਆਖਣਾ

ਨੰਦ ਲਾਲ ਬੈਠਾ ਹੋਇਆ ਪਾਸ ਹੈਸੀ ਗੱਲਾਂ ਸਚੀਆਂ ਓਸ ਉਚਾਰੀਆਂ ਨੇ
ਅਜ ਬਲੀ ਨਾਹੀਂ ਕੋਈ ਗੁਰੂ ਜੇਡਾ ਵਿਚ ਜਗ ਦੇ ਅਜ਼ਮਤਾਂ ਜ਼ਾਹਰੀਆਂ ਨੇ
ਵਲੀ ਪੀਰ ਫਕੀਰ ਔਤਾਰ ਪੂਰੇ ਮਾਯਾ ਮਮਤਾ ਦਿਲੋਂ ਵਿਸਾਰੀਆਂ ਨੇ
ਦੇਗ ਤੇਗ ਦੇ ਧਨੀ ਜਹਾਨ ਅੰਦਰ ਰੱਬ ਬਖਸ਼ੀਆਂ ਸਤਿਆ ਭਾਰੀਆਂ ਨੇ
ਜੱਗ ਕਰ ਕੇ ਜਿਨ੍ਹਾਂ ਤੋਂ ਕਈ ਵਾਰੀ ਫੌਜਾਂ ਆਪ ਦੀਆਂ ਸਭੇ ਹਾਰੀਆਂ ਨੇ
ਆਏ ਖਾ ਸ਼ਕੱਸਤਾਂ ਸਭ ਸੂਬੇ ਚੌੜਾਂ ਸਾਰੀਆਂ ਮਾਰ ਉਤਾਰੀਆਂ ਨੇ
ਮਾਝਾ ਮਾਲਵਾ ਉਨ੍ਹਾਂ ਦੇ ਮਗਰ ਸਾਰਾ ਜਾਨਾਂ ਗੁਰਾਂ ਤੋਂ ਜਿਨ੍ਹਾਂ ਨੇ ਵਾਰੀਆਂ ਨੇ
ਜਿਥੇ ਹਾਂ ਕਰੇ, ਲੜ ਮਰਨ ਸਾਰੇ ਲੈਣ ਬਾਜ ਦੇ ਵਾਂਗ ਉਡਾਰੀਆਂ ਨੇ
ਹੈ ਉਮੈਦ ਜੇ ਤੇਰੇ ਤੇ ਕਰਨ ਦਯਾ ਕਰਨ ਨਾਲ ਹੋ ਜੰਗ ਤਿਆਰੀਆਂ ਨੇ
ਆਜ਼ਮ ਮਾਰ ਲੈ ਦੇਣਗੇ ਤਖ਼ਤ ਤੈਨੂੰ ਗੱਲਾਂ ਸਚੀਆਂ ਬਾਦਸ਼ਾਹ ਸਾਰੀਆਂ ਨੇ
ਤੇਰੇ ਭਾਗਾਂ ਨੂੰ ਚਲਕੇ ਆਪ ਆ ਗਏ ਗੱਲਾਂ ਰੱਬ ਨੇ ਸਭ ਸਵਾਰੀਆਂ ਨੇ
ਹੈਨ ਵਿਚ ਬਘੌਰ ਕਰਤਾਰ ਸਿੰਘਾ ਗੁਰ ਉੱਤਰੇ ਸੰਗਤਾਂ ਤਾਰੀਆਂ ਨੇ

ਬਹਾਦਰ ਸ਼ਾਹ ਨੇ ਨੰਦ ਲਾਲ ਨੂੰ ਸਤਿਗੁਰਾਂ ਪਾਸ ਭੇਜਣਾ

ਸ਼ਾਹ ਆਖਦਾ ਨੰਦ ਜੀ ਜਾਓ ਤੁਸੀਂ ਚਰਨ ਸਤਿਗੁਰਾਂ ਦੇ ਦੇਖ ਤਰੋ ਜਾ ਕੇ
ਭੇਟ ਰਖ ਕੇ ਮੇਰੀ ਸਲਾਮ ਕੈਹਣੀ ਸੀਸ ਮੇਰੇ ਵਲੋਂ ਕਦਮੀ ਧਰੋ ਜਾ ਕੇ
ਮੇਰੀ ਕਰਨ ਸਹਾਇਤਾ ਇਸ ਵੇਲੇ ਹੱਥ ਜੋੜ ਕੇ ਬੇਨਤੀ ਕਰੋ ਜਾ ਕੇ
ਤੁਸੀਂ ਹੋ ਦਨਾ ਕਰਤਾਰ ਸਿੰਘਾ ਏਸੇ ਦੁਖ ਨੂੰ ਝਟ ਹੀ ਹਰੋ ਜਾ ਕੇ

ਨੰਦ ਲਾਲ ਦਾ ਸਤਿਗੁਰਾਂ ਪਾਸ ਆਉਣਾ

ਹਾਕਮ ਰਾਇ ਦੀਵਾਨ ਨੂੰ ਨਾਲ ਲੈ ਕੇ ਨੰਦ ਲਾਲ ਆ ਸੀਸ ਝੁਕਾਂਵਦਾ ਏ
ਭੇਟਾ ਰਖ ਸਲਾਮ ਕਰ ਬਾਦਸ਼ਾਹ ਦੀ ਸਾਰਾ ਖੋਲ੍ਹ ਕੇ ਹਾਲ ਸੁਣਾਂਵਦਾ ਏ
ਜਿਵੇਂ ਵੈਰ ਸ਼ਹਿਜ਼ਾਦਿਆਂ ਵਿਚ ਹੋਇਆ, ਥੋੜ੍ਹੇ ਵਿਚ ਹੀ ਆਖ ਮੁਕਾਂਵਦਾ ਏ

* *ਭਾਈ ਕਰਮ ਸਿੰਘ ਨੇ ਲਿਖਿਆ ਹੈ ਕਿ ਨੰਦ ਲਾਲ ਮੁਲਤਾਨ ਵਿਚ ਜਾ ਕੇ ਮਰ ਗਿਆ ਸੀ, ਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵਿੱਚ ਨੰਦ ਲਾਲ ਹੀ ਲਿਖਿਆ ਹੈ । ਗੁਰੂ ਜਾਣੇ ਏਹ ਨੰਦ ਲਾਲ ਓਹੋ ਸੀ ਕਿ ਹੋਰ ਸੀ ।*

ਮੈਨੂੰ ਭੇਜਿਆ ਆਪਣੇ ਪਾਤਸ਼ਾਹ ਨੇ ਉਹ ਆਸਰਾ ਆਪ ਦਾ ਚਾਂਹਵਦਾ ਏ
ਦਰ ਡਿਗਿਆਂ ਦੀ ਕਰੋ ਪਾਲਣਾ ਜੀ ਬਿਰਦਪਾਲ ਹੋ ਬੇਦ ਜਤਾਂਵਦਾ ਏ
ਓਹਦੇ ਵਲ ਗੁਰੂ ਜੀ ਸੂਬੇ ਬਹੁਤ ਹੋ ਗਏ, ਸ਼ਾਹ ਬਹਾਦਰ ਪਿਆ ਗਮ ਖਾਂਵਦਾ ਏ
ਹੋ ਨਿਮਾਣਿਆਂ ਦੇ ਤੁਸੀਂ ਮਾਨ ਵਡੇ ਬਹੁੜੋ ਝੱਟ ਉਹ ਵਾਸਤਾ ਪਾਂਵਦਾ ਏ
ਓਸ ਆਸ ਤੁਸਾਡੜੀ ਰਖ ਲਈ ਤਾਰਾ ਫੌਜ ਦਾ ਜ਼ੋਰ ਦਿਖਾਂਵਦਾ ਏ
ਨੰਦ ਲਾਲ ਸਭ ਹਾਲ ਕਰਤਾਰ ਸਿੰਘਾ ਸਤਿਗੁਰਾਂ ਦੇ ਤਾਈਂ ਸਮਝਾਂਵਦਾ ਏ

### ਗੁਰੂ ਜੀ ਵਲੋਂ ਉਤਰ

ਪੂਰੇ ਸਤਿਗੁਰਾਂ ਏਹ ਜਵਾਬ ਦਿਤਾ ਨੰਦ ਲਾਲ ਦੇ ਤਾਈਂ ਉਚਾਰ ਕਰਕੇ
ਕਹਿਆ ਬਾਦਸ਼ਾਹ ਦਾ ਮਨਜ਼ੂਰ ਸਾਨੂੰ ਤਖਤ ਲੈ ਦਿਆਂਗੇ ਆਜ਼ਮ ਮਾਰ ਕਰਕੇ
ਕਰੋ ਜੰਗ ਉਮੰਗ ਦੇ ਨਾਲ ਜਾ ਕੇ ਫੌਜ ਆਪਣੀ ਸਭ ਤਿਆਰ ਕਰਕੇ
ਵੇਲੇ ਸਿਰ ਆ ਅਸੀਂ ਭੀ ਪਹੁੰਚ ਪਾਂਗੇ ਵੈਰੀ ਦਿਆਂਗੇ ਮਾਰ ਖੁਆਰ ਕਰਕੇ
ਖੌਫ ਕਰੇ ਨ, ਲੜੇ ਦਲੇਰ ਹੋ ਕੇ ਡਰ ਭਾਈ ਦਾ ਸਿਰੋਂ ਵਿਸਾਰ ਕਰਕੇ
ਜਿਦ੍ਹਾ ਕੋਈ ਨਾਹੀਂ ਓਹਦਾ ਸਤਿਗੁਰੂ ਹੈ ਸੁਣੋ ਨੰਦ ਜੀ ਤੁਸੀਂ ਵਿਚਾਰ ਕਰਕੇ
ਇਕ ਸ਼ਰਤ ਉਤੇ ਕੰਮ ਕਰਾਂਗੇ ਏਹ ਸ਼ਾਹ ਲਿਖ ਦੇਵੇ ਇਕਰਾਰ ਕਰਕੇ
ਜਿਹਨੂੰ ਆਖੀਏ ਅਸੀਂ ਕਰਤਾਰ ਸਿੰਘਾ ਸ਼ਾਹ ਫੜਾ ਦੇਵੇ ਗ੍ਰਿਫਤਾਰ ਕਰਕੇ

### ਨੰਦ ਲਾਲ ਦਾ ਵਾਪਸ ਬਹਾਦਰ ਸ਼ਾਹ ਪਾਸ ਆਉਣਾ

ਨੰਦ ਲਾਲ ਜਾ ਆਖਿਆ ਸ਼ਾਹ ਤਾਈਂ ਸ਼ਾਹ ਹੁਣ ਤੂੰ ਖੌਫ ਗਵਾ ਦੇਵੀਂ
ਤੇਰੇ ਮਦਦੀ ਹੋਣਗੇ ਗੁਰੂ ਪੂਰੇ ਮਾਰ ਵੈਰੀਆਂ ਤਾਈਂ ਮੁਕਾ ਦੇਵੀਂ
ਫੌਜ ਦੇਣਗੇ ਆਪਣੀ ਨਾਲ ਤੇਰੇ ਜੰਗ ਤੂੰ ਨਿਧੜਕ ਮਚਾ ਦੇਵੀਂ
ਬਲੀ ਸ਼ੇਰ ਹਮਾਇਤੀ ਹੋਇਆ ਤੇਰਾ ਡਰ ਗਿੱਦੜਾਂ ਦਿਲੋਂ ਚੁਕਾ ਦੇਵੀਂ
ਪਰ ਇਕ ਉਹ ਸ਼ਰਤ ਲਿਖਾਂਵਦੇ ਨੇ ਲਿਖ ਝਟ ਦੇ ਦੇਰ ਨਾ ਲਾ ਦੇਵੀਂ
ਜਦੋਂ ਬਾਦਸ਼ਾਹੀ ਤੈਨੂੰ ਲੈ ਦਈਏ ਕੀਤੇ ਮੂੰਹੋਂ ਨ ਸੁਖਨ ਭੁਲਾ ਦੇਵੀਂ
ਵੈਰ ਲੈਣੇ ਨੇ ਅਸਾਂ ਭੀ ਵੈਰੀਆਂ ਤੋਂ ਜਿਹਨੂੰ ਮੰਗੀਏ ਬਾਂਹ ਫੜਾ ਦੇਵੀਂ
ਦਿਲੋਂ ਰਹੀਂ ਸਬੂਤ ਕਰਤਾਰ ਸਿੰਘਾ ਕੀਤੇ ਸੁਖਨ ਜ਼ਬਾਨ ਨਿਭਾ ਦੇਵੀਂ

### ਬਹਾਦਰ ਸ਼ਾਹ ਦਾ ਇਕਰਾਰ

ਜੋ ਗੁਰੂ ਜੀ ਕਹਿਣ ਮਨਜ਼ੂਰ ਮੈਨੂੰ ਕੀਤੇ ਮੂੰਹੋਂ ਨ ਸੁਖਨ ਭੁਲਾਵਸਾਂ ਮੈਂ
ਜੇ ਤਾਂ ਰੱਬ ਦਿਤੀ ਮੈਨੂੰ ਬਾਦਸ਼ਾਹੀ ਟਹਿਲ ਸਿਰ ਦੇ ਜ਼ੋਰ ਕਮਾਵਸਾਂ ਮੈਂ
ਆਖਰ ਜ਼ਿੰਦਗੀ ਤਕ ਗੁਲਾਮ ਰਹਿਸਾਂ ਏਹ ਅਹਿਸਾਨ ਨ ਕਦੇ ਭੁਲਾਵਸਾਂ ਮੈਂ
ਜਿਨੂੰ ਕਹਿਣ ਭਾਵੇਂ ਉਹ ਕੋਈ ਹੋਵੇ ਕੈਦ ਕਰ ਕੇ ਝਟ ਫੜਾਵਸਾਂ ਮੈਂ
ਉਹ ਪੀਰ ਤੇ ਮੈਂ ਮੁਰੀਦ ਰਹਾਂਗਾ ਜੋ ਕਹਿਣ ਭਜਾ ਲਿਆਵਸਾਂ ਮੈਂ
ਝੂਠੇ ਕੋਲ ਨਾ ਕਰਾਂ ਕਰਤਾਰ ਸਿੰਘਾ ਨਾਲ ਸਿਰ ਦੇ ਸਿਦਕ ਨਿਭਾਵਸਾਂ ਮੈਂ

### ਨੰਦ ਲਾਲ ਨੇ ਬਹਾਦਰ ਸ਼ਾਹ ਦਾ ਲਿਖਿਆ ਲੈ ਆਉਣਾ ਤੇ ਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਬਹਾਦਰ ਸ਼ਾਹ ਦੀ ਮਦਦ ਵਾਸਤੇ ਭੇਜਣਾ

ਬਾਦਸ਼ਾਹ ਦਾ ਲਿਖਿਆ ਆਣ ਦਿਤਾ ਨੰਦ ਲਾਲ ਜੀ ਨੇ ਨਮਸ਼ਕਾਰ ਕਰ ਕੇ
ਕੀਤੀ ਬੇਨਤੀ ਹੋ ਅਧੀਨ ਨਾਲੇ ਹੱਥ ਜੋੜ ਪੱਲਾ ਗਲ ਡਾਰ ਕਰਕੇ
ਦਯਾ ਸਿੰਘ ਪਯਾਰੇ ਧਰਮਸਿੰਘ ਤਾਈਂ ਕਹਿਆ ਮੁਖਥੀਂ ਗੁਰਾਂ ਉਚਾਰ ਕਰਕੇ
ਜਾਓ ਨਾਲ ਏਨ੍ਹਾਂ ਜੰਗ ਕਰੋ ਜਾਕੇ ਕਰੋ ਵੈਰੀਆਂ ਦਾ ਨਾਸ ਮਾਰ ਕਰਕੇ
ਵਿਚ ਜੰਗ ਦੇ ਬਾਦਸ਼ਾਹ ਨਾਲ ਰਹਿਣਾ ਕਿਤੇ ਜਾਵਣਾ ਨਹੀਂ ਵਿਸਾਰ ਕਰਕੇ
ਪਿਛੋਂ ਅਸੀਂ ਭੀ ਆਵਾਂਗੇ ਫੌਜ ਲੈ ਕੇ ਤੁਸਾਂ ਜੰਗ ਕਰਨਾ ਨਿਸਚਾ ਧਾਰ ਕਰਕੇ
ਬਾਝ ਤੁਸਾਂ ਨਾ ਕਿਸੇ ਨੂੰ ਦਰਸ ਹੋਵੇ ਆਜ਼ਮ ਮਾਰਾਂਗੇ ਅਸੀਂ ਖੁਆਰ ਕਰਕੇ
ਪੀਲੇ ਕਲਸ ਵਾਲਾ ਝੰਡਾ ਕਰ ਅਗੇ ਪੈਣਾ ਤੁਰਕ ਦੇ ਸਿਰ ਲਲਕਾਰ ਕਰਕੇ
ਥਾਪੀ ਦੇ ਕੇ ਤੋਰਿਆ ਪਿਆਰਿਆਂ ਨੂੰ ਸਿੰਘ ਦੋ ਸੌ ਨਾਲ ਅਸਵਾਰ ਕਰਕੇ
ਪਹੁੰਚੇ ਆਗਰੇ ਆਣ ਕਰਤਾਰ ਸਿੰਘਾ, ਸਿੰਘ ਵਿਚ ਰਾਹਾਂ ਮਾਰੋਮਾਰ ਕਰਕੇ

### ਗੁਰੂ ਜੀ ਨੇ ਪਿਛੋਂ ਪੰਜ ਸੌ ਸਿੰਘ ਲੈ ਕੇ ਆਗਰੇ ਵਲ ਜਾਣਾ

ਗੁਰਾਂ ਲਿਖੀਆਂ ਚਿਠੀਆਂ ਮਾਲਵੇ ਨੂੰ ਸਿੰਘ ਸੂਰਮੇ ਪਾਸ ਬੁਲਾ ਲਏ
ਝਟ ਸੁਣਦਿਆਂ ਭਾਈ ਕੇ ਆਣ ਪਹੁੰਚੇ ਨਾਲ ਰੂਪੋਕੇ ਨਾਲ ਰਲਾ ਲਏ
ਸਾਬੋਕਿਆਂ ਨਾ ਸੁਣਦਿਆਂ ਢਿੱਲ ਲਾਈ ਧਾੜੀਵਾਲਾਂ ਭੀ ਕਦਮ ਉਠਾ ਲਏ
ਗਰੇਵਾਲ, ਬੈਰਾੜ ਭੀ ਆਣ ਪਹੁੰਚੇ ਸੀਸ ਗੁਰੂ ਦੇ ਤਾਈਂ ਨਿਵਾ ਲਏ
ਲੈ ਕੇ ਗੁਰੂ ਜੀ ਆਗਰੇ ਵਲ ਗਏ ਡੇਰੇ ਦੂਰ ਪਿਛੇ ਹਟ ਲਾ ਲਏ
ਹੋਈ ਸ਼ਾਹ ਨੂੰ ਸਾਰ ਆ ਗਏ ਗੁਰ ਜੀ ਵਿਚ ਖੁਸ਼ੀ ਦੇ ਦੁਖ ਮਿਟਾ ਲਏ

ਅਗੋਂ ਭੇਜ ਦਿਤੀ ਰਸਦ ਬਸਦ ਸਾਰੀ ਵਾਜੇ ਖੁਸ਼ੀ ਦੇ ਵਿਚ ਵਜਾ ਲਏ
ਹੋਇਆ ਜੰਗ ਨੂੰ ਤਿਆਰ ਕਰਤਾਰ ਸਿੰਘਾ ਹੌਦੇ ਹਾਥੀਆਂ ਦੇ ਉਤੇ ਪਾ ਲਏ

ਦੋਹਾਂ ਦਲਾਂ ਦਾ ਮੁਕਾਬਲਾ

ਫੌਜ ਨਾਲ ਲੈ ਕੇ ਜੰਗੀ ਤਾਰਾ ਆਜ਼ਮ ਮਾਰੋ ਮਾਰ ਕਰ ਕੇ ਰਾਹ ਤੋੜ ਸੁਟੇ
ਆਇਆ ਚੜ੍ਹ ਸਮੁੰਦਰ ਦੀ ਲਹਿਰ ਵਾਂਗੂੰ ਵਧੇ ਸੌਣ ਦੇ ਜਿਵੇਂ ਦਰਿਆ ਛੁਟੇ
ਏ ਭੀ ਚਲਿਆ ਏਧਰੋਂ ਮਾਰ ਧੌਂਸਾ ਨਹੀਂ ਦਿਲਾਂ ਦੇ ਹੌਂਸਲੇ ਮੂਲ ਟੁਟੇ
ਚੰਬਲ ਨਦੀ ਦੇ ਪਾਸ ਕਰਤਾਰ ਸਿੰਘਾ ਦੋਹਾਂ ਦਲਾਂ ਦੇ ਆਣ ਕੇ ਮੂੰਹ ਜੁਟੇ

ਤਾਰਾ ਆਜ਼ਮ ਤੇ ਬਹਾਦਰ ਸ਼ਾਹ ਦਾ () ਜੰਗ ਹੋਣਾ

ਦੋਹਾਂ ਲਸ਼ਕਰਾਂ ਦਾ ਭੇੜ ਮਚਿਆ ਆ ਤੋਪ ਗੋਲੀ ਕਮਾਨ ਤਲਵਾਰ ਚਲੀ
ਧੂੜਾਂ ਉਡੀਆਂ ਗਰਦ ਅਸਮਾਨ ਛਾਯਾ ਕਾਲੀ ਗੱਜਦੀ ਘਤ ਗੁਬਾਰ ਚਲੀ
ਦਲ ਦੋਹਾਂ ਦੇ ਆਣ ਕੇ ਘਾਣ ਲੱਥੇ ਅਹੀ ਕਾਲ ਦੀ ਆਣ ਕਟਾਰ ਚਲੀ
ਮੋਏ ਸੈਂਕੜੇ ਸੂਰਮੇ ਜੰਗ ਅੰਦਰ ਜਿੰਦ ਛਡ ਕੇ ਹੋਏ ਉਡਾਰ ਚਲੀ
ਤਿੰਨ ਦਿਨ ਹੋਇਆ ਘਲੂਘਾਰ ਵੱਡਾ ਵਗੇ ਖੂਨ ਦੀ ਹੋ ਕੇ ਧਾਰ ਚਲੀ
ਦਿਨ ਤੀਸਰੇ ਆਨ ਕਰਤਾਰ ਸਿੰਘਾ ਫੌਜ ਸ਼ਾਹ ਦੀ ਪਿਛਾਂ ਨੂੰ ਹਾਰ ਚਲੀ

ਬਹਾਦਰ ਸ਼ਾਹ ਨੇ ਧਰਮ ਸਿੰਘ ਹੋਰਾਂ ਨੂੰ ਤਾਨ੍ਹਾ ਮਾਰਨਾ

ਵੇਖੋ ਖਾਲਸਾ ਜੀ ਫੌਜ ਹਾਰ ਚਲੀ ਤੁਸਾਂ ਆਪਣਾ ਜ਼ੋਰ ਨਹੀਂ ਲਾਇਆ ਕਿਉਂ
ਦਬੀ ਆਂਵਦਾ ਏ ਆਜ਼ਮ ਜ਼ੋਰ ਦੇ ਕੇ ਤੁਸਾਂ ਆਪਣਾ ਬਲ ਛੁਪਾਇਆ ਕਿਉਂ
ਮੇਰੇ ਨਾਲ ਕੋਈ ਗੁਰਾਂ ਦਾ ਵੈਰ ਹੈਸੀ ਮੈਨੂੰ ਮੌਤ ਅਗੇ ਚੁਕ ਡਾਹਿਆ ਕਿਉਂ
ਵੇਲੇ ਸਿਰ ਜਵਾਬ ਜੇ ਦੇਵਣਾ ਸੀ ਮੈਂ ਗਰੀਬ ਨੂੰ ਮੁਫਤ ਫਸਾਇਆ ਕਿਉਂ
ਬੀੜਾ ਚੁਕਿਆ ਗੁਰਾਂ ਦੇ ਲੱਗ ਆਖੇ ਧੋਖਾ ਦੇ ਮੈਨੂੰ ਮਰਵਾਇਆ ਕਿਉਂ
ਕਿਹਾ ਸਿੰਘਾਂ ਨੇ ਹੋ ਦਲੇਰ ਸ਼ਾਹਾ ਰਖ ਸਾਬਤੀ ਚਿੱਤ ਡੁਲਾਇਆ ਕਿਉਂ
ਤੇਰੀ ਹੋਵੇਗੀ ਫਤਾ ਮੈਦਾਨ ਅੰਦਰ ਹੋ ਦਲੇਰ ਐਵੇਂ ਘਬਰਾਇਆ ਕਿਉਂ
ਜਾਣੇ ਰੱਬ ਦੀ ਰੱਬ ਕਰਤਾਰ ਸਿੰਘਾ ਸਤਿਗੁਰੂ ਜੀ ਨੇ ਚਿਰ ਲਾਇਆ ਕਿਉਂ

ਗੁਰੂ ਜੀ ਦਾ ਮੈਦਾਨੇ-ਜੰਗ ਵਿਚ ਆਉਣਾ

ਇਕ ਪਾਸਿਓਂ ਫੌਜ ਲੈ ਖਾਲਸੇ ਦੀ ਵਾਂਗ ਸ਼ੇਰ ਦੇ ਗੁਰੂ ਜੀ ਆਨ ਪਏ

---

*() 22 ਮੱਘਰ ਸੰ: 1763 ਨੂੰ ਲੜਾਈ*

ਡਾਰ ਕੂੰਜਾਂ ਦੀ ਦੇਖਕੇ ਬਾਜ਼ ਭੁਖੇ ਗੱਜ ਸਿੰਘ ਤੁਰਕਾਂ ਤਾਈਂ ਖਾਨ ਪਏ
ਵਾਢ ਉਨ੍ਹਾਂ ਤਲਵਾਰ ਦੀ ਘੱਤ ਦਿਤੀ ਜਿਵੇਂ ਖੇਤ ਨੂੰ ਆਨ ਕਿਰਸਾਨ ਪਏ
ਢੇਰ ਲਾ ਦਿਤੇ ਮਾਰ ਜੋਧਿਆਂ ਦੇ ਜਿਵੇਂ ਰੁਖਾਂ ਤੇ ਆਣ ਤਰਖਾਣ ਪਏ
ਸਾਰੀ ਕੰਬ ਉਠੀ ਫੌਜ ਆਜ਼ਮੇਂ ਦੀ ਪੈਰੋਂ ਥਿੜਕਦੇ ਖਾਨ ਪਠਾਨ ਪਏ
ਰੌਲਾ ਮਚਿਆ ਤੇ ਹੱਥ ਪੈਰ ਪੈ ਗਏ ਪਿਛਾਂ ਹਟ ਕੇ ਜਾਨ ਬਚਾਨ ਪਏ
ਸਿੰਘਾਂ ਮਾਰ ਕੇ ਲਾਹ ਸੱਥਾਰ ਦਿਤੇ ਸਤਿ ਸ੍ਰੀ ਅਕਾਲ ਗਜਾਨ ਪਏ
ਹੋਸ਼ ਲੜਨ ਦੀ ਭੁਲ ਗਏ ਤੁਰਕ ਸਾਰੇ ਐਵੇਂ ਖੜੇ ਹੀ ਸਿਰ ਵਢਾਨ ਪਏ
ਧਰਮ ਸਿੰਘ ਹੈ ਆਖਦਾ ਸ਼ਾਹ ਤਾਈਂ ਤੇਰੀ ਫਤ੍ਹਾ ਵੈਰੀ ਭੱਜੇ ਜਾਨ ਪਏ
ਪੀਲੇ ਝੰਡੇ ਦੇ ਹੇਠ ਕਰਤਾਰ ਸਿੰਘਾ ਦੇਖ, ਗੁਰੂ ਜੀ ਤੀਰ ਚਲਾਨ ਪਏ

ਗੁਰੂ ਜੀ ਨੇ ਤਾਰਾ ਆਜ਼ਮ ਨੂੰ ਮਾਰਨਾ

ਜੰਗ ਚੜ੍ਹ ਹਾਥੀ ਉਤੇ ਦੇਖਦਾ ਸੀ ਸਿਰੋਂ ਪੈਰਾਂ ਤੋੜੀ ਜ਼ਿਰਾ ਪਾ ਕੇ ਜੀ
ਬੈਠਾ ਨਾਲ ਗੁਮਾਨ ਦੇ ਮਸਤ ਹੋ ਕੇ ਖੌਫ ਮੌਤ ਦਾ ਸਿਰੋਂ ਭੁਲਾ ਕੇ ਜੀ
ਮੌਕਾ ਵੇਖ ਨ ਗੁਰੂ ਜੀ ਢਿਲ ਕੀਤੀ ਗਏ ਘੋੜੇ ਦੀ ਵਾਗ ਉਠਾ ਕੇ ਜੀ
ਪਏ ਬਿਜਲੀ ਦੇ ਵਾਂਗ ਸਿਰ ਉਤੇ ਝਟ ਪਟ ਕਮਾਨ ਚੜ੍ਹਾ ਕੇ ਜੀ
ਮੱਥੇ ਵਿਚ ਬਗੜਾ ਕੇ ਤੀਰ ਮਾਰੇ ਦਿਤਾ ਹੌਦਿਓਂ ਬਾਹਰ ਉਲਟਾ ਕੇ ਜੀ
ਤਾਰਾ ਮਾਰਿਆ ਗਿਆ ਕਰਤਾਰ ਸਿੰਘਾ ਭੱਜੀ ਫੌਜ ਪਿਛੇ ਭਾਂਜ ਖਾ ਕੇ ਜੀ

ਬਹਾਦਰ ਸ਼ਾਹ ਦਾ ਫਤੇ ਪਾ ਕੇ ਆਗਰੇ ਨੂੰ ਜਾਣਾ

ਫਤ੍ਹਾ ਜੰਗ ਮੈਦਾਨ ਦੇ ਵਿਚ ਪਾ ਕੇ ਸ਼ਾਹ ਆਗਰੇ ਦੇ ਵਲ ਧਾ ਗਿਆ
ਕੀਤੀ ਖੁਸ਼ੀ ਮਨਾ ਕੇ ਜਸ਼ਨ ਵਡੇ ਸਮਾਂ ਹੋਰ ਹੀ ਰੰਗ ਵਟਾ ਗਿਆ
ਬੈਠਾ ਬਾਦਸ਼ਾਹ ਬਣਕੇ ਤਖਤ ਉਤੇ ਆਇਆ ਸੁਖ, ਮੂੰਹ ਦੁਖ ਛੁਪਾ ਗਿਆ
ਤਾਰਾ ਮਾਰਿਆ ਕਾਇਮ ਨੂੰ ਕੈਦ ਕੀਤਾ ਰੰਗ ਖੁਸ਼ੀ ਦਾ ਮੂੰਹ ਤੇ ਆ ਗਿਆ
ਲੈ ਕੇ ਨਜ਼ਰ ਮਿਲੇ ਸੂਬੇ ਆਣ ਸਾਰੇ ਸਿਰੋਪਾ ਹਰ ਇਕ ਆ ਪਾ ਗਿਆ
ਜੋ ਨਿਵੇਂ ਸੋ ਬਚੇ ਕਰਤਾਰ ਸਿੰਘਾ ਉਚੇ ਹੋਏ ਨੂੰ ਕਾਲ ਖਪਾ ਗਿਆ

ਗੁਰੂ ਜੀ ਦਾ ਬਹਾਦਰ ਸ਼ਾਹ ਪਾਸ ਆਗਰੇ ਜਾਣਾ

ਆਪੋ ਆਪਣੀ ਥਾਈਂ ਅਮੀਰ ਸਾਰੇ ਝੂਠ ਸੱਚ ਹੀ ਪਏ ਰਲਾਂਵਦੇ ਨੇ

ਕੋਈ ਆਖਦਾ ਤਾਰੇ ਨੂੰ ਮਾਰਿਆ ਮੈਂ ਮੇਰੇ ਤੀਰ ਓਹਦੀ ਜਾਨ ਖਾਂਵਦੇ ਨੇ
ਕੋਈ ਆਖਦਾ ਹੀਲ ਕੇ ਜਾਨ ਸ਼ਾਹ ਅਸਾਂ ਮਾਰਿਆ ਖਿਲਤਾਂ ਚਾਂਹਵਦੇ ਨੇ
ਤਮਾਂ ਕਰ ਇਨਾਮ ਦੇ ਲੋਭ ਪਿਛੇ ਪਏ ਝੂਠ ਅਮੀਰ ਬਣਾਂਵਦੇ ਨੇ
ਜਦੋਂ ਗੁਰੂ ਜੀ ਨੂੰ ਸ਼ਾਹ ਮਿਲਣ ਆਇਆ ਤੀਰ ਨਾਲ ਤੀਰ ਮਿਲ ਜਾਂਵਦੇ ਨੇ
ਤਾਰਾ ਮਾਰਿਆ ਗੁਰਾਂ ਕਰਤਾਰ ਸਿੰਘਾ ਝੂਠੇ ਹੋ ਸਭੇ ਸ਼ਰਮਾਂਵਦੇ ਨੇ

ਬਾਦਸ਼ਾਹ ਨੇ ਗੁਰੂ ਜੀ ਦਾ ਧੰਨਵਾਦ ਕਰਨਾ

ਧੰਨਵਾਦ ਕੀਤਾ ਸ਼ਾਹ ਗੁਰੂ ਜੀ ਦਾ ਵਿਚ ਖੁਸ਼ੀ ਦੇ ਬੜਾ ਉਤਸ਼ਾਹ ਕੀਤਾ
ਹੱਥ ਜੋੜ ਕੇ ਨਜ਼ਰ ਨਿਆਜ਼ ਰਖੀ ਸਜਦਾ ਕਦਮ ਤੇ ਸਿਰ ਝੁਕਾ ਕੀਤਾ
ਦੇਣਦਾਰ ਮੈਂ ਗੁਰੂ ਜੀ ਤੁਸਾਂ ਦਾ ਹਾਂ ਤੁਸਾਂ ਜੰਗ ਇਹ ਬੜਾ ਉਠਾ ਕੀਤਾ
ਬੜਾ ਰਹਿਮ ਕੀਤਾ ਮੈਂ ਨਾਚੀਜ ਉਤੇ ਹੈ ਕੰਗਾਲ ਤਾਈਂ ਬਾਦਸ਼ਾਹਾ ਕੀਤਾ
ਮੈਨੂੰ ਬਖਸ਼ਿਆ ਦਿਲੀ ਦਾ ਤਖਤ ਤੁਸਾਂ ਸਾਯਾ ਸਿਰ ਤੇ ਵਾਂਗ ਹੁਮਾ ਕੀਤਾ
ਦੱਸੋ ਕਰਾਂ ਉਹ ਝੱਬ ਕਰਤਾਰ ਸਿੰਘਾ ਜਿਹੜੀ ਗੱਲ ਦਾ ਲਿਖ ਲਿਖਾ ਕੀਤਾ

ਬਾਦਸ਼ਾਹ ਪਾਸੋਂ ਗੁਰੂ ਜੀ ਨੇ ਮੰਗ ਕਰਨੀ

ਕਹਿਆ ਗੁਰਾਂ ਨਹੀਂ ਧਨ ਦੀ ਲੋੜ ਸਾਨੂੰ ਢੱਕਾਂ ਮੰਗਦੇ ਦੇਹ ਫੜਾਏ ਸ਼ਾਹਾ
ਸੂਬਾ ਦੇ ਵਜ਼ੀਦ ਸਰਹੰਦ ਵਾਲਾ ਸੁੱਚੇ ਨੰਦ ਨੂੰ ਨਾਲ ਬਨ੍ਹਾਇ ਸ਼ਾਹਾ
ਰੋਪੜ ਵਾਲਾ ਨਵਾਬ ਮੁਕਰਮ ਖਾਂ ਨੂੰ ਨਿਜ਼ਾਮਦੀਨ ਜਾਲੰਧਰੀ ਆਇ ਸ਼ਾਹਾ
ਦਲਾਵਰ ਖਾਂ ਲਾਹੌਰ ਦਾ ਜੋ ਸੂਬਾ ਸੱਮਸ ਖਾਂ ਬਜਵਾੜੀਆ ਪਾਇ ਸ਼ਾਹਾ
ਕਰਮ ਚੰਦ ਫੜਾ ਫਗਵਾੜੇ ਵਾਲਾ ਗੰਗੂ ਖੇੜਿਓਂ ਦੇਹ ਮੰਗਾਇ ਸ਼ਾਹਾ
ਜਾਨੀ, ਮਾਨੀ ਖਾਂ ਖਾਨ ਮੁਰਿੰਡੇ ਵਾਲੇ ਖਾਂ ਜਮਾਲ ਹਲਵਾਰੀ ਗਨਾਇ ਸ਼ਾਹਾ
ਜ਼ਮਾਲ ਖਾਂ ਫਤ੍ਹਿ ਖਾਂ ਕਸੂਰੀਏ ਦੋ ਰਾਮ ਸਰਨ ਹੰਡੂਰੀਆ ਭਾਇ ਸ਼ਾਹਾ
ਅਜਮੇਰ ਚੰਦ ਕਹਿਲੂਰੀਆ ਦੇ ਦਿਹ ਤੂੰ ਢੱਕਾਂ ਕਰਕੇ ਦੇਹ ਪਕੜਾਇ ਸ਼ਾਹਾ
ਏਹਨਾਂ ਦਗੇ ਫਰੇਬ ਕਰ ਪਾਪ ਕੀਤੇ ਸਿਰੋਂ ਰੱਬ ਦਾ ਖੌਫ ਭੁਲਾਇ ਸ਼ਾਹਾ
ਤੂੰ ਦੇ ਖਾਂ ਹੁਸੈਨ ਸਮਾਨੇ ਵਾਲਾ ਦੇਹ ਸਢੌਰੀਏ ਸੱਯਦ ਪਕੜਾਇ ਸ਼ਾਹਾ
ਫਲ ਕੀਤੀਆਂ ਦੇ ਦਈਏ ਇਨ੍ਹਾਂ ਤਾਈਂ ਸਜ਼ਾ ਕਰਨੀਆਂ ਦੀ ਭੁਗਤਾਇ ਸ਼ਾਹਾ
ਕੀਤੇ ਕੌਲ ਕਰਾਰ ਕਰਤਾਰ ਸਿੰਘਾ ਹੁਣ ਆਪਣੇ ਆਪ ਨਿਭਾਇ ਸ਼ਾਹਾ

ਬਹਾਦਰ ਸ਼ਾਹ ਨੇ ਗਦਰ ਤੋਂ ਡਰਦਿਆਂ ਨਾਂਹ ਕਰਨੀ

ਹੱਥ ਜੋੜਕੇ ਨਾਲ ਅਧੀਨਗੀ ਦੇ ਕਹਿੰਦਾ ਇਕ ਮੈਂ ਬੇਨਤੀ ਕਰਾਂ ਗੁਰ ਜੀ
ਬੈਠਾ ਅਜੇ ਨਾਹੀ ਦਬਦਬਾ ਮੇਰਾ ਦਸੋ ਇਨ੍ਹਾਂ ਨੂੰ ਕਿਸ ਤਰਾਂ ਫੜਾਂ ਗੁਰ ਜੀ
ਸਹਿਜ ਨਾਲ ਇਹ ਕੰਮ ਹੈ ਹੋਣ ਵਾਲਾ ਛੇਤੀ ਕਰਾਂ ਤੇ ਗਦਰ ਤੋਂ ਡਰਾਂ ਗੁਰ ਜੀ
ਲੌ ਮੁਲਕ ਜਾਗੀਰ ਕਰਤਾਰ ਸਿੰਘਾ ਸਿਰ ਚਰਨ ਕਵਲਾਂ ਉਤੇ ਧਰਾਂ ਗੁਰ ਜੀ

ਗੁਰੂ ਜੀ ਨੇ ਬਾਦਸ਼ਾਹ ਨੂੰ ਗੁਸੇ ਨਾਲ ਆਖਣਾ

ਜਾਹ ਬਾਦਸ਼ਾਹ ਤੂੰ ਬਈਮਾਨ ਹੋਇਓਂ ਭਾਵੀ ਰੱਬ ਜੋ ਕੌਣ ਮਿਟਾਇਗਾ ਉਹ
ਢੱਕਾਂ ਮੰਗੀਆਂ ਤੂੰ ਨ ਦਿਤੀਆਂ ਨੇ ਵੇਲਾ ਬੀਤਿਆ ਹੱਥ ਨਾ ਆਇਗਾ ਉਹ
ਅਸੀਂ ਘਲਾਂਗੇ ਢੂੰਡ ਕੇ ਇਕ ਬੰਦਾ ਤੂੰਬੇ ਜ਼ਾਲਮਾਂ ਪਕੜ ਉਡਾਇਗਾ ਉਹ
ਜੇਹੜੇ ਗਦਰ ਦਾ ਤੁਧ ਨੂੰ ਖੌਫ ਆਯਾ ਵੇਖੀਂ ਆਉਂਦਾ ਗਦਰ ਮਚਾਇਗਾ ਉਹ
ਵੈਰ ਲਏਗਾ ਗਿਣਕੇ ਵੈਰੀਆਂ ਥੀਂ ਵਿਚ ਜੰਗ ਦੇ ਮਾਰ ਖਪਾਇਗਾ ਉਹ
ਘਤੇ ਵਿਚ ਪੰਜਾਬ ਦੇ ਭਾਜੜਾਂ ਆ ਧੂੜ ਵਾਂਗ ਤੂਫਾਨ ਧੁਮਾਇਗਾ ਉਹ
ਬੁਰਜ ਢਾਹਕੇ ਸ਼ਰ੍ਹਾ ਦਾ ਦੂਰ ਕਰਸੀ ਝੰਡਾ ਧਰਮ ਦਾ ਫੇਰ ਝੁਲਾਇਗਾ ਉਹ
ਖਾਨਾਂ, ਸੂਬਿਆਂ, ਰਾਜਿਆਂ, ਕਾਜ਼ੀਆਂ ਨੂੰ ਵਾਂਗ ਬਾਦਰਾਂ ਪਕੜ ਨਚਾਇਗਾ ਉਹ
ਬੇਰੀ ਵਾਂਗ ਤੇਰੀ ਦਿਲੀ ਝੂਣ ਦੇਗਾ ਬਾਦਸ਼ਾਹੀ ਦਾ ਸ਼ਾਨ ਗਵਾਇਗਾ ਉਹ
ਸਯਾਦਾਣੀਆਂ, ਮੁਗਲ ਪਠਾਣੀਆਂ ਨੂੰ ਡੂੰਘੇ ਪਾਇਕੇ ਵੈਣ ਰੁਆਇਗਾ ਉਹ
ਥੇਹ ਕਰੇਗਾ ਮਾਰ ਕੇ ਜ਼ਾਲਮਾਂ ਦਾ ਭੇਡਾਂ ਵਾਂਗ ਸੂਬੇ ਅਗੇ ਲਾਇਗਾ ਉਹ
ਜੇਹੀ ਕੀਤੀ ਏ ਹਿੰਦ ਨਾਲ ਤੁਸਾਂ ਫਲ ਉਸ ਤੋਂ ਵਧ ਭੁਗਾਇਗਾ ਉਹ
ਜੜ੍ਹ ਰਹਿਣ ਨ ਦੇ ਗਾ ਜ਼ਾਲਮਾਂ ਦੀ ਤੇਰੇ ਮੂੰਹ ਭੀ ਘਾਹ ਫੜਾਇਗਾ ਉਹ
ਚਲੇ ਓਸ ਦੇ ਵਲ ਕਰਤਾਰ ਸਿੰਘਾ ਤੇਰੀ ਝਬ ਆ ਹੋਸ਼ ਭੁਲਾਇਗਾ ਉਹ

ਗੁਰੂ ਜੀ ਦਾ ਦਿਲੀਓਂ ਹੋ ਕੇ ਆਗਰੇ ਨੂੰ ਜਾਣਾ

ਕਰ ਮਿੰਨਤਾਂ ਨਾਲ ਲੈ ਗੁਰੂ ਜੀ ਨੂੰ ਪਹੁੰਚਾ ਵਿਚ ਦਿਲੀ ਸ਼ਾਹ ਆਇ ਕੇ ਜੀ
ਧੌਂਸਾ ਮਾਰਕੇ ਫਤੇ ਦਾ ਨਾਲ ਖੁਸ਼ੀ ਬੈਠਾ ਤਖਤ ਤਾਊਸ ਤੇ ਜਾਇ ਕੇ ਜੀ
ਹੋਏ ਸ਼ਹਿਰ ਸਾਰੇ ਵਿਚ ਜਸ਼ਨ ਵਡੇ ਵਡੇ ਸ਼ਾਦਿਆਨੇ ਰੰਗ ਲਾਇ ਕੇ ਜੀ
ਸਰੋਪਾ ਦਿਤੇ ਸਿੰਘਾਂ ਸਾਰਿਆਂ ਨੂੰ ਬਾਦਸ਼ਾਹ ਮੂੰਹੋਂ ਵਡਿਆਇ ਕੇ ਜੀ

ਸਿੰਘ ਦਿਲੀਓਂ ਪਿਛਾਂ ਪਰਤ ਗਏ ਗੁਰੂ ਜੀ ਦੀ ਆਗਿਆ ਪਾਇ ਕੇ ਜੀ
ਪਿਛੇ ਗੁਰੂ ਜੀ ਬਾਦਸ਼ਾਹ ਪਾਸ ਰਹੇ ਖੁਸ਼ੀ ਚਾਹੁੰਦਾ ਟਹਿਲ ਕਮਾਇ ਕੇ ਜੀ
ਕਦੇ ਨਾਲ ਸ਼ਿਕਾਰ ਨੂੰ ਲੈ ਜਾਂਦਾ ਰਾਜੀ ਰਖਦਾ ਹਸ ਹਸਾਇ ਕੇ ਜੀ
ਕਦੇ ਲੈ ਜਾ ਵਿਖਾਲਦਾ ਸੀ ਮਸਤ ਹਾਥੀਆਂ ਤਾਈਂ ਲੜਾਇ ਕੇ ਜੀ
ਮਾਇਆ ਦੌਲਤਾਂ ਦੇ ਲਾਵੇ ਢੇਰ ਅਗੇ ਦੇ ਰਿਹਾ ਜਗੀਰ ਲਿਖਾਇ ਕੇ ਜੀ
ਅੰਗੀਕਾਰ ਨ ਗੁਰਾਂ ਨੇ ਕੁਝ ਕੀਤਾ ਬਾਦਸ਼ਾਹ ਥੱਕਾ ਅਖਵਾਇ ਕੇ ਜੀ
ਨੰਦ ਲਾਲ ਨੇ ਫੇਰ ਤਜਵੀਜ ਕੀਤੀ ਬਾਦਸ਼ਾਹ ਦੇ ਤਾਈਂ ਸਮਝਾਇ ਕੇ ਜੀ
ਹੋਯਾ ਹਰਜ ਜੋ ਵਿਚ ਅਨੰਦਪੁਰ ਦੇ ਓਹਦਾ ਬਦਲਾ ਕੁਝ ਗਿਣਾਇ ਕੇ ਜੀ
ਸਤ ਲੱਖ ਖਜ਼ਾਨਿਓਂ ਗਿਣ ਦਿਤਾ ਅੱਖਾਂ ਨੀਵੀਆਂ ਸ਼ਾਹ ਸ਼ਰਮਾਇ ਕੇ ਜੀ
ਗੁਰਾਂ ਲਿਆ ਨਾ ਮਹਿਲਾਂ ਨੂੰ ਭੇਜ ਦਿਤਾ ਨੰਦ ਲਾਲ ਨੇ ਤੁਰਤ ਉਠਾਇ ਕੇ ਜੀ
ਫੇਰ ਦਿਲੀਓਂ ਗੁਰੂ ਜੀ ਕੂਚ ਕੀਤਾ ਬਾਦਸ਼ਾਹ ਨੂੰ ਮਿਲ ਮਿਲਾਇ ਕੇ ਜੀ
ਦੋ ਸੌ ਘੋੜ ਚੜ੍ਹਾ ਤਦੋਂ ਨਾਲ ਹੈ ਸੀ ਗਏ ਮਥਰਾ ਦੀ ਵਲ ਧਾਇ ਕੇ ਜੀ
ਦੇਖ ਕੁਲ ਅਸਥਾਨ ਕ੍ਰਿਸ਼ਨ ਜੀ ਦੇ ਨਾਲ ਖੁਸ਼ੀ ਦੇ ਦੇਖੇ ਆਇ ਕੇ ਜੀ
ਏਸੇ ਤਰ੍ਹਾਂ ਹੀ ਗੁਰੂ ਜੀ ਸੈਲ ਕਰਦੇ ਗਏ ਆਗਰੇ ਨੂੰ ਵਾਗਾਂ ਚਾਇ ਕੇ ਜੀ
ਪਿਛੋਂ ਬਾਦਸ਼ਾਹ ਭੀ ਓਥੇ ਆਣ ਪੁਜਾ ਮਿਲੇ ਰਾਜਵਾੜੇ ਚਾਅ ਵਧਾਇ ਕੇ ਜੀ
ਭੇਟਾ ਸ਼ਾਹ ਦਿਵਾਈਆਂ ਗੁਰੂ ਜੀ ਨੂੰ ਆਖ ਸਭ ਤੋਂ ਸੀਸ ਝੁਕਾਇ ਕੇ ਜੀ
ਹਾਲ ਆਗਰੇ ਤਕ ਚਮਕੌਰ ਤੋਂ ਲੈ ਥੋੜਾ ਦਸਿਆ ਲਿਖ ਲਿਖਾਇ ਕੇ ਜੀ
ਹੁਣ ਅਗਲਾ ਹਾਲ ਕਰਤਾਰ ਸਿੰਘਾ ਸੁਣੋ ਖਾਲਸਾ ਚਿੱਤ ਨੂੰ ਲਾਇ ਕੇ ਜੀ

ਗੁਰੂ ਜੀ ਨੇ ਬਾਦਸ਼ਾਹ ਨੂੰ ਅਗੇ ਜਾਣ ਵਾਸਤੇ ਕਹਿਣਾ

ਇਕ ਦਿਨ ਆ ਦਿਲੋਂ ਦਲੀਲ ਉਠੀ ਏਥੇ ਅਸੀਂ ਪਰਾਹੁਣੇ ਪੱਲ ਦੇ ਹਾਂ
ਚਲ ਖੋਜੀਏ ਓਸ ਨੂੰ ਮਿਲੇ ਕਿਤੇ ਘਰੋਂ ਖੋਜ ਆਏ ਜਿਹੜੀ ਗੱਲ ਦੇ ਹਾਂ
ਸਦ ਬਾਦਸ਼ਾਹ ਨੂੰ ਕਹਿਆ ਗੁਰੂ ਜੀ ਨੇ ਖੁਸ਼ੀ ਰਹੋ, ਅਸੀਂ ਹੁਣ ਚਲਦੇ ਹਾਂ
ਏਥੋਂ ਕਰ ਕੇ ਕੂਚ ਕਰਤਾਰ ਸਿੰਘਾ ਡੇਰਾ ਚਲ ਅਗੇ ਕਿਤੇ ਮਲਦੇ ਹਾਂ

ਗੁਰੂ ਜੀ ਅਗੇ ਬਾਦਸ਼ਾਹ ਦੀ ਬੇਨਤੀ

ਕਿਤੇ ਜਾਓ ਨ ਗੁਰੂ ਜੀ ਛਡ ਮੈਨੂੰ ਦਿਨ ਆਉਣ ਮਤਾਂ ਮੇਰੇ ਸਖਤ ਉਤੇ

ਮੈਨੂੰ ਆਸਰਾ ਇਕ ਤੁਸਾਡੜਾ ਏ ਹੋਰ ਕੋਈ ਗੁਮਾਨ ਨਹੀਂ ਬਖਤ ਉਤੇ
ਟਹਿਲ ਕਰਾਂਗਾ ਵਾਂਗ ਮੈਂ ਚਾਕ੍ਰਾਂ ਦੇ ਹੋ ਗੁਲਾਮ ਰਹਿਸਾਂ ਤਾਮ ਰਖਤ ਉਤੇ
ਜਾਓ ਆਓ ਨ ਕਿਤੇ ਕਰਤਾਰ ਸਿੰਘਾ ਕਰੋ ਹੁਕਮ ਬਹਿ ਕੇ ਦਿੱਲੀ ਤਖਤ ਉਤੇ

ਗੁਰੂ ਜੀ ਵਲੋਂ ਉਤਰ

ਸਚੇ ਤਖਤ ਦੇ ਵਾਰਸੀ ਹਾਂ ਅਸੀਂ ਝੂਠੇ ਤਖਤ ਦੀ ਨਹੀਂ ਸਾਨੂੰ ਲੋੜ ਸ਼ਾਹਾ
ਹੁੰਦੀ ਚਾਹ ਜੇ ਮਾਲ ਤੇ ਦੌਲਤਾਂ ਦੀ ਕਾਹਨੂੰ ਆਉਂਦੇ ਆਪਣੀ ਰੋੜ੍ਹ ਸ਼ਾਹਾ
ਹੁਣ ਮੌਤ ਦੀ ਫਾਸ ਨ ਫਸਦੇ ਹਾਂ ਘਰੋਂ ਆਏ ਹਾਂ ਮੋਹ ਤਰੋੜ ਸ਼ਾਹਾ
ਵਾਂਗ ਭੌਰ ਦੇ ਆਤਮਾ ਫੁਲ ਉੱਤੇ ਲਿਵ ਅੰਦਰੋਂ ਰਹੇ ਹਾਂ ਜੋੜ ਸ਼ਾਹਾ
ਜ਼ੋਰੂ, ਜ਼ਰ, ਜ਼ਮੀਨ ਉਪਾਧੀਆਂ ਨੇ ਅਸੀਂ ਆਏ ਹਾਂ ਇਨ੍ਹਾਂ ਨੂੰ ਛੋੜ ਸ਼ਾਹਾ
ਮਾਲਕ ਮੌਜ ਦੇ ਅਸੀਂ ਕਰਤਾਰ ਸਿੰਘਾ ਸਾਨੂੰ ਜਾਂਦਿਆਂ ਮੂਲ ਨ ਮੋੜ ਸ਼ਾਹਾ

ਬਾਦਸ਼ਾਹ ਦੀ ਬੇਨਤੀ

ਕੀਤਾ ਆਪ ਦਾ ਦੇ ਨਹੀਂ ਸਕਦਾ ਮੈਂ ਮੇਰੇ ਨਾਲ ਪਾਲੀ ਤੁਸਾਂ ਸੀਲ ਗੁਰ ਜੀ
ਜੀਉਂਦਾ ਕਦੇ ਹਸਾਨ ਨ ਭੁਲਸਾ ਮੈਂ ਜੇ ਤਾਂ ਹੋਵਾਂਗਾ ਤੁਖਮ ਅਸੀਲ ਗੁਰ ਜੀ
ਲੜ ਲਗਿਆ ਤਾਰਨਾ ਤੁਸਾਂ ਮੈਨੂੰ ਮਰਾਂ ਹੋ ਨ ਅੰਤ ਜ਼ਲੀਲ ਗੁਰ ਜੀ
ਦਸੋ ਜਾਣ ਗੁਲਾਮ ਕਰਤਾਰ ਸਿੰਘਾ ਕਿਥੇ ਜਾਣ ਦੀ ਹੈ ਦਲੀਲ ਗੁਰ ਜੀ

ਗੁਰੂ ਜੀ ਦਾ ਜਵਾਬ

ਕੀਤੀ ਪੁਰਖ ਅਕਾਲ ਨੇ ਦਯਾ ਸਾਥੇ ਦਿਤਾ ਅਵਲੋਂ ਕਟ ਜੰਜਾਲ ਸਾਡਾ
ਜਿਹੜੇ ਆਏ ਸਾਂ ਕੰਮ ਸੋ ਕਰ ਬੈਠੇ ਰਿਹਾ ਮਦਦੀ ਪੁਰਖ ਅਕਾਲ ਸਾਡਾ
ਵਿਚ ਦਿਲ ਦੇ ਰਿਹਾ ਨਹੀਂ ਫਿਕਰ ਕੋਈ ਮੁਕ ਗਿਆ ਹੈ ਕੁਲ ਧੁੰਦਾਲ ਸਾਡਾ
ਅਗੇ ਹੱਥ ਹੈ ਓਹਦੇ ਕਰਤਾਰ ਸਿੰਘਾ ਜਾਣਾ ਵੱਲ ਗੋਦਾਵਰੀ ਖਿਆਲ ਸਾਡਾ

ਗੁਰੂ ਜੀ ਨੇ ਆਗਰੇ ਤੋਂ ਕੂਚ ਕਰਨਾ

ਜਦੋਂ ਜਾਣਿਆ ਬਾਦਸ਼ਾਹ ਨਹੀਂ ਰਹਿੰਦੇ ਹੱਥ ਜੋੜਕੇ ਸੀਸ ਝੁਕਾ ਦਿਤਾ
ਲਿਖ ਬਾਦਸ਼ਾਹੀ ਇਕ ਹੁਕਮਨਾਮਾ ਝਟ ਹੱਥ ਵਜ਼ੀਰ ਫੜਾ ਦਿਤਾ
ਜਿਥੋਂ ਤੀਕ ਮੇਰੀ ਬਾਦਸ਼ਾਹੀ ਹੈ ਜੀ ਇਹ ਮੈਂ ਸਭ ਤੇ ਹੁਕਮ ਚੜ੍ਹਾ ਦਿਤਾ
ਜਿਹੜੇ ਸ਼ਹਿਰ ਆ ਗੁਰੂ ਜੀ ਲਾਉਣ ਡੇਰੇ ਸੇਵਾ ਟਹਿਲ ਕਰੋ ਫਰਮਾ ਦਿਤਾ

ਬਧੇ ਹੱਥ ਖੜਾ ਰਹੀਂ ਰਾਤ ਦਿਨੇ ਇਹ ਵਜ਼ੀਰ ਨੂੰ ਸ਼ਾਹ ਸੁਣਾ ਦਿਤਾ
ਅਗ੍ਹਾਂ ਗੁਰੂ ਜੀ ਗਏ ਕਰਤਾਰ ਸਿੰਘਾ ਘੋੜਾ ਬਾਦਸ਼ਾਹ ਪਿਛਾਂ ਭਵਾ ਦਿਤਾ

ਗੁਰੂ ਜੀ ਦਾ ਬੁਰਹਾਨ ਪੁਰ ਪਹੁੰਚਣਾ

ਗੁਰੂ ਆਗਰੇ ਤੋਂ ਕਰ ਕੂਚ ਡੇਰਾ ਅੱਗੇ ਵਲ ਗੋਦਾਵਰੀ ਤਿਆਰ ਹੋਏ
ਹਿਰਖ ਸੋਗ ਨਹੀਂ ਜਿਨ੍ਹਾਂ ਨੂੰ ਰਾਈ ਜਿੰਨਾ ਧਰਮ ਵਾਸਤੇ ਖਾਸ ਔਤਾਰ ਹੋਏ
ਅਗੇ ਸ਼ਹਿਰ ਬੁਰਹਾਨ ਪੁਰ ਜਾ ਪਹੁੰਚੇ ਜਿਨ੍ਹਾਂ ਦਰਸ਼ ਕੀਤੇ ਓਹੋ ਪਾਰ ਹੋਏ
ਡੇਰਾ ਲਾ ਦਿਤਾ ਗੁਰਾਂ ਬਾਹਰ ਸ਼ਹਿਰੋਂ ਲੋਕ ਆ ਆਪੇ ਸੇਵਾਦਾਰ ਹੋਏ
ਸੰਗ ਗੁਰਾਂ ਦੇ ਸਿਲਸਿਲਾ ਬਾਦਸ਼ਾਹੀ ਲੋਕ ਦੇਖਣੇ ਦੇ ਖਾਹਿਸ਼ਦਾਰ ਹੋਏ
ਇਕ ਘੜੀ ਦੇ ਵਿਚ ਕਰਤਾਰ ਸਿੰਘਾ ਜਮ੍ਹਾਂ ਸੈਂਕੜੇ ਆ ਨਰ ਨਾਰ ਹੋਏ

ਗੁਰੂ ਜੀ ਕੋਲ ਬੁਰਹਾਨ ਪੁਰ ਦੀ ਸੰਗਤ ਨੇ ਦੀਵਾਨ ਵਿਚ ਆ ਕੇ
ਆਪੋ ਆਪਣੀ ਭਾਵਨਾ ਪ੍ਰਗਟ ਕਰਨੀ

ਗੁਰਾਂ ਹੁਕਮ ਕੀਤਾ ਸਿੰਘਾਂ ਸਾਰਿਆਂ ਨੂੰ ਹੋਵੇ ਤਿਆਰ ਦੀਵਾਨ ਸਜਾਵਣੇ ਨੂੰ
ਤੰਬੂ ਗੱਡ ਖੜੇ ਕਰੋ ਸਾਇਬਾਨਾਂ ਜਲ ਲਿਆਓ ਛਿੜਕਾ ਕਰਾਵਣੇ ਨੂੰ
ਸਿੰਘਾਂ ਤੁਰਤ ਸਾਮਾਨ ਤਯਾਰ ਕੀਤਾ ਖੜੇ ਰਹਿਣ ਨਿਤ ਹੁਕਮ ਬਜਾਵਣੇ ਨੂੰ
ਜਿਨ੍ਹਾਂ ਘਰ ਤੇ ਬਾਹਰ ਵਿਸਾਰ ਦਿਤੇ ਸਿਰਫ ਗੁਰਾਂ ਦੀ ਸੇਵ ਕਮਾਵਣੇ ਨੂੰ
ਗੱਦੀ ਲਾ ਕੇ ਤੁਰਤ ਤਿਆਰ ਕੀਤੀ ਉਤੇ ਗੁਰੂ ਮਹਾਰਾਜ ਬਠਾਵਣੇ ਨੂੰ
ਜਿਗ੍ਹਾ ਕਲਗੀਆਂ ਪਹਿਨ ਹਥਿਆਰ ਸਾਰੇ ਬੈਠੇ ਗੁਰੂ ਜੀ ਦਰਸ ਦਿਖਾਵਣੇ ਨੂੰ
ਕੋਈ ਪਕੜ ਪਖਾ ਸਿੰਘ ਖੜਾ ਹੋਇਆ ਕੋਈ ਸੀਸ ਤੇ ਚੌਰ ਝੁਲਾਵਣੇ ਨੂੰ
ਕਈ ਪਹਿਨ ਹਥਯਾਰ ਤਯਾਰ ਖੜੇ ਚੋਬਦਾਰ ਹੈ ਭੀੜ ਹਟਾਵਣੇ ਨੂੰ
ਕਈ ਹੱਥ ਬਧੀ ਅੱਗੇ ਖੜੇ ਹੋਏ ਜਨਮ ਮਰਨ ਜੰਜੀਰ ਤੁੜਾਵਣੇ ਨੂੰ
ਰੂਪ ਸ਼ੇਰ ਦਾ ਗੁਰੂ ਗੋਬਿੰਦ ਸਿੰਘ ਜੀ ਬੈਠੇ ਪਾਪ ਦੇ ਮਿਰਗ ਮੁਕਾਵਣੇ ਨੂੰ
ਲੋਕਾਂ ਜਾ ਕੇ ਦਸਿਆ ਸ਼ਹਿਰ ਅੰਦਰ ਨਰ ਨਾਰ ਆਏ ਦਰਸ ਪਾਵਣੇ ਨੂੰ
ਬੰਦ ਬਾਣੀਏਂ ਹਟੀਆਂ ਕਰ ਆਏ ਸਭੋ ਆ ਗਏ ਸੁਨਣ ਸੁਣਾਵਣੇ ਨੂੰ
ਲੋਕ ਦੇਖ ਸਰੂਪ ਨੂੰ ਮੋਹਤ ਹੋਏ ਚਕੋਰ ਦੇਖ ਜਿਉਂ ਚੰਦ ਸੁਹਾਵਣੇ ਨੂੰ
ਤੇਜ ਕਿਸੇ ਨੇ ਝਲਿਆ ਮੂਲ ਨਾਹੀਂ ਸਾਰੇ ਝੁਕੇ ਆ ਸੀਸ ਨਿਵਾਵਣੇ ਨੂੰ

ਕੋਈ ਆਖਦਾ ਰਾਜਾ ਹੈ ਕਿਸੇ ਥਾਂ ਦਾ ਸੈਰ ਚਲਿਆ ਦੇਖ ਦਿਖਾਵਣੇ ਨੂੰ
ਕੋਈ ਆਖਦਾ ਆਪ ਮਹਾਰਾਜਾ ਆਯਾ ਸਚਖੰਡ ਤੋਂ ਪਾਪ ਮਿਟਾਵਣੇ ਨੂੰ
ਕੋਈ ਆਖਦਾ ਦੂਸਰਾ ਹੈ ਸੂਰਜ ਚੜ੍ਹਿਆ ਪਾਪ ਦੀ ਧੁੰਧ ਉਡਾਵਣੇ ਨੂੰ
ਕੋਈ ਆਖਦਾ ਚੰਦ ਅਕਾਸ਼ ਵਿਚੋਂ ਆਯਾ ਧਰਤ ਉਤੇ ਠੰਡ ਪਾਵਣੇ ਨੂੰ
ਇੰਦ੍ਰ ਆਖਦੇ ਆ ਗਿਆ ਸਵਰਗ ਵਿਚੋਂ ਮਾਤ ਲੋਕ ਤਾਈਂ ਦਰਸਾਵਣੇ ਨੂੰ
ਆਯਾ ਬਾਦਸ਼ਾਹ ਕਿਸੇ ਵਲੈਤ ਦਾ ਏ ਕੋਈ ਆਖਦਾ ਤੀਰਥੀ ਨ੍ਹਾਵਣੇ ਨੂੰ
ਕਪਲਦੇਵ ਨੇ ਮੁੜ ਅਵਤਾਰ ਲਿਆ ਭਾਵੇਂ ਆਦਿ ਔਤਾਰ ਅਖਾਵਣੇ ਨੂੰ
ਏਹਨਾਂ ਧਾਰਿਆ ਰੂਪ ਨਰਸਿੰਘ ਦਾ ਏ ਧਰਮ ਭਗਤ ਪ੍ਰਹਿਲਾਦ ਬਚਾਵਣੇ ਨੂੰ
ਕੋਈ ਆਖਦਾ ਇਹ ਸ਼ੰਭੂਨਾਥ ਭੋਲਾ ਆਯਾ ਕਾਮ ਕਰੋਧ ਜਲਾਵਣੇ ਨੂੰ
ਚਤ੍ਰਮੁਖੀ ਆ ਬ੍ਰਹਮਾ ਨੇ ਰੂਪ ਧਰਿਆ ਚਾਰ ਵੇਦ ਪ੍ਰਚਾਰ ਕਰਾਵਾਣੇ ਨੂੰ
ਪਰਸਰਾਮ ਜਾਂ ਹੋ ਅਵਤਾਰ ਆਇਆ ਦੇਖੋ ਮਾਰ ਮਲੇਛ ਮੁਕਾਵਣੇ ਨੂੰ
ਰਾਮਚੰਦ੍ਰ ਨੂੰ ਜਾਂ ਬਨੋਬਾਸ ਮਿਲਿਆ ਪਿਛੋਂ ਚਲਿਆ ਭਰਥ ਮਨਾਵਣੇ ਨੂੰ
ਚਲੇ ਕ੍ਰਿਸ਼ਨ ਜੀ ਧਨਖ ਤੇ ਬਾਨ ਲੈ ਕੇ ਪਾਪੀ ਕੰਸ ਦੇ ਪਕੜ ਪਟਕਾਵਣੇ ਨੂੰ
ਰਾਗ ਦ੍ਵੈਖ ਇਹ ਮੱਲ ਚੰਡੂਰ ਦੇਵੇ ਜੜ੍ਹ ਪਕੜ ਕੇ ਤੁਰਤ ਪੁਟਾਵਣੇ ਨੂੰ
ਦੇਖੋ ਰਾਮ ਜੀ ਚੜੇ ਕਰੋਧ ਕਰਕੇ ਲੰਕਾ ਪਾਪ ਪਾਖੰਡ ਲੁਟਾਵਣੇ ਨੂੰ
ਜਨਮ ਮਰਨ ਦਾ ਏਹ ਸਮੁੰਦ ਵਡਾ ਚਲੇ ਨਾਮ ਦਾ ਪੁਲ ਬੰਨ੍ਹਾਵਣੇ ਨੂੰ
ਕਲਜੁਗ ਪਾਪੀ ਕਾਲੀ ਨਾਗ ਵਾਂਗੂੰ ਚਲੇ ਨੰਦ ਨੰਦਨ ਨਥ ਲਿਆਵਣੇ ਨੂੰ
ਦੇਖੋ ਮਾਰ ਹੰਕਾਰ ਸਿਸਪਾਲ ਤਾਈਂ ਭਗਤੀ ਰਾਧਕਾ ਚਲੇ ਪ੍ਰਨਾਵਣੇ ਨੂੰ
ਜਾਂ ਇਹ ਦੱਤਾਤਰੇ ਦਾ ਝੁੰਡ ਫਿਰਦਾ ਵਗੀ ਰਾਗ ਦਾ ਜੋਰ ਫੈਲਾਵਣੇ ਨੂੰ
ਜਾਂ ਇਹ ਰੂਪ ਅਕਾਲ ਨੇ ਧਾਰਿਆ ਏ ਬਲ ਰਾਜੇ ਦੇ ਛਲਣ ਛਲਾਵਣੇ ਨੂੰ
ਕੋਲੋਂ ਉਠ ਵਜ਼ੀਰ ਨੇ ਸਭਾ ਅੰਦਰ ਭਰਮ ਸਭ ਦਾ ਦੂਰ ਕਰਾਵਣੇ ਨੂੰ
ਕਹਿਆ ਇਹ ਹੈ ਗੋਬਿੰਦ ਸਿੰਘ ਜੀ ਆਏ ਜਗਤ ਦੇ ਪਾਰ ਲੰਘਾਵਣੇ ਨੂੰ
ਗੁਰੂ ਨਾਨਕ ਦੀ ਗੱਦੀ ਤੇ ਥਾਂ ਦਸਵੇਂ ਬੈਠੇ ਨਾਮ ਅਕਾਲ ਜਪਾਵਣੇ ਨੂੰ
ਹੋਰ ਅਲਫ ਤੋਂ ਲੈ ਕੇ ਯੇ ਤਾਈਂ ਸਾਰਾ ਫੋਲਿਆ ਹਾਲ ਸਮਝਾਵਣੇ ਨੂੰ
ਜੇ ਤਾਂ ਪੁਛੋਂ ਤੁਸੀਂ ਉਹ ਵਜ਼ੀਰ ਕੀਹਦਾ ਦਸਾਂ ਤੁਸਾਂ ਦਾ ਭਰਮ ਗਵਾਵਣੇ ਨੂੰ

ਛਡ ਦੇਸ ਪੰਜਾਬ ਨੂੰ ਵਲ ਦਖਣ ਚਾਹਿਆ ਗੁਰੂ ਜੀ ਜਦੋਂ ਸੀ ਆਵਣੇ ਨੂੰ
ਤਦੋਂ ਸ਼ਾਹ ਬਹਾਦਰ ਬਾਦਸ਼ਾਹ ਨੇ ਗੁਰੂ ਜੀ ਦੀ ਟਹਿਲ ਕਮਾਵਣੇ ਨੂੰ
ਦਿਤਾ ਨਾਲ ਸੀ ਇਕ ਵਜ਼ੀਰ ਆਜ਼ਮ ਗੁਰ ਹੁਕਮ ਬਜਾ ਲਿਆਵਣੇ ਨੂੰ
ਜੇਹੜੇ ਸ਼ਹਿਰ ਜਾ ਕੇ ਗੁਰ ਕਰਨ ਡੇਰਾ ਲਯਾਵੇ ਰਸਦ ਉਹ ਖਾਣ ਪਕਾਵਣੇ ਨੂੰ
ਹੁਕਮ ਸ਼ਾਹ ਦਾ ਲਿਖਯਾ ਪਾਸ ਓਹਦੇ ਸਾਰੇ ਮੁਲਕ ਤੇ ਜਾ ਬਜਾਵਣੇ ਨੂੰ
ਗੁਰ ਸੇਵ ਕਰਾਂਵਦਾ ਹਾਕਮਾਂ ਤੋਂ ਰਹੇ ਤੱਕਦਾ ਗੁਰ ਫੁਰਮਾਵਣੇ ਨੂੰ
ਟਹਿਲ ਕਰੇ ਹਮੇਸ਼ ਕਰਤਾਰ ਸਿੰਘਾ ਕਰੇ ਸਫਲ ਇਸ ਜਨਮ ਦੇ ਪਾਵਣੇ ਨੂੰ

ਬਹਾਦਰ ਸ਼ਾਹ ਦੇ ਵਜ਼ੀਰ ਨੇ ਗੁਰੂ ਜੀ ਦੀ ਵਡਿਆਈ ਕਰਨੀ

ਉਠ ਸਭਾ ਦੇ ਵਿਚ ਵਜ਼ੀਰ ਦਾਨੇ ਹਾਲ ਗੁਰਾਂ ਦਾ ਖੋਲ੍ਹ ਸੁਨਾਯਾ ਏ
ਕੀਤੀ ਸਿਫਤ ਵਜ਼ੀਰ ਤਕਰੀਰ ਕਰਕੇ ਜੋ ਕੁਝ ਸੁਖਨ ਜ਼ਬਾਨ ਤੇ ਆਯਾ ਏ
ਗੁਰੂ ਆਦਿ ਥੀਂ ਲੈ ਗੁਰਾਂ ਸਾਰਿਆਂ ਦਾ ਵਖੋ ਵਖਰਾ ਨਾਮ ਜਤਾਯਾ ਏ
ਹੁਣ ਮਾਰ ਮਲੇਛ ਮੁਕਾਵਨੇ ਨੂੰ ਇਹ ਦਸਵਾਂ ਰੂਪ ਵਟਾਯਾ ਏ
ਪਿਛੇ ਰਹੇ ਫਕੀਰੀ ਦੇ ਭੇਖ ਅੰਦਰ ਏਹਨਾਂ ਹੱਥ ਤਲਵਾਰ ਨੂੰ ਪਾਯਾ ਏ
ਮੀਰੀ ਪੀਰੀ ਏਹਨਾਂ ਅਖਤਯਾਰ ਕੀਤੀ ਸ਼ਹਿਨਸ਼ਾਹ ਫਿਰ ਨਾਮ ਧਰਾਯਾ ਏ
ਨਾਮ ਦਾਸ ਰਖਵਾਣਾ ਛਡ ਦਿਤਾ ਸਿੰਘ ਆਪਣਾ ਨਾਮ ਅਖਵਾਯਾ ਏ
ਬੈਠ ਤਖਤ ਉਤੇ ਵਾਂਗ ਬਾਦਸ਼ਾਹ ਦੇ ਛਤਰ ਆਪਣੇ ਸੀਸ ਝੁਲਾਯਾ ਏ
ਫੌਜਾਂ ਰਖੀਆਂ ਤੇ ਕਿਲ੍ਹੇ ਕਾਇਮ ਕੀਤੇ ਧੌਂਸਾ ਆਪਣੇ ਨਾਮ ਬਜਵਾਯਾ ਏ
ਝੰਡੇ ਵਿਚ ਮੈਦਾਨ ਦੇ ਗੱਡ ਕੇ ਤੇ ਮੱਥਾ ਬਾਦਸ਼ਾਹ ਦੇ ਨਾਲ ਲਾਯਾ ਏ
ਨਹੀਂ ਕਿਸੇ ਦੀ ਸਿਰ ਤੇ ਈਨ ਮੰਨੀ ਪੰਥ ਤੀਸਰਾ ਹੋਰ ਚਲਾਯਾ ਏ
ਦੂਰ ਕਰ ਕੇ ਭੇਦ ਪਾਖੰਡ ਸਾਰੇ ਨਾਮ ਇਕ ਅਕਾਲ ਜਪਾਯਾ ਏ
ਪੈਰ ਹਿੰਦੂਆਂ ਵਿਚ ਨਾ ਰਖਿਆ ਏ ਮੇਲ ਨਾਲ ਤੁਰਕਾਂ ਨਹੀਂ ਚਾਹਯਾ ਏ
ਪੂਜਾ ਠਾਕੁਰਾਂ ਦੀ ਬੈਠ ਨਹੀਂ ਕੀਤੀ ਸਿਰ ਨਹੀਂ ਮਸੀਤ ਨਿਵਾਯਾ ਏ
ਜੰਞੂ ਘਤਿਆ ਗੱਲ ਦੇ ਵਿਚ ਨਾਹੀਂ ਟਿੱਕਾ ਘੋਲ ਮਥੇ ਨਹੀਂ ਲਾਯਾ ਏ
ਪਾ ਤਸਬੀਆਂ ਬਨੇ ਨ ਮੂਲ ਕਾਜੀ ਤੰਬਾ ਤੇੜ ਨਾ ਪਾ ਫੁਲਾਯਾ ਏ
ਸੱਚਾ ਮਜ਼ੁਬ ਨ ਵਿਚ ਜਹਾਨ ਕੋਈ ਇਹ ਆਰਫਾਂ ਖੂਬ ਅਜ਼ਮਾਯਾ ਏ

ਏਸੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਪੰਥ ਖਾਲਸਾ ਖ਼ੂਬ ਸਜਾਯਾ ਏ
ਬੋਦੀ ਰਖ ਕੇ ਬਣੇ ਨ ਮੂਲ ਪੰਡਤ ਕਾਜ਼ੀ ਬਨੇ ਨ ਲਿੰਗ ਵਢਾਯਾ ਏ
ਕਾਇਮ ਰਖਿਆ ਕੁਦਰਤੀ ਸ਼ਕਲ ਤਾਈਂ ਰੋਮ ਇਕ ਨ ਕਿਤੋਂ ਕਟਾਯਾ ਏ
ਪੰਥ ਸਾਜਿਆ ਰੰਗ ਰੰਗੀਲੜਾ ਹੈ ਸ਼ੇਰ ਗਿਦੜੋਂ ਪਕੜ ਬਨਾਯਾ ਏ
ਨਾਮ ਵਾਹਿਗੁਰੂ ਦਾ ਦਿਤਾ ਸਭ ਤਾਈਂ ਵੇਦ ਪੰਜਵਾਂ ਤਿਆਰ ਕਰਾਯਾ ਏ
ਹਿੰਦੂ ਧਰਮ ਦੀ ਰਖਯਾ ਕਰਨ ਖਾਤਰ ਖੰਡਾ ਹੱਥ ਦੇ ਵਿਚ ਉਠਾਯਾ ਏ
ਨਹੀਂ ਖੌਫ ਕੀਤਾ ਬਾਦਸ਼ਾਹਾਂ ਕੋਲੋਂ ਜੰਗ ਹੋ ਨਿਧੜਕ ਮਚਾਯਾ ਏ
ਤੋੜ ਸੁਟਿਆ ਮਾਨ ਗੁਮਾਨ ਸਾਰਾ ਵਖਤ ਪਕੜ ਚੁਗੱਤਿਆਂ ਪਾਯਾ ਏ
ਹਿੰਦੂ ਧਰਮ ਦੇ ਵਾਸਤੇ ਜੰਗ ਕੀਤੇ ਭਾਰਤ ਵਰਸ਼ ਰੁੜ੍ਹਦਾ ਬੰਨੇ ਲਾਯਾ ਏ
ਬਾਈਧਾਰਾਂ ਦੇ ਜੋ ਰਾਜਪੂਤ ਡੋਗਰ ਮੂੰਹ ਓਹਨਾਂ ਦਾ ਮਾਰ ਭਵਾਯਾ ਏ
ਲੱਖਾਂ ਫੌਜ ਔਰੰਗੇ ਦੀ ਗਰਕ ਕੀਤੀ ਹਿੰਦੂ ਧਰਮ ਨੂੰ ਕਾਇਮ ਰਖਾਇਆ ਏ
ਚਾਰੇ ਸਾਹਿਬਜ਼ਾਦੇ ਤੇ ਪਰਵਾਰ ਸਾਰਾ ਪਰਸਵਾਰਥੋਂ ਘੋਲ ਘੁਮਾਇਆ ਏ
ਭਾਈ ਬੰਦ ਲੱਖਾਂ ਸਿਖ ਵਾਰ ਕਰਕੇ ਹਥੋਂ ਜ਼ਾਲਮਾਂ ਮੁਲਕ ਬਚਾਇਆ ਏ
ਏਸ ਜੰਗ ਮੈਦਾਨ ਦਰਯਾ ਅੰਦਰ ਹਥੀਂ ਸਭ ਪਰਵਾਰ ਰੁੜ੍ਹਾਇਆ ਏ
ਲੱਖਾਂ ਭਰੇ ਖਜ਼ਾਨਿਆਂ ਰੋੜ੍ਹ ਦਿਤੇ ਗਮ ਰਤੀ ਨ ਦਿਲ ਨੂੰ ਲਾਇਆ ਏ
ਏਹਨਾਂ ਚਿੜੀਆਂ ਤੋਂ ਬਾਜ ਮਰਵਾ ਦਿਤੇ ਸਵਾ ਲਖ ਨਾਲ ਇਕ ਲੜਾਇਆ ਏ
ਸ਼ੇਰ ਗਿੱਦੜਾਂ ਨੇ ਫੜ ਜ਼ੇਰ ਕੀਤੇ ਅਖੀਂ ਦੇਖ ਹਥੀਂ ਅਜ਼ਮਾਇਆ ਏ
ਜ਼ੁਲਮ ਜ਼ਾਲਮਾਂ ਜ਼ੋਰ ਤਰੋੜ ਕਰਕੇ ਝੰਡਾ ਧਰਮ ਦਾ ਫੇਰ ਝੁਲਾਇਆ ਏ
ਖੋਹ ਲਈ ਪੰਜਾਬ ਚੁਗਤਿਆਂ ਤੋਂ ਸਾਰੇ ਪੰਥ ਦਾ ਰਾਜ ਕਰਾਇਆ ਏ
ਇਹਨਾਂ ਤਾਰ ਪੰਜਾਬ ਖਰਾਬ ਤਾਈਂ ਏਸ ਦੇਸ਼ ਵਲੇ ਚਿੱਤ ਚਾਇਆ ਏ
ਭਲੇ ਭਾਗ ਤੁਸਾਡੜੇ ਸੁਨੋ ਲੋਕੋ ਗੁਰੂ ਤੁਸਾਂ ਨੂੰ ਤਾਰਨੇ ਆਇਆ ਏ
ਏਹ ਸੁਣਕੇ ਸਿਫਤ ਦਸਮੇਸ਼ ਜੀ ਦੀ ਨਾਰੀ ਨਰ ਨੇ ਸੀਸ ਝੁਕਾਇਆ ਏ
ਲਗ ਗਏ ਨੇ ਮਾਇਆ ਦੇ ਢੇਰ ਵਡੇ ਧਨ ਬੇਹਿਸਾਬ ਚੜ੍ਹਾਇਆ ਏ
ਹੱਥ ਜੋੜਕੇ ਸਭ ਅਰਦਾਸ ਕਰਦੇ ਗਲੀਂ ਪੱਲੜਾ ਸਭ ਨੇ ਪਾਇਆ ਏ
ਸਿਖ ਆਪਣੇ ਕਰੋ ਮਹਾਰਾਜ ਸਾਨੂੰ ਛੋਟੇ ਵੱਡੇ ਨੇ ਆਖ ਸੁਨਾਇਆ ਏ

ਨਿਹਚਾ ਦੇਖਕੇ ਗੁਰਾਂ ਨੂੰ ਮੇਹਰ ਆਈ ਵਿਚੋਂ ਪੰਜਾਂ ਸਿੰਘਾਂ ਨੂੰ ਬਣਾਇਆ ਏ
ਦਸੀ ਸਿਖ ਦੀ ਉਨ੍ਹਾਂ ਨੂੰ ਰੀਤ ਸਾਰੀ ਇਹ ਮੁਖ ਥੀਂ ਚਾਹ ਫੁਰਮਾਇਆ ਏ
ਕਰੋ ਸਭ ਨੂੰ ਤੁਸੀਂ ਉਪਦੇਸ਼ ਸਿਖੀ ਅਸੀਂ ਤੁਸਾਂ ਨੂੰ ਮਹੰਤ ਬਣਾਇਆ ਏ
ਆਪ ਗੁਰੂ ਜੀ ਬੈਠ ਦੀਵਾਨ ਅੰਦਰ ਨਾਮ ਦਾਨ ਉਪਦੇਸ਼ ਦ੍ਰਿੜਾਇਆ ਏ
ਜਾਪ ਇਕ ਅਕਾਲ ਦਾ ਦਸ ਦਿਤਾ ਪੂਜਾ ਮੜ੍ਹੀ ਮਸਾਨ ਹਟਾਇਆ ਏ
ਕਰੋ ਸਾਧ ਤੇ ਸੰਤ ਦੀ ਦੇਖ ਸੇਵਾ ਹੋਰ ਭੇਖ ਪਾਖੰਡ ਉਡਾਇਆ ਏ
ਤਿੰਨ ਦਿਨ ਲਗਾ ਰਿਹਾ ਬਾਹਰ ਡੇਰਾ ਕੌਤਕ ਹੋਂਵਦਾ ਨਿਤ ਸਵਾਇਆ ਏ
ਜੀਉਣ ਦਾਸ ਮਹੰਤ ਨੇ ਦਿਨ ਚੌਥੇ ਪੈਰੀਂ ਗੁਰਾਂ ਦੇ ਸੀਸ ਨਿਵਾਇਆ ਏ
ਚਲੋ ਗੁਰੂ ਜੀ ਮੇਰੇ ਮਕਾਨ ਅੰਦਰ ਮੇਰਾ ਮਕਾਨ ਅੰਦਰੋਂ ਹੁਲਸਾਇਆ ਏ
ਮੈਂ ਦਾਸ ਹੋ ਕਰਾਂਗਾ ਆਪ ਸੇਵਾ ਤਨ ਧਨ ਏਹ ਆਪ ਦੀ ਮਾਇਆ ਏ
ਲੈ ਕੇ ਗੁਰਾਂ ਨੂੰ ਸ਼ਹਿਰ ਦੇ ਵਿਚ ਆਯਾ ਡੇਰਾ ਵਿਚ ਮਕਾਨ ਲਵਾਇਆ ਏ
ਵਡੇ ਪਰੇਮ ਦੇ ਨਾਲ ਕਰਤਾਰ ਸਿੰਘਾ ਸੇਵਾ ਵਿਚ ਉਸ ਚਿੱਤ ਨੂੰ ਲਾਇਆ ਏ

### ਜੀਉਣ ਦਾਸ ਮਹੰਤ ਨੇ ਗੁਰੂ ਜੀ ਦੀ ਸੇਵਾ ਕਰਨੀ ਤੇ ਸੰਤ ਜੈਤ ਰਾਮ ਦਾ ਮਿਲਾਪ ਹੋਣਾ

ਜੀਉਣ ਦਾਸ ਬਹਿਰਾਮਪੁਰ ਸ਼ਹਿਰ ਅੰਦਰ ਵਡਾ ਸਾਧ ਮਹੰਤ ਕਹਾਂਵਦਾ ਸੀ
ਨਾਮਵਰ ਮਸ਼ਹੂਰ ਸੀ ਦੇਸ ਅੰਦਰ ਵਡਾ ਮੁਲਕ ਜਾਗੀਰ ਰਖਾਂਵਦਾ ਸੀ
ਗੱਦੀ ਵਡੀ ਸੀ ਉਹ ਬੈਰਾਗੀਆਂ ਦੀ ਮਾਲਕ ਗੱਦੀ ਦਾ ਉਹ ਸਦਾਂਵਦਾ ਸੀ
ਕਰਨ ਅਦਬ ਅਮੀਰ ਗ੍ਰੀਬ ਓਹਦਾ ਹਰ ਕੋਈ ਆਣ ਕੇ ਸੀਸ ਨਿਵਾਂਵਦਾ ਸੀ
ਰਾਤ ਦਿਨੇ ਲੰਗਰ ਨਿਤ ਰਹੇ ਜਾਰੀ ਆਏ ਗਏ ਦੀ ਸੇਵ ਕਮਾਂਵਦਾ ਸੀ
ਭਜਨ ਨਿਤ ਭਗਵਾਨ ਦਾ ਰਹੇ ਕਰਦਾ ਐਵੇਂ ਦੰਮ ਨਾ ਮੂਲ ਗਵਾਂਵਦਾ ਸੀ
ਨਾਲ ਗੁਰੂ ਜੀ ਦੇ ਵਡੀ ਪ੍ਰੀਤ ਹੋ ਗਈ ਜਿਵੇਂ ਚੰਦ ਚਕੋਰ ਨੂੰ ਚਾਂਹਵਦਾ ਸੀ
ਮੁਖ ਗੁਰਾਂ ਦਾ ਕੌਲ ਦੇ ਫੁਲ ਵਾਂਗੂ ਭੌਰੇ ਵਾਂਗ ਹੋ ਵਾਸ਼ਨਾਂ ਪਾਂਵਦਾ ਸੀ
ਹੱਥ ਬੰਨ੍ਹ ਖੜਾ ਰਹੇ ਟਹਿਲ ਅੰਦਰ ਜੋ ਕਹਿਣ ਬਜਾ ਲਿਆਂਵਦਾ ਸੀ
ਹਥੀਂ ਆਪਣੀ ਵਾਂਗ ਗੁਲਾਮ ਹੋ ਕੇ ਦੋਵੇਂ ਵਕਤ ਅਸ਼ਨਾਨ ਕਰਾਂਵਦਾ ਸੀ
ਲੰਗ੍ਰ ਵਿਚ ਕਰੇ ਸਾਰੀ ਟਹਿਲ ਆਪੇ ਰਸਦ ਬਸਦ ਤਮਾਮ ਪਹੁੰਚਾਂਵਦਾ ਸੀ

ਜਦੋਂ ਗੁਰੂ ਜੀ ਬੈਠਦੇ ਸਭਾ ਅੰਦਰ ਸਿਰ ਤੇ ਚੌਰ ਲੈ ਛੱਤ੍ਰ ਝੁਲਾਂਵਦਾ ਸੀ
ਬੜੀ ਪ੍ਰੀਤ ਕਰ ਕੇ ਰੀਤ ਸੇਵਕਾਂ ਦੀ ਗੁਰੂ ਜੀ ਨੂੰ ਖੁਸ਼ ਰਖਾਂਵਦਾ ਸੀ
ਬਾਰ ਬਾਰ ਲੈ ਕੇ ਚਰਨ ਧੂੜ ਤਾਈਂ ਮੱਥੇ ਲਾਂਵਦਾ ਸੀਸ ਝੁਕਾਂਵਦਾ ਸੀ
ਦਿਨੇ ਵਿਚ ਦੀਵਾਨ ਦੇ ਰਹੇ ਹਾਜ਼ਰ ਰਾਤੀਂ ਪਲੰਘ ਦੀ ਸੇਵ ਉਠਾਂਵਦਾ ਸੀ
ਗੁਰੂ ਜੀ ਨੂੰ ਸੈਰ ਕਰਾ ਕੇ ਤੇ ਪਖਾ ਝਲਦਾ ਹਵਾ ਕਰਾਂਵਦਾ ਸੀ
ਸਤਿਗੁਰਾਂ ਨੂੰ ਮੰਨ ਕੇ ਪੀਰ ਵੱਡਾ ਆਪ ਵਾਂਗ ਮੁਰੀਦ ਸੁਹਾਂਵਦਾ ਸੀ
ਰਾਮ ਕ੍ਰਿਸ਼ਨ ਜੀ ਧਾਰਕੇ ਰੂਪ ਆਏ ਨਿਗ੍ਹਾ ਓਸਦੀ ਵਿਚ ਇਹ ਆਂਵਦਾ ਸੀ
ਤਨ ਮਨ ਲਾ ਕੇ ਆਪ ਟਹਿਲ ਕਰੇ ਲੋਕ ਸ਼ਹਿਰ ਦੇ ਪ੍ਰੇਰ ਲਿਆਂਵਦਾ ਸੀ
ਸ਼ਾਹੂਕਾਰ ਤੇ ਹੋਰ ਅਮੀਰ ਜਿਹੜੇ ਭੇਟਾ ਸਭ ਨੂੰ ਆਖ ਦਿਵਾਂਵਦਾ ਸੀ
ਲੋਕ ਸ਼ਹਿਰ ਦੇ ਵਸ ਪਰੇਮ ਹੋਏ ਇਕ ਆਂਵਦਾ ਤੇ ਇਕ ਜਾਂਵਦਾ ਸੀ
ਰਹੇ ਭੀੜ ਹਮੇਸ਼ ਦੀਵਾਨ ਅੰਦਰ ਸਾਰਾ ਦਿਨ ਹਿਸਾਬ ਨ ਆਂਵਦਾ ਸੀ
ਗੁਰੂ ਸਦ ਗਰੀਬਾਂ ਨੂੰ ਵੰਡ ਦੇਂਦੇ ਮਾਲ ਨਕਦ ਜੋ ਕੋਈ ਚੜ੍ਹਾਂਵਦਾ ਸੀ
ਪੈਸਾ ਗੋਲਕ ਦੇ ਵਿਚ ਨ ਕਰਨ ਦਾਖਲ ਭੋਜਨ ਛਕਣ ਜੇ ਕੋਈ ਛਕਾਂਵਦਾ ਸੀ
ਏਸੇ ਤਰ੍ਹਾਂ ਕਈ ਦਿਨ ਗੁਜਰ ਗਏ ਜੀਊਣ ਦਾਸ ਇਹ ਟਹਿਲ ਕਮਾਂਵਦਾ ਸੀ
ਸਤਿਗੁਰਾਂ ਦੇ ਪਾਸ ਇਕ ਸਾਧ ਆਇਆ ਬੜਾ ਸੰਤ ਅਤੀਤ ਅਖਾਂਵਦਾ ਸੀ
ਜੈਤ ਰਾਮ ਸੀ ਓਸ ਦਾ ਨਾਮ ਰੌਸ਼ਨ ਮੇਲ ਗੁਰਾਂ ਦੇ ਨਾਲ ਰਖਾਂਵਦਾ ਸੀ
ਸਿੱਖੀ ਸੇਵਕੀ ਸ਼ਹਿਰ ਦੇ ਵਿਚ ਹੈਸੀ ਏਸ ਵਾਸਤੇ ਨਿਤ ਉਹ ਆਂਵਦਾ ਸੀ
ਗੁਰੂ ਜੀ ਦਾ ਕਰਨ ਦੀਦਾਰ ਆਇਆ ਹੱਥ ਜੋੜਕੇ ਸੀਸ ਝੁਕਾਂਵਦਾ ਸੀ
ਬੜੇ ਨਾਲ ਪਰੇਮ ਕਰਤਾਰ ਸਿੰਘਾ ਸਤਿਗੁਰਾਂ ਨੂੰ ਬਚਨ ਸੁਣਾਂਵਦਾ ਸੀ

### ਜੈਤ ਰਾਮ ਨੇ ਗੁਰੂ ਜੀ ਪਾਸੋਂ ਅਗੇ ਜਾਣ ਸੰਬੰਧੀ ਪੁਛਣਾ

ਕਲਜੁਗ ਅੰਦਰ ਅਸਾਂ ਪਾਪੀਆਂ ਨੂੰ ਜੈਤ ਰਾਮ ਆਖ ਤੁਸੀਂ ਤਾਰਦੇ ਹੋ
ਜਦੋਂ ਆਣ ਕੇ ਧਰਮ ਦਾ ਨਸ਼ਟ ਹੁੰਦਾ ਰੂਪ ਆਣ ਕੇ ਜਗ ਤੇ ਧਾਰਦੇ ਹੋ
ਜੁਗੋ ਜੁਗ ਤੁਸਾਂ ਕਈ ਰੂਪ ਧਾਰੇ ਧਰਮ ਬੇਦ ਤੇ ਸੰਤ ਉਭਾਰਦੇ ਹੋ
ਸਾਧ ਰਖ ਕੇ ਮਾਰ ਕੇ ਦੁਸ਼ਟ ਪਾਪੀ ਭਾਰ ਧਰਤ ਦੇ ਸਿਰ ਤੋਂ ਟਾਰਦੇ ਹੋ
ਸਤਿਜੁਗ ਅੰਦਰ ਕਪਲ ਦੇਵ ਹੋਏ ਤ੍ਰੇਤੇ ਰਾਮ ਸਰੂਪ ਸਵਾਰਦੇ ਹੋ

ਦੁਆਪਰ ਆਣ ਕ੍ਰਿਸ਼ਨ ਦਾ ਰੂਪ ਧਰਿਆ ਸੰਗ ਗੋਪੀਆਂ ਖੇਲ ਖਲਾਰਦੇ ਹੋ
ਕਲਜੁਗ ਅੰਦਰ ਨਾਨਕ ਦੇਵ ਹੋਏ ਨਾਮ ਦਾਨ ਉਪਦੇਸ਼ ਪ੍ਰਚਾਰਦੇ ਹੋ
ਦਸ ਰੂਪ ਧਰਕੇ ਏਸੇ ਕਲੂ ਅੰਦਰ ਧਰਮ ਰਖਿਆ ਕਸ਼ਟ ਸਹਾਰਦੇ ਹੋ
ਸ਼ਰਨ ਰਖਦੇ ਤੁਸੀਂ ਨਿਮਾਣਿਆਂ ਨੂੰ ਨਾਸ ਕਰਨਹਾਰੇ ਹੰਕਾਰ ਦੇ ਹੋ
ਦੀਨ ਦਯਾਲ ਦੀਨਾ ਉੱਤੇ ਕਰੋ ਦਯਾ ਤੁਸੀਂ ਤਾਰਨੇਹਾਰ ਸੰਸਾਰ ਦੇ ਹੋ
ਜਿਹੜੀ ਕੂੰਟ ਦੇ ਸੈਰ ਨੂੰ ਚਿਤ ਕੀਤਾ ਜਾਣਾ ਕਿਧਰ ਨੂੰ ਚਿੱਤ ਚਿਤਾਰਦੇ ਹੋ
ਕਿਹੜੇ ਦੇਸ ਤੇ ਸ਼ਹਿਰ ਦੇ ਭਾਗ ਚੰਗੇ ਪਾਪ ਜਿਨ੍ਹਾਂ ਦੇ ਜਾ ਉਤਾਰਦੇ ਹੋ
ਅਸਾਂ ਦਾਸਾਂ ਨੂੰ ਰਖਣਾ ਸਦਾ ਚੇਤੇ ਬਿਰਦਪਾਲ ! ਨ ਦਾਸ ਵਿਸਾਰਦੇ ਹੋ
ਨਿਜ ਭਗਤ ਦੇ ਜਾਓ ਕਰਤਾਰ ਸਿੰਘਾ ਤੁਸੀਂ ਅੰਸ਼ ਅਵਤਾਰ ਕਰਤਾਰ ਦੇ ਹੋ

ਗੁਰੂ ਜੀ ਦਾ ਉੱਤਰ

ਸੁਣੋ ਸੰਤ ਜੀ ਜਾਵਣਾ ਅਸਾਂ ਕਿਥੇ ਇਹ ਤਾਂ ਭ੍ਰਮ ਝੂਠਾ ਪਿਆ ਮਾਰਦਾ ਏ
ਸਾਡਾ ਆਵਣਾ ਜਾਵਣਾ ਕੰਮ ਨਾਹੀਂ ਔਖਾ ਸੁਖਨ ਇਹ ਅਸਲ ਵਿਚਾਰ ਦਾ ਏ
ਅਸੀਂ ਆਪਦੇ-ਆਪਦੇ ਵਿਚ ਨਾਹੀਂ ਨ ਇਹ ਕੰਮ ਸਾਡੇ ਅਖਤਿਆਰ ਦਾ ਏ
ਸਾਡੀ ਨੱਥ ਹੈ ਖਸਮ ਦੇ ਹੱਥ ਅੰਦਰ ਭਾਣਾ ਮੰਨਿਆ ਸਿਰ ਕਰਤਾਰ ਦਾ ਏ
ਜਦੋਂ ਫੁਰੇ ਫੁਰਨਾ ਆ ਕੇ ਮਨ ਤਾਈਂ ਤਦੋਂ ਪੁਰਸ਼ ਦਲੀਲਾਂ ਨੂੰ ਧਾਰਦਾ ਏ
ਕਦੇ ਪੂਰਬੋਂ ਪਛੋਮੋਂ ਵਲ ਦੇਖਣ ਸੈਰ ਕਰੇ ਜਾਂ ਕਦੇ ਪਹਾੜ ਦਾ ਏ
ਮਾਇਆ ਪਈ ਨਚਾਂਵਦੀ ਬੰਦਿਆਂ ਨੂੰ ਜਿਵੇਂ ਖੇਲ ਮਦਾਰੀ ਦੀ ਤਾਰ ਦਾ ਏ
ਜਦੋਂ ਮਾਯਾ ਦੇ ਵਸ ਹੋ ਜੀਵ ਜਾਂਦਾ ਮਜ਼ਦੂਰ ਹੁੰਦਾ ਓਹਦੀ ਕਾਰ ਦਾ ਏ
ਭੁਲ ਜਾਂਵਦਾ ਅਸਲ ਸਰੂਪ ਤਾਈਂ ਸ਼ੇਰ ਗਿਦੜਾਂ ਨੂੰ ਪਿਆ ਚਾਰਦਾ ਏ
ਆਸ਼ਾ ਤ੍ਰਿਸ਼ਨਾਂ ਦੇ ਵਿਚ ਫਸ ਜਾਂਦਾ ਸਿਰ ਟੋਕਰਾ ਚੁਕਦਾ ਛਾਰ ਦਾ ਏ
ਬਾਦਸ਼ਾਹੀ ਤੇ ਤਖਤ ਨੂੰ ਛਡਕੇ ਤੇ ਬੋਰਾ ਚੁਕਦਾ ਸਿਰ ਘੁਮਿਆਰ ਦਾ ਏ
ਹੰਸ ਛਡ ਕੇ ਮੋਤੀਆਂ ਸੁਚਿਆਂ ਨੂੰ ਕੂੜਾ ਕਾਗ ਦੇ ਵਾਂਗ ਖਿਲਾਰਦਾ ਏ
ਜੀਵ ਆਤਮਾ ਮਨ ਦੇ ਲਗ ਆਖੇ ਕਈ ਸਿਰ ਤੇ ਦੁਖ ਸਹਾਰਦਾ ਏ
ਤੋਤੇ ਵਾਂਗ ਉਸ ਹਿਰਸ ਦੇ ਨੜੇ ਉੱਤੇ ਗਲ ਪਾਂਵਦਾ ਫਾਹ ਪਿਆਰ ਦਾ ਏ
ਦੁਧ ਛਡਕੇ ਆਤਮਾ ਗਯਾਨ ਵਾਲਾ ਮਖਨ ਪਾਣੀਓਂ ਪਿਆ ਨਿਤਾਰਦਾ ਏ

ਵਿਚ ਮੋਹ ਦੇ ਫਸ ਕੇ ਦਿਨੇ ਰਾਤੀਂ ਪਿਆ ਝੂਠੇ ਹੀ ਮਹਿਲ ਉਸਾਰਦਾ ਏ
ਅੰਤ ਜਮਾਂ ਤੋਂ ਖਾਂਵਦਾ ਮਾਰ ਜਾ ਕੇ ਪਾਪੀ ਪਾਪ ਕਰਕੇ ਸੁਖ ਪੁਕਾਰਦਾ ਏ
ਫੜ ਤਤਿਆਂ ਥੰਮਾਂ ਦੇ ਨਾਲ ਲਾਉਂਦੇ ਇਹ ਫਾਇਦਾ ਵਿਸ਼ੇ ਵਿਕਾਰ ਦਾ ਏ
ਨਹੀਂ ਫੇਰ ਚੁਰਾਸੀਉਂ ਵਾਰ ਆਵੇ ਮੁੜ ਮੁੜ ਕੇ ਜੂਨ ਨੂੰ ਧਾਰਦਾ ਏ
ਵਿਚ ਗਰਭ ਪਿਆ ਤੂੰਹੀਂ ਤੂੰਹੀਂ ਕਰੇ ਬਾਹਰ ਆਣ ਕੇ ਝਟ ਵਿਸਾਰਦਾ ਏ
ਜਿਨ੍ਹੂੰ ਪੂਰਿਆਂ ਗੁਰਾਂ ਦਾ ਗਯਾਨ ਹੋਇਆ ਫੜ ਕਟਦਾ ਸਿਰ ਹੰਕਾਰ ਦਾ ਏ
ਜਿਸ ਵਸ ਕੀਤਾ ਮਨ ਆਪਣੇ ਨੂੰ ਬਾਜ਼ੀ ਜਿਤਦਾ ਕਦੇ ਨ ਹਾਰਦਾ ਏ
ਅਸਾਂ ਦਿਲ ਦੇ ਦਰ ਸੰਕਲਪ ਕੀਤੇ ਇਕੋ ਆਸਰਾ ਸਿਰਜਨਹਾਰ ਦਾ ਏ
ਸਾਡੇ ਭਟਕਨਾਂ ਕੋਈ ਨ ਚਿੱਤ ਅੰਦਰ ਮੂਲ ਸ਼ੌਕ ਨ ਕਿਸੇ ਵਿਹਾਰ ਦਾ ਏ
ਜਿਧਰ ਖੜੇਗਾ ਜਾਂਗੇ ਖੁਸ਼ੀ ਹੋ ਕੇ ਆਗੂ ਸਾਡੜੀ ਉਹੋ ਮੁਹਾਰ ਦਾ ਏ
ਓਹਦੀ ਨਿਤ ਰਜ਼ਾ ਤੇ ਹਾਂ ਰਾਜ਼ੀ ਭਾਣਾ ਮੰਨਣਾ ਪ੍ਰਵਦਗਾਰ ਦਾ ਏ
ਪਤਾ ਹੁਕਮ ਦੇ ਬਾਝ ਨ ਝੁਲਦਾ ਏ ਸਚਾ ਹੁਕਮ ਇਹ ਓਸ ਦਾਤਾਰ ਦਾ ਏ
ਸਾਰੇ ਹੁਕਮ ਅੰਦਰ ਕਰਤਾਰ ਸਿੰਘਾ ਗੁਰੂ ਬਾਬਾ ਇਹ ਆਖ ਪੁਕਾਰਦਾ ਏ

ਗੁਰੂ ਜੀ ਨੇ ਨਦੇੜ ਜਾਣ ਦਾ ਇਰਾਦਾ ਦਸਣਾ

ਓਸ ਤਰਫ ਨੂੰ ਕਰਾਂਗੇ ਕੂਚ ਏਥੋਂ ਜਿਸ ਤਰਫ ਅਕਾਲ ਦਾ ਭਾਵਨਾ ਹੈ
ਰੰਗ ਵੇਖਣੇ ਅਸਾਂ ਕਰਤਾਰ ਦੇ ਨੇ ਇਕ ਥਾਂ ਨ ਚਿੱਤ ਅਟਕਾਵਣਾ ਹੈ
ਪੂਰੇ ਹੁਕਮ ਅਕਾਲ ਦੇ ਕਾਰਨ ਆਏ ਧਰਮ ਰਖਣਾ ਪਾਪ ਮਿਟਾਵਣਾ ਹੈ
ਮਾਯਾ ਰੂਪ ਤਲਾਬ ਸੰਸਾਰ ਅੰਦਰ ਵਾਂਗ ਕੌਲ ਦੇ ਝਟ ਲੰਘਾਵਣਾ ਹੈ
ਜਿਵੇਂ ਹੁਕਮ ਹੋਵੇ ਤਿਵੇਂ ਕਾਰ ਕਰਨੀ ਸਾਨੂੰ ਵਾਹਿਗੁਰੂ ਦਾ ਫੁਰਮਾਵਣਾ ਹੈ
ਅੰਨ ਜਲ ਜਿਧਰ ਅਗੋਂ ਲੈ ਚਲੇ ਏਥੋਂ ਵਲ ਨਦੇੜ ਦੀ ਜਾਵਣਾ ਹੈ
ਵਾਂਗ ਭੌਰ ਦੇ ਵਾਸ਼ਨਾਂ ਲੈਣ ਆਏ ਮਖੀ ਵਾਂਗ ਨ ਚਿੱਤ ਫਸਾਵਣਾ ਹੈ
ਇਹ ਸੁਪਨ ਸੰਸਾਰ ਕਰਤਾਰ ਸਿੰਘਾ ਵਿਚ ਏਸਦੇ ਚਿੱਤ ਕੀ ਲਾਵਣਾ ਹੈ

ਜੈਤ ਰਾਮ ਨੇ ਗੁਰੂ ਜੀ ਨੂੰ ਨਦੇੜ ਜਾਣ ਤੋਂ ਰੋਕਣਾ

ਜੈਤ ਰਾਮ ਆਖੇ ਹੱਥ ਜੋੜਕੇ ਤੇ ਵਲ ਤੁਸਾਂ ਦੇ ਆਪ ਭਗਵਾਨ ਹੈ ਜੀ
ਜਿਸ ਤਰਫ ਚਾਹੇ ਦਿਲ ਚਲੇ ਜਾਓ ਜ਼ਰਾ ਮੇਰਾ ਭੀ ਇਕ ਫਰਮਾਨ ਹੈ ਜੀ

ਜੇ ਹੈ ਜਾਵਣਾ ਤੁਸਾਂ ਨਦੇੜ ਵਲੇ ਦਿਲੋਂ ਰਖਣਾ ਇਹ ਧਿਆਨ ਹੈ ਜੀ
ਮਾਧੋਦਾਸ ਇਕ ਵੈਸ਼ਨੋ ਸਾਧ ਓਥੇ ਗੱਦੀ ਓਸ ਦੀ ਬੜਾ ਅਸਥਾਨ ਹੈ ਜੀ
ਓਹਦਾ ਕਦੇ ਵਿਸਾਹ ਨ ਮੂਲ ਕਰਨਾ ਬੜਾ ਮਸਖਰਾ ਅਤੇ ਸ਼ੈਤਾਨ ਹੈ ਜੀ
ਦੂਜਾ ਨਾਮ ਨਰਾਇਣ ਹੈ ਓਹਦਾ ਲਛਮਣ ਬਾਲਾ ਭੀ ਲੋਕ ਬੁਲਾਨ ਹੈ ਜੀ
ਆਏ ਗਏ ਦੇ ਨਾਲ ਉਹ ਕਰੇ ਠੱਠਾ ਪਈ ਓਸ ਨੂੰ ਚੰਦਰੀ ਬਾਨ ਹੈ ਜੀ
ਨਿਤ ਤਾਬਿਆ ਓਸ ਦੀ ਬੀਰ ਰਹਿੰਦੇ ਕਰਾਮਾਤ ਦਾ ਉਸਨੂੰ ਮਾਨ ਹੈ ਜੀ
ਡੇਰੇ ਓਸ ਦੇ ਸਾਧ ਜੋ ਚਲਾ ਜਾਵੇ ਓਹਨੂੰ ਲਗ ਪੈਂਦਾ ਅਜ਼ਮਾਨ ਹੈ ਜੀ
ਹਰ ਕਿਸੇ ਨੂੰ ਉਹ ਖੁਆਰ ਕਰਦਾ ਮਾਧੋ ਦਾਸ ਬੜਾ ਬਲਵਾਨ ਹੈ ਜੀ
ਜ਼ਰਾ ਜਾਵਣਾ ਤੁਸਾਂ ਹੁਸ਼ਯਾਰ ਹੋ ਕੇ ਸ਼ਹਿਰੋਂ ਉਸਦਾ ਬਾਹਰ ਮਕਾਨ ਹੈ ਜੀ
ਜਿਥੇ ਆਪ ਸੂਰਜ ਕਰਤਾਰ ਸਿੰਘਾ ਓਥੇ ਕੀ ਟਟਾਣੇ ਦੀ ਸ਼ਾਨ ਹੈ ਜੀ

### ਜੈਤ ਰਾਮ ਨੇ ਹੱਡ ਬੀਤੀ ਦਸਣੀ

ਜੈਤ ਰਾਮ ਆਖੇ ਸੁਣੋ ਗੱਲ ਮੇਰੀ ਦਸਾਂ ਆਪਣਾ ਹਾਲ ਸੁਣਾ ਕੇ ਜੀ
ਇਕ ਵਾਰ ਮੈਂ ਸ਼ਹਿਰ ਨਦੇੜ ਅੰਦਰ ਪਰਿਉਂ ਸੈਰ ਕਰਦਾ ਪਹੁੰਚਾ ਆ ਕੇ ਜੀ
ਮਾਧੋ ਦਾਸ ਦੀ ਸੁਣੀ ਤਾਰੀਫ ਉਥੇ ਡੇਰੇ ਉਸਦੇ ਗਿਆ ਪੁਛਾ ਕੇ ਜੀ
ਅਗੇ ਬੜੇ ਪਰੇਮ ਦੇ ਨਾਲ ਮਿਲਿਆ ਜਫੀ ਪਾ ਮੈਨੂੰ ਗਲ ਲਾ ਕੇ ਜੀ
ਇਕ ਪਲੰਘ ਤੇ ਚਾ ਬਿਠਾਇਓ ਸੂ ਮਿੱਠਾ ਬੋਲ ਕੇ ਮਾਨ ਵਧਾ ਕੇ ਜੀ
ਇਕ ਘੜੀ ਪਿਛੋਂ ਪਤਾ ਨਹੀਂ ਲਗਾ ਲਿਆ ਕਿਸੇ ਨੇ ਪਲੰਘ ਉਠਾਕੇ ਜੀ
ਤਦੇ ਖਬਰ ਹੋਈ ਜਦੋਂ ਡਿਗ ਪਿਆ ਉਤੇ ਪਲੰਘ ਦਿਤਾ ਉਲਟਾ ਕੇ ਜੀ
ਲਗਾ ਹਸਣ ਪਾਸ ਉਹ ਖੜਾ ਹੋ ਕੇ ਹਥੋਂ ਤੌੜੀਆਂ ਖੂਬ ਵਜਾ ਕੇ ਜੀ
ਹੋ ਕੇ ਮੈਂ ਸ਼ਰਮਿੰਦੜਾ ਉਠ ਬੈਠਾ ਮਾਰੇ ਖਿੱਲੀ ਉਹ ਸ਼ੋਰ ਮਚਾ ਕੇ ਜੀ
ਇਹ ਤਾਂ ਹੋਈ ਸੀ ਗੁਰੂ ਜੀ ਨਾਲ ਮੇਰੇ ਮੈਂ ਆਯਾ ਸਾਂ ਪੱਤ ਲੁਹਾ ਕੇ ਜੀ
ਹਰ ਕਿਸੇ ਦੇ ਨਾਲ ਉਹ ਕਰੇ ਠੱਠਾ ਭਾਵੇਂ ਦੇਖ ਲੈਣਾ ਉਥੇ ਜਾ ਕੇ ਜੀ
ਮੇਰੀ ਇਹ ਤਾਕੀਦ ਕਰਤਾਰ ਸਿੰਘਾ ਰਹਿਣਾ ਆਪਣਾ ਆਪ ਬਚਾ ਕੇ ਜੀ

### ਗੁਰੂ ਜੀ ਦਾ ਉਤਰ

ਲਗੇ ਹੱਸਣੇ ਗੁਰੂ ਜੀ ਗੱਲ ਸੁਣਕੇ ਉਥੇ ਅਸਾਂ ਜ਼ਰੂਰ ਹੀ ਜਾਵਣਾ ਈਂ

ਜੋ ਹੋਇਗੀ ਸੋ ਅਸਾਂ ਦੇਖ ਲਾਂਗੇ ਅਸੀਂ ਖੌਫ ਨ ਉਸ ਤੋਂ ਖਾਵਨਾ ਈਂ
ਕਦੇ ਗਿੱਦੜਾਂ ਤੋਂ ਸ਼ੇਰ ਨਹੀਂ ਡਰਦੇ ਭਾ ਤੁਸਾਂ ਦੇ ਉਹ ਡਰਾਵਨਾ ਈਂ
ਕੀਤੀ ਸਾਧ ਦੀ ਬੜੀ ਤਾਰੀਫ ਤੁਸਾਂ ਸਾਨੂੰ ਸ਼ੌਕ ਅਸਾਂ ਅਜ਼ਮਾਵਨਾ ਈਂ
ਹੋਰ ਵਿੱਦਯਾ ਜੰਤ੍ਰਾਂ ਮੰਤ੍ਰਾਂ ਦਾ ਇਲਮ ਓਸ ਦਾ ਖਾਕ ਰੁਲਾਵਨਾ ਈਂ
ਸਾਨੂੰ ਹੁਕਮ ਅਕਾਲ ਦਾ ਧੁਰੋਂ ਆਯਾ ਅਸਾਂ ਸਭ ਨੂੰ ਪਕੜ ਨਿਵਾਵਨਾ ਈਂ
ਰੱਖੀ ਆਸ ਅਕਾਲ ਦੇ ਨਾਮ ਵਾਲੀ ਭੈ ਕਿਸੇ ਤੋਂ ਮੂਲ ਨ ਖਾਵਨਾ ਈਂ
ਮਾਰ ਪਾਪੀਆਂ ਨੂੰ ਪਾਪ ਦੂਰ ਕਰਨੇ ਝੰਡਾ ਧਰਮ ਦਾ ਅਸਾਂ ਝੁਲਾਵਨਾ ਈਂ
ਪੂਜਾ ਮੜ੍ਹੀ ਮਸਾਨ ਦੀ ਦੂਰ ਕਰਨੀ ਸਿਰਫ ਇਕ ਅਕਾਲ ਸਧਾਵਨਾ ਈਂ
ਦੇਵੀ ਦਿਉਤਿਆਂ ਦੇ ਜਾਪ ਦੂਰ ਕਰਨੇ, ਇਕ ਵਾਹਿਗੁਰੂ ਨਾਮ ਜਪਾਵਨਾ ਈਂ
ਮੁਸਲਮਾਨ ਤੇ ਹਿੰਦੂਆਂ ਸੁਟ ਪਿਛੇ ਪੰਥ ਖਾਲਸਾ ਅਗ੍ਹਾਂ ਵਧਾਵਨਾ ਈਂ
ਪਿਛੇ ਬੀਤ ਗਿਆ ਸੋ ਤਾਂ ਬੀਤ ਗਿਆ ਘਰ ਘਰ ਗਰੰਥ ਖੁਲ੍ਹਾਵਨਾ ਈਂ
ਸਤਿ ਸ੍ਰੀ ਅਕਾਲ, ਅਕਾਲ ਇਕੋ ਹਰ ਇਕ ਦੇ ਮੂੰਹੋਂ ਸੁਣਾਵਨਾ ਈਂ
ਸਿਧੀ ਸਾਫ ਦਸਤਾਰ ਦਰੁਸਤ ਚਿਹਰਾ ਪੰਥ ਖਾਲਸਾ ਹੀ ਨਿਗ੍ਹਾ ਆਵਨਾ ਈਂ
ਜ਼ੋਰ ਤੋੜ ਚੁਗੱਤਿਆਂ ਪਾਪੀਆਂ ਦਾ ਸਾਰੇ ਪੰਥ ਦਾ ਰਾਜ ਕਰਾਵਨਾ ਈਂ
ਕੋਈ ਰਹੇ ਨ ਸਾਹਮਣਾ ਕਰਨ ਜੋਗਾ ਖੰਡਾ ਧਰਮ ਦਾ ਹੱਥ ਫੜਾਵਨਾ ਈਂ
ਕਲਜੁਗ ਸਮੁੰਦ ਹੈ ਪਾਪ ਭਰਿਆ ਅਸਾਂ ਨਾਮ ਜਹਾਜ਼ ਚਲਾਵਨਾ ਈਂ
ਜੋ ਕੋਈ ਚੜੇਗਾ ਆਨ ਜਹਾਜ਼ ਉਤੇ ਜਨਮ ਮਰਨ ਤੋਂ ਪਾਰ ਲੰਘਾਵਨਾ ਈਂ
ਸਾਡੇ ਪਾਸ ਜਾਦੂ ਇਕੋ ਵਾਹਿਗੁਰੂ ਹੈ ਅਸਾਂ ਵਾਹਿਗੁਰੂ ਵਿਰਦ ਪਕਾਵਨਾ ਈਂ
ਇਹ ਮੰਤ੍ਰਾਂ ਦੇ ਸਿਰ ਹੈ ਮੰਤ੍ਰ ਚਾਰ ਬੇਦ ਦਾ ਅਸਰ ਸੁਨਾਵਨਾ ਈਂ
ਜਿਨ੍ਹਾਂ ਵਾਹਿਗੁਰੂ ਦੀ ਇਕੋ ਓਟ ਰਖੀ ਓਥੇ ਟੂਣਿਆਂ ਕੀ ਬਨਾਵਨਾ ਈਂ
ਚੌਠ ਵਿਦਯਾ ਜੋ ਸਾਧੂ ਪਾਸ ਦਸੇ ਓਹਨਾਂ ਸਾਡੇ ਤੇ ਕਾਰ ਨ ਆਵਨਾ ਈਂ
ਤਾਰੇ ਕਈ ਕਰੋੜ, ਕਰੋੜ ਚੜ੍ਹਦੇ ਮੂੰਹ ਚੰਦ ਨੇ ਨਹੀਂ ਛੁਪਾਵਨਾ ਈਂ
ਭਾਵੇਂ ਲੱਖ ਟਟੈਣਿਆਂ ਹੋਣ ਕਠੇ ਆਫਤਾਬ ਨ ਤੇਜ ਲੁਕਾਵਨਾ ਈਂ
ਡਾਰਾਂ ਲੱਖ ਇਕੱਠੀਆਂ ਹੋਣ ਭਾਵੇਂ ਭਲਾ ਸ਼ੇਰ ਕੀ ਦਿਲ ਚੁਰਾਵਨਾ ਈਂ
ਕਾਂ ਘੁਗੀਆਂ ਲੱਖਾਂ ਹੀ ਹੋਣ ਭਾਵੇਂ ਮਾਰ ਬਾਜ ਨ ਕਿਸੇ ਖਪਾਵਨਾ ਈਂ

ਤਿਵੇਂ ਵਾਹਿਗੁਰੂ ਦੇ ਇਕ ਨਾਮ ਅਗੇ ਜਾਦੂ ਕਿਸੇ ਨ ਪੈਰ ਟਿਕਾਵਨਾ ਈਂ
ਜਾਪ ਵਾਹਿਗੁਰੂ ਜਪੁ ਕਰਤਾਰ ਸਿੰਘਾ ਜਿਸ ਜੰਮ ਤੋਂ ਅੰਤ ਛੁਡਾਵਨਾ ਈਂ

ਤਥਾ

ਸੁਣੋ ਸੰਤ ਜੀ ਗਲ ਅਖੀਰ ਦੀ ਇਹ ਅਸੀਂ ਸੱਚ ਦੀ ਆਖ ਸੁਣਾਵਨੇ ਹਾਂ
ਸਾਡਾ ਭੇਤ ਨ ਤੁਸਾਂ ਨੂੰ ਮੂਲ ਆਯਾ ਭੇਤ ਖੋਲ੍ਹ ਕੇ ਅਸੀਂ ਜਤਾਵਨੇ ਹਾਂ
ਸਾਨੂੰ ਆਪਣੇ ਜਿਹਾ ਹੀ ਤੁਸਾਂ ਜਾਤਾ ਅਸੀਂ ਤੁਸੀਂ ਨ ਇਕ ਹੋ ਜਾਵਨੇ ਹਾਂ
ਤੁਸੀਂ ਡਰ ਕੇ ਸਾਧ ਤੋਂ ਭੱਜ ਆਏ ਵਿਚੋਂ ਗੱਲ ਜਿਹੜੀ ਸੋ ਬਤਾਵਨੇ ਹਾਂ
ਤੁਸਾਂ ਡਰ ਪਾਯਾ ਸਾਨੂੰ ਸਾਧ ਦਾ ਏ ਅਸੀਂ ਜ਼ਰਾ ਭੀ ਖੌਫ ਨ ਖਾਵਨੇ ਹਾਂ
ਅਸਾਂ ਤੁਸਾਂ ਦੇ ਵਿਚ ਹੈ ਭੇਦ ਬਹੁਤਾ ਸਾਰਾ ਖੋਲ੍ਹ ਕੇ ਹਾਲ ਲਿਖਾਵਨੇ ਹਾਂ
ਦੇਖੋ ਦਾਸ ਹੈ ਤੁਸਾਂ ਦਾ ਨਾਮ ਪਹਿਲਾ ਅਸੀਂ ਸੂਰਮੇ ਸਿੰਘ ਸਦਾਵਨੇ ਹਾਂ
ਤੁਸਾਂ ਘਰ ਤੋਂ ਖਾਵਨਾ ਮੰਗ ਆਟਾ ਅਸੀਂ ਮਾਰ ਸ਼ਿਕਾਰ ਲਿਆਵਨੇ ਹਾਂ
ਤੁਸੀਂ ਸਿਖਾਂ ਨੂੰ ਦੇਂਦੇ ਚਰਨ ਧੋ ਕੇ ਅਸੀਂ ਖੰਡੇ ਦੀ ਪਹੁਲ ਛਕਾਵਨੇ ਹਾਂ
ਤੁਸਾਂ ਖਾਣੀਆਂ ਲੁਚੀਆਂ ਪੂਰੀਆਂ ਨੇ ਅਸੀਂ ਬ੍ਰਿਤਿ ਅਕਾਸ਼ ਰਖਾਵਨੇ ਹਾ
ਨਹੀਂ ਪੂਜਦੇ ਮੜ੍ਹੀ ਮਸਾਨ ਸਿਲਾਂ ਅਸੀਂ ਇਕ ਅਕਾਲ ਧਿਆਵਨੇ ਹਾਂ
ਟਿੱਕੇ ਲਾ ਮੱਥੇ ਤੁਸੀਂ ਪਾਓ ਮਾਲਾ ਅਸੀਂ ਖੂਬ ਹਥਯਾਰ ਸਜਾਵਨੇ ਹਾਂ
ਤੁਸੀਂ ਹਰਨ ਹੋ ਪੰਥ ਬੈਰਾਗੀਆਂ ਦਾ ਅਸੀਂ ਖਾਲਸੇ ਸ਼ੇਰ ਟਕਰਾਵਨੇ ਹਾਂ
ਤੁਸੀਂ ਚਾਹੁੰਦੇ ਹੋ ਖੁਸ਼ੀ ਅਰਾਮ ਸਦਾ ਅਸੀਂ ਨਿਤ ਲੜਾਈਆਂ ਚਾਵਨੇ ਹਾਂ
ਹੁਣ ਸੰਤ ਜੀ ਆਗਿਆ ਦਿਓ ਸਾਨੂੰ ਫੇਰਾ ਵਲ ਨਦੇੜ ਦੀ ਪਾਵਨੇ ਹਾਂ
ਡੇਰਾ ਕਰਕੇ ਕੂਚ ਕਰਤਾਰ ਸਿੰਘਾ ਏਥੋਂ ਚਲ ਅਗੇ ਕਿਤੇ ਲਾਵਨੇ ਹਾਂ

ਗੁਰੂ ਜੀ ਨੇ ਬਹਿਰਾਮ ਪੁਰ ਤੋਂ ਕੂਚ ਕਰਨਾ

ਡੇਰਾ ਕੂਚ ਕਰ ਸ਼ਹਿਰ ਬਹਿਰਾਮਪੁਰੋਂ ਚਲੇ ਗੁਰੂ ਜੀ ਵਲ ਨਦੇੜ ਪਯਾਰੇ
ਸੁਣ ਸ਼ਹਿਰ ਦੇ ਲੋਕ ਉਦਾਸ ਹੋਏ ਲਗੇ ਦੇਖਣੇ ਨੈਨ ਉਘੇੜ ਪਯਾਰੇ
ਦਿਤੀ ਸ਼ਾਂਤੀ ਸਭ ਨੂੰ ਗੁਰੂ ਜੀ ਨੇ ਕਹਿਆ ਠਹਿਰ ਛਡੋ ਇਹ ਰਹੇੜ ਪਯਾਰੇ
ਜਾਓ ਘਰੋ ਘਰੀ ਬਹਿ ਕੇ ਨਾਮ ਜਪੋ ਅੰਤ ਜਮਾਂ ਦੀ ਪਏ ਚਪੇੜ ਪਯਾਰੇ
ਸਤਿਨਾਮ ਦਾ ਮੁਖ ਤੋਂ ਜਾਪ ਜਪੋ ਦਿਲੋਂ ਪਾਪ ਦੀ ਜੜ੍ਹ ਉਖੇੜ ਪਯਾਰੇ

ਕਰੋ ਧਰਮ ਦੀ ਕਾਰ ਤੇ ਵੰਡ ਖਾਓ ਪੜਦਾ ਦੂਈ ਦਾ ਦਿਓ ਉਧੇੜ ਪਯਾਰੇ
ਨਾਮ ਦਾਨ, ਗਿਆਨ, ਧਿਆਨ, ਭਗਤੀ ਕਈ ਤਰ੍ਹਾਂ ਉਪਦੇਸ਼ ਨਖੇੜ ਪਯਾਰੇ
ਦੇ ਕੇ ਦਰਸ ਨਿਹਾਲ ਖੁਸ਼ਹਾਲ ਕਰਕੇ ਚਲੇ ਅਗ੍ਹਾਂ ਤੁਰੰਗ ਨੂੰ ਛੇੜ ਪਯਾਰੇ
ਸਿੰਘਾਂ ਪੁਟ ਡੇਰਾ ਕੀਤਾ ਕੂਚ ਜਲਦੀ ਕੱਸੇ ਕਮਰ ਜਿਨ੍ਹਾਂ ਕਛਾਂ ਤੇੜ ਪਯਾਰੇ
ਕਰਦੇ ਦੇਸ ਦਾ ਸੈਰ ਕਰਤਾਰ ਸਿੰਘਾ ਪਹੁੰਚੇ ਜਾ ਗੋਦਾਵਰੀ ਨੇੜ ਪਯਾਰੇ

### ਗੁਰੂ ਜੀ ਨੇ ਨਦੇੜ ਗੁਦਾਵਰੀ ਦੇ ਕੰਢੇ ਪਹੁੰਚ ਕੇ ਮਾਧੋ ਦਾਸ ਦੇ ਡੇਰੇ ਜਾਣਾ

ਬਾਲਾਪੁਰ ਹੁੰਦੇ ਕੋਲ ਸ਼ਹਿਰ ਥਾਣੀ ਗਏ ਵਲ ਬਨੇਰੇ ਸਿਧਾਰ ਬੇਲੀ
ਅਮਰਾਵਤ ਡੇਰੇ ਕਈ ਦਿਨ ਰਖੇ ਕੀਤਾ ਧਰਮ ਦਾ ਖੂਬ ਪ੍ਰਚਾਰ ਬੇਲੀ
ਪਹੁੰਚੇ ਗੁਰੂ ਜੀ ਅਬਚਲ ਨਗਰ ਜਾ ਕੇ ਡੇਰਾ ਲਾ ਦਿਤਾ ਬਾਹਰਵਾਰ ਬੇਲੀ
ਖੇਮੇ ਗੱਡ ਕੇ ਸੀ ਸਾਇਬਾਨ ਲਾਏ ਬੈਠੇ ਥਾਂ ਸਵਾਰ, ਸਵਾਰ ਬੇਲੀ
ਹੁਣ ਸ਼ਹਿਰ ਦੇ ਲੋਕ ਤਮਾਮ ਆਏ ਕਰਨ ਦਰਸ ਦੀਦਾਰ, ਦੀਦਾਰ ਬੇਲੀ
ਹੋਈ ਭੀੜ ਆ ਕੇ ਨਰ ਨਾਰੀਆਂ ਦੀ ਕਠੇ ਹੋਏ ਆ ਕਈ ਹਜ਼ਾਰ ਬੇਲੀ
ਤੇਜ ਝਲਿਆ ਜਾਏ ਨ ਗੁਰੂ ਜੀ ਦਾ ਜਾਂਦੇ ਲੋਕ ਬਲਿਹਾਰ, ਬਲਿਹਾਰ ਬੇਲੀ
ਭੇਟਾ ਦਿਤੀਆਂ ਆਣਕੇ ਸ਼ਹਿਰ ਸਾਰੇ ਆਏ ਚਲ ਧਨੀ ਸ਼ਾਹੂਕਾਰ ਬੇਲੀ
ਅੰਨ ਧਨ ਦੀ ਰਹੀ ਨ ਕਮੀ ਕਾਈ ਲਗ ਗਏ ਆ ਕਈ ਅੰਬਾਰ ਬੇਲੀ
ਲਗਾ ਹੋਣ ਲੰਗਰ ਦੋਨੋਂ ਵਕਤ ਆ ਕੇ ਰਹੇ ਭੀੜ ਡੇਰੇ ਬੇ-ਸ਼ੁਮਾਰ ਬੇਲੀ
ਸਿਖੀ ਕਈਆਂ ਨੇ ਆਨ ਅਖਤਯਾਰ ਕੀਤੀ ਹੋਯਾ ਖ਼ਾਲਸੇ ਦਾ ਪ੍ਰਚਾਰ ਬੇਲੀ
ਏਸੇ ਤਰ੍ਹਾਂ ਬਹੁਤੇ ਦਿਨ ਗੁਜ਼ਰ ਗਏ ਆਉਣ ਸੰਗਤਾਂ ਬੰਨ੍ਹ ਕੇ ਲਾਰ ਬੇਲੀ
ਜੇੜ੍ਹਾ ਸ਼ਰਨ ਆਯਾ ਨਾਮ ਦਾਨ ਪਾਯਾ ਦਿਤਾ ਸਤਿਗੁਰਾਂ ਭੌਜਲੋਂ ਤਾਰ ਬੇਲੀ
ਦਰਸ਼ਨ ਕਰ ਪਵਿਤਰ ਆਤਮਾ ਦਾ ਪਾਪੀ ਹੋਣ ਚੁਰਾਸੀਓਂ ਪਾਰ ਬੇਲੀ
ਫੇਰ ਯਾਦ ਆਈ ਗੱਲ ਸਾਧ ਵਾਲੀ ਆਈ ਸ਼ੌਕ ਦੀ ਦਿਲ ਨੂੰ ਤਾਰ ਬੇਲੀ
ਮਾਧੋ ਦਾਸ ਨੂੰ ਜਾ ਕੇ ਦੇਖਣਾ ਹੈ ਜੈਤ ਰਾਮ ਦੇ ਨਾਲ ਇਕਰਾਰ ਬੇਲੀ
ਓਸੇ ਵਕਤ ਸੁਨਾਯਾ ਹੁਕਮ ਜਲਦੀ ਜਲਦੀ ਨਾਲ ਹੋਏ ਸਭ ਤਿਆਰ ਬੇਲੀ
ਆਪ ਪਹਿਨ ਪੁਸ਼ਾਕ ਤਿਆਰ ਹੋਏ ਪੰਜੇ ਲਾ ਲਏ ਨੇ ਹਥਿਆਰ ਬੇਲੀ
ਵੀਹ ਪੰਝੀ ਚੜ੍ਹੇ ਨਾਲ ਸਿੰਘ ਲੈ ਕੇ ਹੋਏ ਤੁਰਤ ਤੁਰੰਗ ਅਸਵਾਰ ਬੇਲੀ

ਜਿਸ ਤਰਫ ਡੇਰਾ ਮਾਧੋ ਦਾਸ ਦਾ ਸੀ ਓਸੇ ਤਰਫ ਨੂੰ ਚੜੇ ਸ਼ਿਕਾਰ ਬੇਲੀ
ਗਏ ਮਾਰਦੇ ਤਾਰਦੇ ਪੰਛੀਆਂ ਨੂੰ ਸੈਰ ਕਰਨ ਜੰਗਲ ਵਿਚਕਾਰ ਬੇਲੀ
ਪਹੁੰਚੇ ਜਾ ਡੇਰੇ ਮਾਧੋ ਦਾਸ ਵਾਲੇ ਉਥੇ ਅਜਬ ਦੇਖੇ ਕਈ ਕਾਰ ਬੇਲੀ
ਦੇਖ ਬਾਗ ਹੋਏ ਬਾਗੋ ਬਾਗ ਸਾਰੇ ਕਈ ਖਿੜ ਰਹੇ ਫੁਲਵਾਰ ਬੇਲੀ
ਰੰਗਾ ਰੰਗ ਬੂਟੇ ਲਗੇ ਢੰਗ ਸੋਹਣੇ ਚਾਰੋਂ ਤਰਫ ਸੀ ਖੂਬ ਬਹਾਰ ਬੇਲੀ
ਫਲ ਫੁਲ ਕਈ ਲਗੇ ਨਾਲ ਰੁਖਾਂ ਰੰਗਾ ਰੰਗ ਦੀ ਖਿੜੀ ਗੁਲਜ਼ਾਰ ਬੇਲੀ
ਸਿੰਘ ਦੇਖ ਕੇ ਮਸਤ ਹੋ ਗਏ ਸਾਰੇ ਖੁਸ਼ ਹੋ ਗਏ ਵੇਂਹਦੇ ਸਾਰ ਬੇਲੀ
ਕਿਤੇ ਜਾਮਨੂੰ, ਅੰਬ, ਕਨੇਰ ਚੰਬਾ, ਕਿਤੇ ਰਹੇ ਨੇ ਲਟਕ ਅਨਾਰ ਬੇਲੀ
ਕਿਤੇ ਸੇਬ, ਬਦਾਮ ਤੇ ਕਿਤੇ ਸਾਉਗੀ ਕਿਤੇ ਮਾਲਟਾ ਅਪਰ ਅਪਾਰ ਬੇਲੀ
ਕਿਤੇ ਬੀਹਾਂ ਖੁਰਮਾਣੀਆਂ ਨਾਲ ਨਾਖਾਂ ਕਿਤੇ ਆੜੂ ਧਾੜੂ ਕਚਨਾਰ ਬੇਲੀ
ਖਟੇ ਮਿਠੇ ਸੰਗਤਰੇ ਤੇ ਕਿਤੇ ਦਾਖਾਂ ਕਿਤੇ ਗਲਗਲਾਂ ਵਿਚ ਕਤਾਰ ਬੇਲੀ
ਬੂਟੇ ਫਾਲਸੇ ਹੋਰ ਅਲੂਚਿਆਂ ਦੇ ਸ਼ਾਹਦਰੇ ਚਕੋਧਰੇ ਸਾਰ ਬੇਲੀ
ਸਿੰਬਲ, ਨਿੰਮ, ਲਸੂੜੇ ਤੇ ਖੈਰ ਚੰਦਨ ਕੌਣ ਗਿਣੇ ਨ ਵਿਚ ਸ਼ੁਮਾਰ ਬੇਲੀ
ਗੁਟਾ ਫੁਲ ਗੁਲਾਬ, ਰਵੇਲ ਗੇਂਦਾ ਮਜ਼ਾ ਮੋਤੀਏ ਦਾ ਪਾਯਾ ਹਾਰ ਬੇਲੀ
ਮੌਲਸਰੀ, ਨਰਗਸ, ਕਿਊੜਾ, ਗੁਲਾਬਸੀ, ਗੁਲਸੋਸਨੀ ਤੇ ਗੁਲਨਾਰ ਬੇਲੀ
ਲਾਜਵੰਤ ਧਤੂਰਾ ਤੇ ਇਸ਼ਕ ਪੇਚਾ ਕੌਲ ਫੁਲ ਤੇ ਭੌਰ ਗੁੰਜਾਰ ਬੇਲੀ
ਖੈਰਾ ਗਲ ਸਤਵਰਗ ਤੇ ਜਾਹਫਰਾਨੀ ਖੜੀ ਨਾਲ ਨੂਗਸ ਇੰਤਜ਼ਾਰ ਬੇਲੀ
ਫੂਲਾਂ ਬੂਟਿਆਂ ਦਾ ਕੌਣ ਅੰਤ ਪਾਵੇ ਏਨ੍ਹਾਂ ਗਲਾਂ ਤੇ ਵਕਤ ਨ ਹਾਰ ਬੇਲੀ
ਬਾਰਾਂਦਰੀ ਤਾਲਾਬ ਤੇ ਮਹਿਲ ਸੋਹਣੇ ਹੋਈ ਵਿਚ ਜਿਨ੍ਹਾਂ ਮੀਨਾਕਾਰ ਬੇਲੀ
ਤੋਤੇ ਮੋਰ ਚਕੋਰ ਤੇ ਕੁਮਾਰੀਆਂ ਭੀ ਰਹੀਆਂ ਬੁਲਬੁਲਾਂ ਸ਼ਬਦ ਉਚਾਰ ਬੇਲੀ
ਪਕੇ ਫਰਸ਼ ਤੇ ਬਣੇ ਆਕਾਰ ਸੋਹਣੇ ਚਲੇ ਨਲਕਿਆਂ ਪਵੇ ਫੁਹਾਰ ਬੇਲੀ
ਥਾਂ ਥਾਂ ਵੇਖ ਕੇ ਦਿਲ ਹੈਰਾਨ ਹੋਵੇ ਕੀਤਾ ਜਾਦੂਆਂ ਨਾਲ ਤਿਆਰ ਬੇਲੀ
ਏਥੋਂ ਲੰਘ ਅਗੇ ਕਰਤਾਰ ਸਿੰਘਾ ਦੇਖ ਸਾਧ ਦੀ ਚਲ ਕੇ ਕਾਰ ਬੇਲੀ

### ਗੁਰੂ ਜੀ ਨੇ ਮਾਧੋਦਾਸ ਦੇ ਪਲੰਘ ਤੇ ਬੈਠਣਾ ਤੇ ਉਸ ਨੂੰ ਖਬਰ ਹੋਣੀ

ਫੁਲ ਤੋੜ ਕੇ ਖਾਂਵਦੇ ਫਲ ਮਿਠੇ ਗਏ ਬਾਗ ਦੇ ਵਿਚ ਚੌਗਾਨ ਸਾਰੇ

ਫਿਰ ਸੈਰ ਕੀਤਾ ਸਾਰੇ ਬਾਗ ਵਾਲਾ ਡਿਠੇ ਸਾਧ ਦੇ ਅਜਬ ਸਾਮਾਨ ਸਾਰੇ
ਓਹਦੇ ਖਾਸ ਡੇਰੇ ਵਿਚ ਜਾ ਵੜੇ ਜਾ ਕੇ ਦੇਖੇ ਅਜੀਬ ਮਕਾਨ ਸਾਰੇ
ਓਸ ਵਕਤ ਨਹੀਂ ਸੀ ਮਾਧੋ ਦਾਸ ਉਥੇ ਖਾਲੀ ਪਏ ਮਕਾਨ ਸੁੰਨਸਾਨ ਸਾਰੇ
ਅੰਦਰ ਪਲੰਘ ਸੁਨਹਿਰੀ ਇਕ ਨਜ਼ਰ ਆਯਾ ਹੋਏ ਦੇਖਕੇ ਸਿੰਘ ਕੁਰਬਾਨ ਸਾਰੇ
ਹੀਰੇ ਲਾਲ ਤੇ ਚੂਨੀਆਂ ਜੜਤ ਜੜਿਆ ਵਿਛੀ ਰੇਸ਼ਮੀ ਸੇਜ ਪਛਾਣ ਸਾਰੇ
ਚੜ੍ਹੇ ਜਾ ਕੇ ਗੁਰੂ ਜੀ ਪਲੰਘ ਉਤੇ ਬੈਠੇ ਲਾ ਕੇ ਸਿੰਘ ਦੀਵਾਨ ਸਾਰੇ
ਸਿੰਘਾਂ ਬੈਠ ਕੀਤਾ ਗੁਰਮਤਾ ਉਥੇ ਖਾਣ ਪੀਣ ਦਾ ਕਰਨ ਧਿਆਨ ਸਾਰੇ
ਘੋੜੇ ਛੱਡ ਦਿਤੇ ਵਿਚ ਬਾਗ ਦੇ ਜੀ ਲੱਗੇ ਬੱਕਰੇ ਫੜ ਝਟਕਾਣ ਸਾਰੇ
ਫਲ ਫੁਲ ਖੱਟੇ ਮਿਠੇ ਤੋੜ ਖਾਧੇ ਲੱਗੇ ਬਾਗ ਨੂੰ ਕਰਨ ਵੈਰਾਨ ਸਾਰੇ
ਦੋ ਚਾਰ ਚੇਲੇ ਜਿਹੜੇ ਸਾਧ ਦੇ ਸੀ ਕਰ ਬੰਦ ਰਹੇ ਓਥੇ ਆਨ ਸਾਰੇ
ਇਕ ਦੂੰਹ ਨੂੰ ਸਿੰਘਾਂ ਨੇ ਸੇਕਿਆ ਜਾਂ ਬਾਕੀ ਸਾਧ ਵੱਲੇ ਭੱਜੇ ਜਾਣ ਸਾਰੇ
ਮਾਧੋ ਦਾਸ ਅੱਗੇ ਡਾਹਢੇ ਕਰ ਹਾੜੇ ਸਾਰਾ ਬੀਤਿਆ ਹਾਲ ਸੁਨਾਣ ਸਾਰੇ
ਕਹਿੰਦੇ ਇਕ ਰਾਜਾ ਡੇਰੇ ਆਣ ਵੜਿਆ ਨੌਕਰ ਓਸਦੇ ਬੜੇ ਜਵਾਨ ਸਾਰੇ
ਓਹਨਾਂ ਫੜ ਕੇ ਬਾਗ ਵੈਰਾਨ ਕੀਤਾ ਘੋੜੇ ਛੱਡ ਕੇ ਘਾਹ ਚਰਾਨ ਸਾਰੇ
ਚਲ ਪਹੁੰਚ ਛੇਤੀ ਜੇ ਤਾਂ ਲੋੜਨਾ ਏਂ ਨਹੀਂ ਤਾਂ ਕਰਨਗੇ ਚੌੜ ਉਹ ਸ਼ਾਨ ਸਾਰੇ
ਉਹਨਾਂ ਬੱਕਰੇ ਮਾਰ ਕਬਾਬ ਕੀਤੇ ਅਸੀਂ ਗਏ ਸਾਂ ਰਲ ਹਟਾਨ ਸਾਰੇ
ਤੇਰਾ ਨਾਮ ਲੈ ਲੈ ਕੇ ਸਮਝਾ ਰਹੇ ਉਹ ਜ਼ਰਾ ਭੀ ਖੌਫ ਨ ਖਾਨ ਸਾਰੇ
ਆਪ ਚੜ੍ਹ ਸੁਤਾ ਤੇਰੇ ਪਲੰਘ ਉਤੇ ਬਾਕੀ ਬਾਹਰ ਅਧਮੂਲ ਮਚਾਨ ਸਾਰੇ
ਅੱਗ ਸਾਧ ਨੂੰ ਸੁਣਦਿਆਂ ਸਾਰ ਲਗੀ, ਲਗੀ ਸਾਧ ਦੇ ਅੰਗ ਜਲਾਨ ਸਾਰੇ
ਕਹਿੰਦਾ ਕੌਣ ਸੁਤਾ ਮੇਰੇ ਪਲੰਘ ਉਤੇ ਮੈਂ ਤਾਂ ਬੀਰ ਛਡੇ ਨਿਗ੍ਹਾਬਾਨ ਸਾਰੇ
ਕੇੜ੍ਹਾ ਬਲੀ ਉਹ ਮੇਰਾ ਨਹੀਂ ਡਰ ਜਿਨੂੰ ਮੈਂ ਤਾਂ ਵਿਚ ਮਸ਼ਹੂਰ ਜਹਾਨ ਸਾਰੇ
ਸਦੇ ਬੀਰ ਵਡੇ, ਆਣ ਹੋਏ ਹਾਜ਼ਰ, ਲਗੇ ਆਣ ਕੇ ਸੀਸ ਝੁਕਾਨ ਸਾਰੇ
ਦਿਤਾ ਸਾਧ ਨੇ ਹੁਕਮ ਕਰਤਾਰ ਸਿੰਘਾ ਜੀਉਂਦੇ ਬਾਹਰ ਨ ਜਾਵਣਾ ਪਾਨ ਸਾਰੇ

### ਮਾਧੋ ਦਾਸ ਨੇ ਗੁਸਾ ਖਾ ਕੇ ਪਲੰਘ ਉਲਟਾਨ ਲਈ ਚਾਰ *ਬੀਰ ਭੇਜਣੇ

ਲੱਗੀ ਸਾਧ ਨੂੰ ਭੜਕ ਕੇ ਅੱਗ ਜੁਸੇ ਦਿਤੇ ਅੰਗ ਕਰੋਧ ਜਲਾ ਕੇ ਤੇ
ਡੇਰੇ ਵਲ ਭੇਜੇ ਝੱਟ ਬੀਰ ਬਲੀ ਡਾਢੀ ਕਰ ਤਾਕੀਦ ਸਿਖਾ ਕੇ ਤੇ
ਵੇਖੋ ਕੌਣ ਹੈ ਵਲੀ ਯਾ ਪੀਰ ਆਯਾ ਮੇਰਾ ਦਿਲ ਤੋਂ ਖੌਫ ਭੁਲਾ ਕੇ ਤੇ
ਕਰੋ ਜਾ ਕੇ ਇੱਜ਼ਤ ਖਰਾਬ ਓਹਦੀ ਮਾਰੋ ਪਲੰਘ ਉਤੋਂ ਉਲਟਾ ਕੇ ਤੇ
ਚਾਰੇ ਬੀਰ ਉਹ ਆਣਕੇ ਗ੍ਰਿਦ ਹੋਏ ਲਿਆ ਪਲੰਘ ਜ਼ਮੀਨ ਤੋਂ ਚਾ ਕੇ ਤੇ
ਉਠੇ ਸ਼ੇਰ ਜੀ ਸ਼ੇਰ ਦਲੇਰ ਵਾਂਗੂੰ ਮੁਖੋਂ ਨਾਨਕ ਨਾਮ ਧਿਆ ਕੇ ਤੇ
ਸਤਿ ਸ੍ਰੀ ਅਕਾਲ ਗਜਾ ਉਚੀ ਬੈਠੇ ਪਲੰਘ ਨੂੰ ਥਲੇ ਦਬਾ ਕੇ ਤੇ
ਫੇਰ ਹਲਿਆ ਮੂਲ ਨ ਧਰਤ ਉਤੋਂ ਰਹੇ ਬੀਰ ਵੱਡਾ ਜ਼ੋਰ ਲਾ ਕੇ ਤੇ
ਹੋਇਆ ਪਲੰਘ ਪਹਾੜ ਦੇ ਵਾਂਗ ਭਾਰਾ ਸ਼ੇਸ਼ਨਾਗ ਬੈਠਾ ਵਲ ਪਾ ਕੇ ਤੇ
ਉਹ ਹਲਾਇਆ ਜ਼ਰਾ ਭੀ ਹਲਿਆ ਨਾ ਥਕੇ ਜ਼ੋਰ ਦੇ ਨਾਲ ਹਿਲਾ ਕੇ ਤੇ
ਪੰਜ ਤੀਰ ਸ਼ਤਾਬ ਨਿਕਾਲ ਲਏ ਮੂੰਹੋਂ ਵਾਹਿਗੁਰੂ ਸ਼ਬਦ ਸੁਣਾ ਕੇ ਤੇ
ਇਕ ਹੱਥ ਲਿਆ ਬਾਕੀ ਚਾਰ ਰਖੇ ਉਤੇ ਪਾਵਿਆਂ ਚਹੁੰ ਟਿਕਾ ਕੇ ਤੇ
ਓਸ ਤੀਰ ਦੀ ਚੋਟ ਦੇ ਨਾਲ ਚਾਰੇ ਦਿਤੇ ਬੀਰ ਪਿਛਾਂਹ ਹਟਾ ਕੇ ਤੇ
ਨੇੜੇ ਪਲੰਘ ਦੇ ਢੁਕਣਾ ਮਿਲੇ ਨਾਹੀਂ ਲੱਗੇ ਅੱਗ ਸਰੀਰ ਨੂੰ ਆ ਕੇ ਤੇ
ਗਏ ਹੋ ਲਾਚਾਰ ਉਹ ਸਾਧ ਵਲੇ ਕਹਿਆ ਹਾਲ ਸਾਰਾ ਸ਼ਰਮਾ ਕੇ ਤੇ
ਸਾਡੀ ਪੇਸ਼ ਨ ਜਾਂਵਦੀ ਮੂਲ ਬਾਬਾ ਬਹੁਤ ਜ਼ੋਰ ਲਾਯਾ ਅਸਾਂ ਜਾ ਕੇ ਤੇ
ਹੈ ਉਹ ਬਲੀ ਯਾ ਬੀਰ ਅਵਤਾਰ ਕੋਈ ਨਠੇ ਖੌਫ ਚਾਰੇ ਅਸੀਂ ਖਾ ਕੇ ਤੇ
ਸਾਥੋਂ ਜ਼ਰਾ ਭੀ ਪਲੰਘ ਨ ਹਲਿਆ ਏ ਰਹੇ ਜ਼ੋਰ ਅਸੀਂ ਅਜ਼ਮਾ ਕੇ ਤੇ
ਨਹੀਂ ਝਲਿਆ ਜਾਂਵਦਾ ਤੇਜ ਉਹਦਾ ਹਰੀ ਰੂਪ ਆਯਾ ਪਲਟਾ ਖਾ ਕੇ ਤੇ

---

*ਮੁਸਲਮਾਨ ਮਵਕਲ ਆਖਦੇ ਹਨ ਤੇ ਹਿੰਦੂ ਆਦਿਕ ਬੀਰ ਆਖਦੇ ਹਨ । ਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵਿਚ ਬੰਦੇ ਬਹਾਦਰ ਦੇ ਪਾਸ ਬੀਰਾਂ ਤੇ ਜਾਦੂਆਂ ਦਾ ਹੋਣਾ ਲਿਖਿਆ ਹੋਇਆ ਹੈ ਤਾਂ ਇਹ ਗਲ ਆਮ ਪ੍ਰਸਿਧ ਹੋਣ ਕਰਕੇ ਕਢੀ ਨਹੀਂ ਜਾ ਸਕਦੀ, ਪਰੰਤੂ ਮੇਰਾ ਨਿਸਚਾ ਹੈ ਕਿ ਸ਼ਾਇਦ ਉਸ ਨੂੰ ਜੋਗ ਕਲਾ ਦੇ ਸਾਧਨ ਕਰਕੇ ਪਰਮ ਐਸ਼੍ਵਰਜ ਪ੍ਰਾਪਤ ਹੋਯਾ ਹੋਵੇ । ਇਸ ਅਕਰਖਨ ਸ਼ਕਤੀ ਨੂੰ ਮੈਸਮਰੇਜ਼ਮ ਵਾਲੇ ਲੋਕ ਜਾਣਦੇ ਹਨ ।

ਸਾਡਾ ਜ਼ੋਰ ਨਾ ਚਲਦਾ ਉਸ ਉੱਤੇ ਅਸੀਂ ਆਏ ਹਾਂ ਦੇਖ ਦਿਖਾ ਕੇ ਤੇ
ਗਲਾਂ ਸੁਣ ਕੇ ਸਗੋਂ ਹੈਰਾਨ ਹੋਇਆ ਬੈਠਾ ਥਲੇ ਨੂੰ ਸੀਸ ਝੁਕਾ ਕੇ ਤੇ
ਹੋਰ ਚਾਰ ਸਦੇ ਮਹਾਂਬੀਰ ਵਡੇ ਆਏ ਪਲਕ ਦੇ ਵਿਚ ਗਰੁੜਾ ਕੇ ਤੇ
ਸਾਰਾ ਬੀਤਿਆ ਹਾਲ ਸੁਣਾ ਦਿਤਾ ਅਖਾਂ ਗੁਸੇ ਦੇ ਨਾਲ ਚੜ੍ਹਾ ਕੇ ਤੇ
ਹੋਵੇ ਕੌਣ ਮਨੁਖ ਜੋ ਆਣ ਮੇਰੇ ਬੈਠਾ ਪਲੰਘ ਤੇ ਖੌਫ ਚੁਕਾ ਕੇ ਤੇ
ਜਾਣਾ ਪਾਏ ਨ ਫੜ ਕੇ ਮਾਰ ਦੇਵੋ ਡੇਰੇ ਵਲ ਆਏ ਬੀਰ ਧਾ ਕੇ ਤੇ
ਲਾਯਾ ਜ਼ੋਰ ਨ ਚੁਕਿਆ ਪਲੰਘ ਗਿਆ ਸੱਕੇ ਜ਼ਰਾ ਭੀ ਨ ਉਠਾ ਕੇ ਤੇ
ਸ਼ਰਮ ਖਾ ਉਹ ਭੀ ਗਏ ਪਾਸ ਸਾਧੂ ਬਲ ਆਪਣਾ ਸਭ ਜਿਤਾ ਕੇ ਤੇ
ਫੇਰ ਬੀਰ ਲਏ ਸਾਰੇ ਕਰ ਕਠੇ ਭੇਜੇ ਤੀਸਰੀ ਵਾਰ ਮਿਲਾ ਕੇ ਤੇ
ਜਿਹੜਾ ਗੁਰੂ ਜੀ ਦੇ ਨੇੜੇ ਆਉਣ ਲਗੇ, ਲਗੇ ਅੱਗ ਸਰੀਰ ਨੂੰ ਧਾ ਕੇ ਤੇ
ਹਟ ਗਏ ਪਿਛਾਂਹ ਕਰਤਾਰ ਸਿੰਘਾ ਦਿਲੋਂ ਗੁਰੂ ਜੀ ਦਾ ਖੌਫ ਖਾ ਕੇ ਤੇ

ਬੀਰਾਂ ਨੇ ਪੁਕਾਰ ਕਰਨੀ ਤੇ ਮਾਧੋ ਦਾਸ ਨੇ ਖੌਫ ਖਾ ਕੇ ਤੇ ਗੁਰੂ ਜੀ ਦੀ ਸ਼ਰਨੀ ਡਿਗਣਾ

ਨਠੇ ਗੁਰੂ ਤੋਂ ਸਾਧ ਦੇ ਬੀਰ ਸਾਰੇ ਕਰਨ ਸਾਧ ਅਗੇ ਜਾ ਕੇ ਸ਼ੋਰ ਕੋਈ
ਉਹ ਤਾਂ ਵਲੀ ਵਡਾ ਕਰਾਮਾਤ ਵਾਲਾ ਸਾਡੀ ਪੇਸ਼ ਨ ਜਾਂਵਦਾ ਜ਼ੋਰ ਕੋਈ
ਖਾਧਾ ਖੌਫ ਨ ਓਸਨੇ ਮੂਲ ਸਾਥੋਂ ਜਿਵੇਂ ਸੱਪ ਤੋਂ ਡਰੇ ਨ ਮੋਰ ਕੋਈ
ਅਸੀਂ ਜਾਨ ਬਚਾ ਕੇ ਨਠ ਆਏ ਦਿਨ ਚੜ੍ਹੇ ਭਜੇ ਜਿਵੇਂ ਚੋਰ ਕੋਈ
ਸਾਧ ਕੰਬਿਆ ਦਿਲ ਚੋਂ ਖੌਫ ਖਾ ਕੇ ਜਿਵੇਂ ਕੰਬਦੀ ਨੈਨ ਦੀ ਕੋਰ ਕੋਈ
ਪੱਲਾ ਪਾ ਕੇ ਡਿਗਿਆ ਆ ਪੈਰੀਂ ਗੁਡੀ ਖਿੱਚ ਲੈਂਦੀ ਜਿਵੇਂ ਡੋਰ ਕੋਈ
ਮੂੰਹੋਂ ਆਖਦਾ ਰਖ ਲੌ ਰਖ ਲੌ ਜੀ ਮੇਰਾ ਨਹੀਂ ਜੇ ਆਸਰਾ ਹੋਰ ਕੋਈ
ਘਾਹ ਮੂੰਹ ਦੇ ਵਿਚ ਕਰਤਾਰ ਸਿੰਘਾ ਪੱਲਾ ਗਲ ਖੜਾ ਹੱਥ ਜੋੜ ਕੋਈ

ਗੁਰੂ ਜੀ ਨੇ ਗੁਸੇ ਨਾਲ ਸਾਧ ਨੂੰ ਕਹਿਣਾ

ਗੁਰਾਂ ਪੁਛਿਆ ਦਸ ਕੀ ਨਾਂ ਤੇਰਾ ਕੌਣ ਗੁਰੂ ਚੇਲਾ ਕਿਸ ਦਵਾਰ ਹੋਯਾ
ਇਹ ਮਤ ਦਿਤੀ ਤੈਨੂੰ ਕਿਸ ਨੇ ਸੀ ਤੇਰਾ ਮਸਖਰੀ ਕਰਨ ਵਿਹਾਰ ਹੋਯਾ
ਆਏ ਗਏ ਫਕੀਰ ਦੀ ਪੱਤ ਲਾਵੇਂ ਤੇਰਾ ਇਹ ਭੈੜਾ ਸੁਣਿਆ ਕਾਰ ਹੋਯਾ
ਸੰਤਾਂ ਨਾਲ ਰਿਹੋਂ ਮਸਖਰੀ ਨਿਤ ਕਰਦਾ ਬਹੁਤ ਦੂਰ ਤਕ ਸ਼ੋਰ ਕਰਾਰ ਹੋਯਾ

ਅਸੀਂ ਸੁਣ ਦੂਰੋਂ ਆਏ ਦੇਖਣੇ ਨੂੰ ਸਾਡੇ ਚਿੱਤ ਨੂੰ ਸ਼ੋਕ ਅਪਾਰ ਹੋਯਾ
ਜਾਦੂਗਰਾਂ ਦਾ ਪੀਰ ਸਦਾਂਵਦਾ ਤੂੰ ਤੇਰਾ ਸਿਹਰ ਜਾਦੂ ਪੂਰ ਕਾਰ ਹੋਯਾ
ਤੇਰੇ ਤਾਬਿਆ ਭੂਤ ਪਰੇਤ ਰਹਿੰਦੇ ਤੂੰ ਬੀਰਾਂ ਦਾ ਹੈਂ ਸਰਦਾਰ ਹੋਯਾ
ਬਲੀ ਨਹੀਂ ਕੋਈ ਮੇਰੇ ਜਿਹਾ ਦੂਜਾ ਤੈਨੂੰ ਇਹ ਵੱਡਾ ਹੰਕਾਰ ਹੋਯਾ
ਕਰਾਮਾਤ ਕਰ ਕੁਝ ਦਿਖਾਲ ਸਾਨੂੰ ਜਿਹੜਾ ਵਿਚ ਤੇਰੇ ਬਲਕਾਰ ਹੋਯਾ
ਦੇਖਣ ਆਏ ਤੇਰੇ ਅਸੀਂ ਸਿਹਰ ਜਾਦੂ ਸਾਨੂੰ ਕੁਛ ਭੀ ਨਹੀਂ ਇਜ਼ਹਾਰ ਹੋਯਾ
ਤੂੰ ਜਾਣਦਾ ਏਂ ਤੇਰੇ ਜਿਹਾ ਕੋਈ ਠੀਕ ਨਹੀਂ ਕਿਤੇ ਪੈਦਾਵਾਰ ਹੋਣਾ
ਬਲੀ ਇਕ ਤੋਂ ਇਕ ਕਰਤਾਰ ਸਿੰਘਾ ਬਲੀ ਸਭ ਤੋਂ ਆਪ ਕਰਤਾਰ ਹੋਯਾ

ਮਾਧੋ ਦਾਸ ਦੀ ਬੇਨਤੀ

ਹੱਥ ਜੋੜ ਕੇ ਸਾਧ ਨੇ ਅਰਜ਼ ਕੀਤੀ ਕਹਿੰਦਾ ਗੁਰੂ ਜੀ ਮਾਣ ਗਵਾਇਆ ਮੈਂ
ਦਸਾਂ ਖੋਲ੍ਹਕੇ ਪਿਛਲਾ ਹਾਲ ਸਾਰਾ ਹੁਣ ਤੀਕ ਜਿਸ ਤਰ੍ਹਾਂ ਬਤਾਇਆ ਮੈਂ
ਰਾਮਦੇਵ ਰਾਜਪੂਤ ਦੇ ਘਰ ਜਾਣੋ ਦੇਸ ਪੂਨਛ ਦੇ ਸੀ ਜਨਮ ਪਾਇਆ ਮੈਂ
ਤੇਰ੍ਹਾਂ ਕਤਕ, ਸਤਾਰਾਂ ਸੌ ਬਿਕ੍ਰਮੀ ਸੀ ਉਤੇ ਹਾਲ ਸਤਾਈ ਸੁਣਾਇਆ ਮੈਂ
ਨਾਮ ਰਖਿਆ ਲਛਮਨ ਦੇਵ ਮੇਰਾ ਹਛਾ ਪਾਲ ਕੇ ਲਾਡ ਲਡਾਇਆ ਮੈਂ
ਵਡਾ ਹੋਇਆ ਸ਼ਿਕਾਰ ਦਾ ਸ਼ੌਕ ਪਿਆ ਚੁਣ ਜੰਗਲੋਂ ਮਿਰਗ ਮੁਕਾਇਆ ਮੈਂ
ਇਕ ਦਿਨ ਆ ਰਾਮ ਦੀ ਹੋਈ ਮਰਜ਼ੀ ਹਰਨ ਦੇਖਕੇ ਤੀਰ ਚਲਾਇਆ ਮੈਂ
ਨੇੜੇ ਜਾ ਕੇ ਵੇਖਿਆ ਮੋਈ ਹਰਨੀ ਓਹਨੂੰ ਖੁਸ਼ੀ ਦੇ ਨਾਲ ਉਠਾਇਆ ਮੈਂ
ਬਚੇ ਨਿਕਲੇ ਉਸ ਦੇ ਪੇਟ ਵਿਚੋਂ ਇਹ ਵੇਖ ਬੜਾ ਪਛਤਾਇਆ ਮੈਂ
ਓਸੇ ਵਕਤ ਆ ਦਿਲ ਨੂੰ ਚੋਟ ਲਗੀ ਗਿਆ ਛੁਟ ਵੈਰਾਗ ਘਬਰਾਇਆ ਮੈਂ
ਛਡ ਘਰ ਤੇ ਘਾਟ ਫਕੀਰ ਹੋਇਆ ਚਿੱਤ ਬੰਦਗੀ ਦੇ ਵਲ ਲਾਇਆ ਮੈਂ
ਬਹੁਤਾ ਚਿਰ ਐਵੇਂ ਰਿਹਾ ਸੈਲ ਕਰਦਾ ਮਾਯਾ ਵਿਚ ਨ ਚਿੱਤ ਭ੍ਰਮਾਇਆ ਮੈਂ
ਮਿਲ ਜਾਨਕੀ ਦਾਸ ਬੈਰਾਗ ਤਾਈਂ ਵਿਚ ਨਸ ਪੰਜਾਬ ਦੇ ਆਇਆ ਮੈਂ
ਰਾਵੀ ਲੰਘ ਲਾਹੌਰ ਤੋਂ ਪਾਰ ਹੋਯਾ ਮੁੜ ਸ਼ਹਿਰ ਕਸੂਰ ਨੂੰ ਧਾਇਆ ਮੈਂ
ਬਾਬੇ ਥੰਮ੍ਹਣ ਦੇ ਜਾ ਅਸਥਾਨ ਉਤੇ ਕੁਝ ਦਿਨ ਰਹਿ ਚਿੱਤ ਲੁਭਾਇਆ ਮੈਂ
ਹਰੀਦਾਸ ਫਿਰ ਉਸ ਦੇ ਪੋਤਰੇ ਨੂੰ ਚੇਲਾ ਹੋ ਕੇ ਸੀਸ ਨਿਵਾਇਆ ਮੈਂ

ਲਛਮਣ ਬਾਲਾ ਗੁਰਾਂ ਨੇ ਨਾਮ ਧਰਿਆ ਮੁੜ ਦਾਸ ਨਰਾਇਨ ਅਖਵਾਇਆ ਮੈਂ
ਫੇਰ ਮਿਲ ਗਿਆ ਲੌਣੀਆਂ ਸਿਧ ਮੈਨੂੰ ਇਹ ਕਸਬ ਜਿਦ੍ਹੇ ਪਾਸੋਂ ਪਾਇਆ ਮੈਂ
ਸੇਵਾ ਚਿੱਤ ਲਾਕੇ ਕੀਤੀ ਸਿਧ ਦੀ ਸੀ ਖੁਸ਼ੀ ਸੰਤ ਨੂੰ ਬੜਾ ਕਰਾਇਆ ਮੈਂ
ਦਿਤੀ ਵਿਦਿਆ ਉਸ ਨੇ ਸੀ ਸਾਰੀ ਚਿਲੇ ਕਟ ਕੇ ਖੂਬ ਕਮਾਇਆ ਮੈਂ
ਏਹ ਥਾਂ ਆ ਗਿਆ ਪਸੰਦ ਮੇਰੇ ਡੇਰਾ ਰਹਿਣ ਦੇ ਲਈ ਬਣਾਇਆ ਮੈਂ
ਛਤੀ ਸਾਲ ਦੀ ਗੁਰੂ ਜੀ ਉਮਰ ਹੋਈ ਝਟ ਖੁਸ਼ੀ ਦਾ ਨਿਤ ਲੰਘਾਇਆ ਮੈਂ
ਅਜ ਤੀਕ ਰਿਹਾ ਜਤੀ ਸਤੀ ਪੂਰਾ ਮਾਯਾ ਦੇਖ ਨਹੀਂ ਚਿੱਤ ਡੁਲਾਇਆ ਮੈਂ
ਰਿਧ ਸਿਧ ਮੇਰੇ ਹੱਥ ਵਿਚ ਹੈ ਜੀ, ਹੈ ਸੱਚ ਦਾ ਸੁਖਨ ਅਲਾਇਆ ਮੈਂ
ਛਡ ਮਾਨ ਸਭੇ ਡਿੱਗਾ ਸ਼ਰਨ ਤੇਰੀ ਕੀਤਾ ਸਭ ਕਸੂਰ ਬਖਸ਼ਾਇਆ ਮੈਂ
ਦੇ ਕੇ ਦਰਸ ਦੀਦਾਰ ਕਰਤਾਰ ਸਿੰਘਾ ਤੁਸਾਂ ਭਵਜਲੋਂ ਪਕੜ ਬਚਾਇਆ ਮੈਂ

### ਗੁਰੂ ਜੀ ਦਾ ਉਤਰ

ਗੁਰਾਂ ਆਖਿਆ ਜੰਮਦਾ ਸਾਧ ਹੋਇਓਂ ਪਰ ਗਿਆ ਨ ਮੋਹ ਅਭਮਾਨ ਤੇਰਾ
ਕੀਤਾ ਸੰਗ ਨ ਪੂਰਿਆਂ ਗੁਰਾਂ ਦਾ ਤੂੰ ਏਸ ਵਾਸਤੇ ਗਿਆਨ ਹੈ ਮਾਨ ਤੇਰਾ
ਸਿਰ ਪਾ ਸੁਆਹ ਫਕੀਰ ਹੋਇਓਂ ਅਜੇ ਤਕ ਨ ਗਿਆ ਗੁਮਾਨ ਤੇਰਾ
ਜਿਹੜੇ ਛਡ ਗ੍ਰਹਿਸਤ ਨੂੰ ਆਇਆ ਸੈਂ ਵਿਚੋਂ ਓਧਰੇ ਰਿਹਾ ਧਿਆਨ ਤੇਰਾ
ਨਾਲੇ ਟੰਗ ਫਕੀਰੀ ਦੇ ਵਿਚ ਰਖੇਂ ਵਾਂਗ ਰਾਜਿਆਂ ਦੇ ਨਾਲੇ ਸ਼ਾਨ ਤੇਰਾ
ਹਾਥੀ ਮਸਤਿਆ ਵਿਚ ਹੰਕਾਰ ਤੇਰੇ ਕਰੇ ਮੁਕਤ ਦਾ ਬਾਗ ਵੈਰਾਨ ਤੇਰਾ
ਅੱਖਾਂ ਮੀਟਕੇ ਰਾਖਿਆ ਸੌਂ ਨ ਤੂੰ ਖੇਤ ਮਿਰਗ ਚੋਰੀ ਚੁਗ ਜਾਨ ਤੇਰਾ
ਖਾ ਦੁਧ ਮਲਾਈਆਂ ਪਾਲਿਆ ਜੋ ਮਿਟੀ ਵਿਚ ਕੀੜੇ ਮਾਸ ਖਾਨ ਤੇਰਾ
ਜਿਨ੍ਹਾਂ ਵਾਸਤੇ ਪਾਪੀਆ ਪਾਪ ਕਰੇਂ ਏਹ ਭੀ ਸਾਥ ਨ ਅੰਤ ਨਿਭਾਨ ਤੇਰਾ
ਕੀਤਾ ਆਪਣਾ ਆਪਣੇ ਪੇਸ਼ ਆਵੇ ਅਗੇ ਚਲ ਨ ਦੁਖ ਵੰਡਾਨ ਤੇਰਾ
ਖੁਦੀ ਕਰ ਕਰ ਖੁਦਾ ਭੁਲਾਇਆ ਈ ਵੈਰੀ ਹੋਇਆ ਹੈ ਮਨ ਸ਼ੈਤਾਨ ਤੇਰਾ
ਜਦੋਂ ਜਮਾਂ ਦੇ ਮੂਰਖਾ ਹੱਥ ਆਇਓਂ ਵਾਂਗ ਪੇਂਜਿਆ ਮਾਸ ਉਡਾਨ ਤੇਰਾ
ਚੋਰ ਅੰਦਰੋਂ ਅੰਦਰੀ ਰਹੇ ਲਗੇ ਕਰ ਗਏ ਨੇ ਬੜਾ ਨੁਕਸਾਨ ਤੇਰਾ
ਕਾਹਦੇ ਵਾਸਤੇ ਮਹਿਲ ਉਸਾਰ ਛਡੇ ਅੰਤ ਹੋਵਣਾ ਨਾਸ ਮਕਾਨ ਤੇਰਾ

ਉਠ ਬੰਨ੍ਹ ਮੁਸਾਫਰਾ ਬਿਸਤ੍ਰੇ ਨੂੰ ਵੇਲਾ ਤੁਰਨ ਦਾ ਪਹੁੰਚਿਆ ਆਨ ਤੇਰਾ
ਇਹ ਕਿਸ ਤਰ੍ਹਾਂ ਤੋੜ ਪੁਚਾਏਂਗਾ ਤੂੰ ਭਾਰਾ ਭਾਰ ਤੇ ਸਾਥ ਅੰਞਾਨ ਤੇਰਾ
ਕੰਢੇ ਬੈਠ ਕੇ ਰੋ ਮਲਾਹ ਵਾਂਗੂੰ ਬੇੜਾ ਰੁੜ੍ਹ ਗਿਆ ਸਣੇ ਸਾਮਾਨ ਤੇਰਾ
ਜਾਏਂ ਹੁਣ ਭੀ ਸਮਝ ਕਰਤਾਰ ਸਿੰਘਾ ਦੇਵੇ ਬਖਸ਼ ਕਸੂਰ ਭਗਵਾਨ ਤੇਰਾ

ਮਾਧੋ ਦਾਸ ਦੀ ਬੇਨਤੀ

ਹੇ ਰੂਪ ਕਰਤਾਰ ਦੇ ਕਰੋ ਦਯਾ ਜਨਮ ਮਰਨ ਤੋਂ ਜਿਸ ਤਰ੍ਹਾਂ ਛੁਟ ਜਾਵਾਂ
ਪਵਾਂ ਫੇਰ ਨ ਵਿਚ ਚੁਰਾਸੀਆਂ ਦੇ ਬੀਜ ਵਾਸ਼ਨਾਂ ਦਾ ਫੜ ਪੁਟ ਜਾਵਾਂ
ਦਿਓ ਨਾਮ ਦਾ ਭਰ ਕੇ ਜਾਮ ਮੈਨੂੰ ਜਿਨੂੰ ਪੀਂਦਿਆਂ ਸਾਰ ਹੋ ਗੁਟ ਜਾਵਾਂ
ਕਰੋ ਚਾੜ੍ਹ ਜਹਾਜ਼ ਤੇ ਪਾਰ ਮੈਨੂੰ ਮਤਾਂ ਤੁਰਦਿਆਂ ਤੁਰਦਿਆਂ ਹੁਟ ਜਾਵਾਂ
ਮੇਰੇ ਹੱਥ ਗਿਆਨ ਦਾ ਦਿਹੋ ਡੰਡਾ ਸਿਰੀ ਸੱਪ ਹੰਕਾਰ ਦੀ ਕੁਟ ਜਾਵਾਂ
ਮੈਨੂੰ ਤੋੜ ਪੁਚਾਇਓ ਸੁੰਨ ਮੰਡਲ ਗੁਡੀ ਵਾਂਗ ਨ ਵਿਚੋਂ ਹੀ ਟੁਟ ਜਾਵਾਂ
ਠੇਡਾ ਖਾ ਕੇ ਅੰਤ ਦਾ ਕਾਲ ਪਾਸੋਂ ਭਾਂਡੇ ਮਿਟੀ ਦੇ ਵਾਂਗ ਨ ਫੁਟ ਜਾਵਾਂ
ਹੋਵਾਂ ਕੈਦ ਤੋਂ ਬਰੀ ਕਰਤਾਰ ਸਿੰਘਾ ਕੜੀ ਲਾਹ ਸੰਕਲਪ ਦੀ ਸੁਟ ਜਾਵਾਂ

ਗੁਰੂ ਜੀ ਦਾ ਜਵਾਬ

ਗੁਰਾਂ ਆਖਿਆ ਵਾਸ਼ਨਾਂ ਟੁਟਦੀ ਨਹੀਂ ਬੁਰਾ ਦਿਲੋਂ ਹੰਕਾਰ ਦਾ ਮਰਨ ਔਖਾ
ਸਭੋ ਮੂੰਹ ਦੀਆਂ ਗੱਪਾਂ ਮਾਰਦੇ ਨੇ ਏਸ ਕਾਮ ਕ੍ਰੋਧ ਦਾ ਜਰਨ ਔਖਾ
ਨਦੀ ਵਿਸ਼ੇ ਵਿਕਾਰ ਦੀ ਦੇ ਠਾਠਾਂ ਬੇੜੇ ਬਾਝ ਗਿਆਨ ਦੇ ਤਰਨ ਔਖਾ
ਮਨ ਬਿਨਾਂ ਵਿਚਾਰ ਨ ਵਸ ਆਵੇ ਪਾਰਾ ਹੱਥ ਦੇ ਵਿਚ ਹੈ ਫੜਨ ਔਖਾ
ਗੁਰਾਂ ਬਾਝ ਨਾ ਗਯਾਨ ਵਿਚਾਰ ਹੋਵੇ ਸੋਨਾ ਬਾਝ ਸੁਨਿਆਰ ਦੇ ਘੜਨ ਔਖਾ
ਔਖਾ ਰਾਹ ਫਕੀਰੀ ਦਾ ਦਸਦੇ ਨੇ ਜਿਵੇਂ ਹੈ ਖਜੂਰ ਤੇ ਚੜ੍ਹਨ ਔਖਾ
ਹੱਥ ਵਿਚ ਸੰਤੋਖ ਦੀ ਢਾਲ ਲੈ ਕੇ ਭਰੀ ਵਾਸ਼ਨਾਂ ਦੇ ਨਾਲ ਲੜਨ ਔਖਾ
ਗਲੀ ਯਾਰ ਦੀ ਜਾਵਣਾ ਨਹੀਂ ਸੌਖਾ ਸਿਰ ਵਢਕੇ ਤਲੀ ਤੇ ਧਰਨ ਔਖਾ
ਹੁਸਨ ਸ਼ਮ੍ਹਾਂ ਦੇ ਵਾਂਗ ਮਹਿਬੂਬ ਦਾ ਏ ਉਤੇ ਵਾਂਗ ਪ੍ਰਵਾਨੜੇ ਸੜਨ ਔਖਾ
ਤੋੜ ਮੋਹ ਦੇ ਜਾਲ ਕਰਤਾਰ ਸਿੰਘਾ ਮਹਾਰਾਜ ਦੀ ਆਵਨਾ ਸ਼ਰਨ ਔਖਾ

ਮਾਧੋ ਦਾਸ ਦੀ ਅਰਜ਼ੋਈ

ਹੁਣ ਆਯਾ ਹਾਂ ਗੁਰੂ ਜੀ ਸ਼ਰਨ ਮੈਂ ਤਾਂ ਜਿਵੇਂ ਜਾਣਦੇ ਹੋ ਤਿਵੇਂ ਤਾਰ ਛਡੋ
ਬਲੀ ਜਾਣਕੇ ਆਸਰਾ ਲਿਆ ਹੈ ਜੀ ਮੇਰੇ ਵੈਰੀਆਂ ਪੰਜਾਂ ਨੂੰ ਮਾਰ ਛਡੋ
ਰੀਝ ਲਾ ਮਕਾਨ ਦੇ ਦੇਖਣੇ ਦੀ ਪੌੜੀ ਸ਼ੌਕ ਦੀ ਲਾ ਕੇ ਚਾੜ੍ਹ ਛਡੋ
ਬੇੜਾ ਸ਼ਹੁ ਦਰਯਾ ਦੇ ਵਿਚ ਪਿਆ ਚਪਾ ਨਾਮ ਦਾ ਲਾ ਕੇ ਤਾਰ ਛਡੋ
ਬੁਰਜ ਢਾਹ ਹੰਕਾਰ ਅਗਯਾਨ ਵਾਲਾ ਕੋਠਾ ਏਕਤਾ ਇਕ ਉਸਾਰ ਛਡੋ
ਹੋਵੇ ਜਿਸ ਤਰ੍ਹਾਂ ਲਖਤਾ ਰੂਪ ਵਾਲੀ ਪੜਦਾ ਦੂਈ ਵਾਲਾ ਵਿਚੋਂ ਪਾੜ ਛਡੋ
ਜਿਵੇਂ ਸ਼ਬਦ ਅਨਾਹਦ ਦੀ ਸਮਝ ਆਵੇ ਮੈਨੂੰ ਦਸ ਓਹੋ ਇਕ ਤਾਰ ਛਡੋ
ਮਨ ਸੱਪ ਵਾਂਗੂੰ ਮੇਰਾ ਕੀਲ ਘਤੋ ਮਾਰ ਵਾਂਗ ਮਦਰੀ ਦੇ ਕਾਰ ਛਡੋ
ਪਾ ਕੇ ਰਿੜਕਣਾ ਸਾਧਨਾਂ ਰੂਪ ਵਾਲਾ ਮੱਖਣ ਛਾਹ ਦੇ ਵਿਚੋਂ ਨਿਤਾਰ ਛਡੋ
ਬੇੜੀ ਭਰਮ ਦੀ ਕਟ ਕਰਤਾਰ ਸਿੰਘਾ ਮੇਰੇ ਸਿਰ ਇਹ ਕਰ ਉਪਕਾਰ ਛਡੋ

ਤਥਾ

ਹੱਥ ਜੋੜ ਕੇ ਸਾਧ ਨੇ ਅਰਜ਼ ਕੀਤੀ ਮੇਰੀ ਆਪ ਤਾਈਂ ਨਮਸ਼ਕਾਰ ਹੋਵੇ
ਕਰੋ ਦਯਾ ਮੇਰੇ ਮਹਾਰਾਜ ਮੇਰੇ ਬੇੜਾ ਭਵਜਲੋਂ ਜਿਸ ਤਰ੍ਹਾਂ ਪਾਰ ਹੋਵੇ
*ਬੰਦਾ ਅਜ ਤੋਂ ਆਪ ਦਾ ਮੈਂ ਹੋਯਾ ਵਿਚ ਹੁਕਮ ਦੇ ਮੂਲ ਨਾ ਆਰ ਹੋਵੇ
ਮੈਨੂੰ ਕਰੋ ਗਿਆਨ ਉਪਦੇਸ਼ ਕੋਈ ਮੇਰੇ ਰਿਦੇ ਅੰਦਰ ਚਮਤਕਾਰ ਹੋਵੇ
ਬੜੇ ਪਾਪ ਮੈਂ ਜਗ ਦੇ ਵਿਚ ਕੀਤੇ ਸਾਧ ਹੁਣ ਨ ਕੋਈ ਦੁਖਿਆਰ ਹੋਵੇ
ਦੇ ਕੇ ਦੁਖ ਸਤਾਏ ਮੈਂ ਸੰਤ ਬਹੁਤੇ ਹੁਣ ਕਦੀ ਭੀ ਬੁਰੀ ਨ ਕਾਰ ਹੋਵੇ
ਤੁਸੀਂ ਬਖਸ਼ ਲੌ ਬਖਸ਼ਣੇਹਾਰ ਮੈਨੂੰ ਜਿਵੇਂ ਅੰਤ ਮੇਰਾ ਛੁਟਕਾਰ ਹੋਵੇ
ਦਸੋ ਕੋਈ ਉਪਾ ਤਾਂ ਮਿਹਰ ਕਰ ਕੇ ਮੇਰੀ ਦੇਹ ਦਾ ਜਿਵੇਂ ਉਧਾਰ ਹੋਵੇ
ਸਾਧ ਸੰਤ ਦੁਖਾਏ ਨੇ ਬਹੁਤ ਪਿਛੇ ਮੈਥੋਂ ਕੁਝ ਤਾਂ ਹੁਣ ਉਪਕਾਰ ਹੋਵੇ
ਮੇਰੇ ਗੋਚਰਾ ਕੰਮ ਜੇ ਹੈ ਕੋਈ ਕਰਾਂ ਦੂਰ ਮੇਰੇ ਸਿਰੋਂ ਭਾਰ ਹੋਵੇ
ਬੇਸ਼ਕ ਦਸੋ ਖਾਂ ਹੁਣ ਇਤਬਾਰ ਕਰ ਕੇ ਝਟ ਏਹ ਗੁਲਾਮ ਤਯਾਰ ਹੋਵੇ
ਜਾਨ ਤੀਕ ਵੀ ਫਰਕ ਨ ਕਰਾਂਗਾ ਮੈਂ ਜਿਥੋਂ ਤੀਕ ਮੇਰਾ ਅਖਤਿਆਰ ਹੋਵੇ

*ਇਸ ਸ਼ਬਦ ਦੇ ਕਹਿਣ ਤੇ ਮਾਧੋਦਾਸ ਦਾ ਨਾਮ ਬੰਦਾ ਪ੍ਰਸਿੱਧ ਹੋ ਗਿਆ ।

ਜੇੜ੍ਹਾ ਬਹੁਤ ਔਖਾ, ਔਖਾ, ਬਹੁਤ ਔਖਾ ਉਹ ਭੀ ਕੰਮ ਵਿਚ ਇਕ ਪਲਕਾਰ ਹੋਵੇ
ਕਿਥੇ ਮੁਸ਼ਕਲਾਂ ਰਹਿਣ ਕਰਤਾਰ ਸਿੰਘਾ ਕਲਗੀਧਰ ਜਿਥੇ ਮਦਦਗਾਰ ਹੋਵੇ

ਗੁਰੂ ਜੀ ਦਾ ਉਪਦੇਸ਼

ਫੇਰ ਆਖਿਆ ਗੁਰੂ ਜੀ ਬਹੁਤ ਔਖੀ ਏਸ ਸਿਖੀ ਦੀ ਝਲਣੀ ਝਾਲ ਸਾਧਾ
ਚੜ੍ਹ ਨਚਣਾ ਧਾਰ ਤਲਵਾਰ ਉਤੇ ਹੱਥ ਪਕੜ ਗਿਆਨ ਦੀ ਢਾਲ ਸਾਧਾ
ਮਾਰਗ ਹੈ ਉਖੇਰੜਾ ਜਾਣ ਲੈ ਤੂੰ ਕਰੇ ਕੋਈ ਸੈਆਂ ਵਿਚੋਂ ਭਾਲ ਸਾਧਾ
ਸਾਬਤ ਲੰਘ ਜਾਣਾ ਕੰਮ ਸੂਰਮੇ ਦਾ ਰਸਤਾ ਹੈ ਬਰੀਕ ਜਿਉਂ ਵਾਲ ਸਾਧਾ
ਸਿਰ ਕਟਣਾ ਆਪਣਾ ਆਪ ਹਥੀਂ ਸ਼ਬਦ ਗੁਰਾਂ ਦੀ ਛੁਰੀ ਦੇ ਨਾਲ ਸਾਧਾ
ਗੁਰੂ ਗੋਰ ਮੁਰੀਦ ਹੋ ਵਾਂਗ ਮੁਰਦੇ ਜਾਵੇ ਵਿਚ ਸਮਾ ਇਸ ਚਾਲ ਸਾਧਾ
ਵਿਚੋਂ ਆਪਣਾ ਆਪ ਗਵਾ ਦੇਵੇ ਰਖੇ ਹੰਗਤਾ ਨਹੀਂ ਰਵਾਲ ਸਾਧਾ
ਮੰਨੇ ਆਗਿਆ ਸਿਰ ਤੇ ਗੁਰੂ ਜੀ ਦੀ ਜਾਣੇ ਸਤਿ ਨ ਖਾਮ ਖਿਆਲ ਸਾਧਾ
ਬੰਦਾ ਹੋ ਕੇ ਬੰਦਗੀ ਨਿਤ ਕੀਜੇ ਰਹੇ ਦਿਲੋਂ ਸਬੂਤ ਹਰ ਹਾਲ ਸਾਧਾ
ਕੂੜਾ ਹੂੰਝ ਸੁਟੇ ਬਾਹਰਵਾਰ ਸਾਰਾ ਲਭ ਲਏ ਫਿਰ ਅੰਦਰੋਂ ਲਾਲ ਸਾਧਾ
ਮੂਸਾ ਵਾਂਗ ਚੜ੍ਹ ਜਾਏ ਦੁਆਰ ਦਸਵੇਂ ਕੋਹਿਤੂਰ ਤੇ ਕਰੇ ਜਮਾਲ ਸਾਧਾ
ਚੜ੍ਹ ਦਾਰ ਤੇ ਲਏ ਜੋ ਝੂਟਿਆਂ ਨੂੰ ਕਰੇ ਵਾਂਗ ਮਨਸੂਰ ਵਸਾਲ ਸਾਧਾ
ਦੁਖ ਸੁਖ ਤੇ ਵਿਚ ਨ ਡੋਲ ਜਾਵੇ ਰਖੇ ਆਪਣਾ ਪੈਰ ਸੰਭਾਲ ਸਾਧਾ
ਸਿਖੀ ਬਹੁਤ ਤਿੱਖੀ ਨਿਕੀ ਹੈ ਵਾਲੋਂ ਸਿੱਖ ਹੋਵਣਾ ਕਠਨ ਕਮਾਲ ਸਾਧਾ
ਤੇਰਾ ਦੇਖ ਪਰੇਮ ਯਕੀਨ ਸੱਚਾ ਅਸੀਂ ਤੁਧ ਤੇ ਹੋਏ ਦਿਆਲ ਸਾਧਾ
ਜਪੀਂ ਵਾਹਿਗੁਰੂ ਦਾ ਨਾਮ ਰਾਤ ਦਿਨ ਆਯੋਂ ਸ਼ੁਨ ਹੋ ਗਿਓਂ ਨਿਹਾਲ ਸਾਧਾ
ਏਸ ਮਾਰਗੋਂ ਰਿਹੋਂ ਸਬੂਤ ਜੇ ਤਾਂ ਕਟੇ ਜਾਣਗੇ ਸਭ ਜੰਜਾਲ ਸਾਧਾ
ਰੰਗ ਨਾਮ ਦੇ ਵਿਚ ਕਰਤਾਰ ਸਿੰਘਾ ਰੰਗ ਚਾੜ੍ਹ ਕਰ ਚਿੱਤ ਨੂੰ ਲਾਲ ਸਾਧਾ

ਗੁਰੂ ਜੀ ਨੇ ਮਾਧੋ ਦਾਸ ਨੂੰ ਨਾਮ ਦਾਨ ਦੇ ਕੇ () ਸਿਖ ਬਨਾਣਾ

ਭਾਂਡਾ ਹੈ ਪੂਰਾ ਗੁਰਾਂ ਦੇਖ ਲਿਆ ਜਪ ਵਾਹਿਗੁਰੂ ਨਾਮ ਸੁਣਾ ਦਿਤਾ
ਬੂੰਦ ਆਤਮਾ ਰਸ ਦੀ ਡਿਗਦੀ ਨੂੰ ਵਿਚ ਗੋਸ਼ ਸਿਦਕ ਦੇ ਪਾ ਦਿਤਾ
ਕੜਿਆ ਦੁਧ ਸੀ ਜੋਧ ਮੁਸ਼ੱਕਤਾਂ ਦਾ ਜਾਗ ਨਾਮ ਦੀ ਲਾ ਜਮਾ ਦਿਤਾ
ਨਜ਼ਰ ਕੀਮੀਆਂ ਸੰਤ ਮਹਾਤਮਾ ਦੀ ਸੋਨਾ ਲੋਹੇ ਤੋਂ ਝਟ ਬਣਾ ਦਿਤਾ
ਕੀਤਾ ਰੁਖ ਹੰਡੋਲਿਓਂ ਚਾ ਚੰਦਨ ਅੰਗ ਨਾਲ ਜਾਂ ਅੰਗ ਛੁਹਾ ਦਿਤਾ
ਦੌਲਤ ਲਾ ਜਵਾਲ ਦੀ ਹੱਥ ਦੇ ਕੇ ਭੁਖਾ ਜਨਮ ਦਾ ਸ਼ਾਹ ਬਣਾ ਦਿਤਾ
ਦਯਾ ਦ੍ਰਿਸ਼ਟ ਦੇ ਨਾਲ ਹੀ ਹੰਸ ਕੀਤਾ ਕਾਲੇ ਕਾਗ ਦਾ ਰੂਪ ਵਟਾ ਦਿਤਾ
ਸਿਧਾ ਪਹੁੰਚ ਜਾ ਸਤਵੀਂ ਭੂਮਕਾ ਨੂੰ ਗੁਰਾਂ ਹੱਕ ਦਾ ਰਾਹ ਦਿਖਾ ਦਿਤਾ
ਗੰਢ ਖੋਲ੍ਹ ਕੇ ਜਨਮ ਜਨਮਾਤ੍ਰਾਂ ਦੀ ਨਾਲ ਆਤਮਾ ਜੋੜ ਜੁਆ ਦਿਤਾ
ਕਰ ਚਾਨਣਾ ਚਿੱਤ ਦੀ ਕੋਠੜੀ ਨੂੰ ਦੀਵਾ ਹੱਥ ਗਿਆਨ ਫੜਾ ਦਿਤਾ
ਲਾਲ ਲਭ ਲੈ ਅੰਦਰੋਂ ਹੈ ਤੇਰੇ ਗੁਰਾਂ ਪੂਰਿਆਂ ਆਖ ਸੁਣਾ ਦਿਤਾ
ਫੂਕ ਕੰਨ ਦੇ ਵਿਚ ਅਜਿਹੀ ਮਾਰੀ ਸਾਧ ਗਿਦੜੋਂ ਸ਼ੇਰ ਬਣਾ ਦਿਤਾ
ਨਦਰੀ ਨਦ੍ਰ ਨਿਹਾਲ ਕਰਤਾਰ ਸਿੰਘਾ ਦੂਜਾ ਸ਼ਮ੍ਹਾਂ ਥੀਂ ਸ਼ਮ੍ਹਾਂ ਜਗਾ ਦਿਤਾ

ਮਾਧੋ ਦਾਸ ਨੇ ਗੁਰੂ ਜੀ ਦਾ ਧੰਨਵਾਦ ਕਰਨਾ

ਹੱਥ ਜੋੜ ਕੇ ਸਾਧ ਨੇ ਅਰਜ਼ ਕੀਤੀ ਫੰਧ ਅਜ ਕਟੇ ਮੇਰੇ ਜੰਮ ਦੇ ਜੀ
ਤੇਰੇ ਨਾਮ ਤੋਂ ਮੈਂ ਕੁਰਬਾਨ ਹੋਇਆ ਬੰਦਾ ਹੋ ਰਿਹਾ ਬਿਨਾਂ ਦੰਮ ਦੇ ਜੀ
ਮੈਨੂੰ ਆਪਣਾ ਆਪ ਹੁਣ ਸੁਝ ਆਯਾ ਦੀਵਾ ਬਾਲ ਦਿਤਾ ਵਿਚ ਤੰਮ ਦੇ ਜੀ
ਹੁਣ ਰਹੇਗਾ ਆਤਮਾ ਖੁਸ਼ੀ ਅੰਦਰ ਦਿਨ ਦੂਰ ਹੋਏ ਸਾਰੇ ਗਮ ਦੇ ਜੀ
ਨਾਲ ਖੁਸ਼ੀ ਦੇ ਆਗਿਆ ਕਰੋ ਜਲਦੀ ਮੈਨੂੰ ਲਾਇਕ ਦੇਖੋ ਜਿਹੜੇ ਕੰਮ ਦੇ ਜੀ
ਮੰਨਾ ਸੀਸ ਤੇ ਹੁਕਮ ਜੋ ਕਰੋ ਮੂੰਹੋਂ ਪੂਰਾ ਕੰਮ ਕਰਾਂ ਨਾਲ ਦੰਮ ਦੇ ਜੀ

---

*() ਸਰ ਮੈਕਾਲਿਫ ਅੰਗਰੇਜ਼ ਇਤਿਹਾਸਕਾਰ ਲਿਖਦਾ ਹੈ, ਗੁਰੂ ਜੀ ਨੇ ਬੰਦੇ ਨੂੰ ਖੰਡੇ ਦਾ ਅੰਮ੍ਰਿਤ ਛਕਾ, ਉਸ ਦਾ ਨਾਮ ਗੁਰਬਖਸ਼ ਸਿੰਘ ਧਰਿਆ ਜੋ ਪ੍ਰਚਲਤ ਨਾ ਹੋਇਆ ਤੇ ਬੰਦਾ ਹੀ ਮਸ਼ਹੂਰ ਹੋ ਗਿਆ। ਕਈਆਂ ਇਤਿਹਾਸਕਾਰਾਂ ਨੇ ਇਸ ਦਾ ਨਾਮ ਬੰਦਾ ਸਿੰਘ ਕਰਕੇ ਲਿਖਿਆ।*

ਲਗੇ ਆਪ ਦੇ ਅਰਥ ਸਰੀਰ ਮੇਰਾ ਪੈਸੇ ਵਟਣੇ ਨਹੀਂ ਹਡ ਚੰਮ ਦੇ ਜੀ
ਮੈਨੂੰ ਪਕੜ ਬਾਹੋਂ ਤੁਸਾਂ ਪਾਰ ਲਾਯਾ ਵਿਚ ਡੁਬਾ ਸਾਂ ਗਮੋਂ ਅਲੰਮ ਦੇ ਜੀ
ਵਿਕੇ ਗੁਰਾਂ ਤੇ ਸਾਂਈਂ ਦੇ ਨਾਮ ਉਤੋਂ ਮਨ ਪਕੜ ਵਿਕਾਰਾਂ ਤੋਂ ਥੰਮ੍ਹਦੇ ਜੀ
ਐਸੇ ਜੀਵ ਤੂੰ ਜਾਣ ਕਰਤਾਰ ਸਿੰਘਾ ਨਿਤ ਨਿਤ ਨ ਜਗ ਤੇ ਜੰਮਦੇ ਜੀ

ਗੁਰੂ ਜੀ ਨੇ ਸਾਧ ਨੂੰ ਬੰਦੇ ਬਹਾਦਰ ਦਾ ਖਿਤਾਬ ਦੇ ਕੇ ਪੰਜਾਬ ਵਲ ਤਿਆਰ ਕਰਨਾ

ਦੇਖ ਸਾਧ ਦਾ ਸਿਦਕ ਯਕੀਨ ਪਕਾ ਆਏ ਗੁਰੂ ਜੀ ਅਸਲ ਜਵਾਲ ਦੇ ਵਲ
ਮਨ ਖਿਚਕੇ ਸਾਧ ਦਾ ਵਸ ਕੀਤਾ ਆਯਾ ਭੌਰ ਜਿਉਂ ਫੁਲ ਗੁਲਾਬ ਦੇ ਵਲ
ਚਿੱਤ ਪ੍ਰੇਮ ਡੋਰੀ ਪਾ ਕੇ ਕਢ ਲਿਆ ਝਾਤ ਮਾਰਕੇ ਜਿਵੇਂ ਸੀ ਮਾਬ ਦੇ ਵਲ
ਬੰਦਾ ਦੇ ਖਿਤਾਬ ਕਰਤਾਰ ਸਿੰਘਾ ਲਗੇ ਕਰਨ ਤਿਆਰ ਪੰਜਾਬ ਦੇ ਵਲ

ਤਥਾ

ਜੇ ਤੂੰ ਬੰਦਾ ਹੈਂ ਕੰਮ ਕਰ ਬੰਦਿਆਂ ਦਾ ਥਾਪੀ ਕੰਡ ਲਾਈ ਦਯਾ ਧਾਰ ਕਰਕੇ
ਓਸ ਦਿਨ ਤੋਂ ਸਾਧ ਦਾ ਨਾਮ ਬੰਦਾ ਲਗੇ ਸਭ ਬੁਲਾਉਣ ਉਚਾਰ ਕਰਕੇ
ਫੇਰ ਆਖਿਆ ਗੁਰੂ ਜੀ ਕੰਮ ਸਾਰੇ ਹਥੀਂ ਆਏ ਹਾਂ ਅਸੀਂ ਸਵਾਰ ਕਰਕੇ
ਖੜਗਕੇਤ ਜੀ ਦੀ ਜਿਹੜੀ ਆਗਿਆ ਸੀ ਪੂਰੀ ਕਰ ਛਡੀ ਦੇਹ ਧਾਰ ਕਰਕੇ
ਬਾਕੀ ਰਹਿ ਗਿਆ ਏਹ ਇਕ ਕੰਮ ਸਾਡਾ ਇਹੋ ਸ੍ਰਿਫ ਮਰਜ਼ੀ ਕਰਤਾਰ ਕਰਕੇ
ਓਸ ਵਾਸਤੇ ਜਾਹ ਪੰਜਾਬ ਅੰਦਰ ਸਾਡੇ ਨਾਲ ਪੱਕੇ ਇਕਰਾਰ ਕਰਕੇ
ਮਾਰੇ ਸਾਹਿਬਜ਼ਾਦਿਆਂ ਜਿਨ੍ਹਾਂ ਪਾਪੀਆਂ ਨੇ ਸਿਰੋਂ ਸਾਹਿਬ ਦੇ ਖੌਫ ਨੂੰ ਟਾਰ ਕਰਕੇ
ਜਾ ਕੇ ਲੈ ਬਦਲੇ ਹਥੋਂ ਹੱਥ ਛੇਤੀ ਮਾਰੀਂ ਜ਼ਾਲਮਾਂ ਨੂੰ ਬਹੁਤਾ ਖੁਆਰ ਕਰਕੇ
ਹਾਲ ਬੀਤਿਆ ਸਭ ਸੁਣਾ ਦਿਤਾ ਭੇਦ ਦਸਿਆ ਗੋਸ ਗੁਜ਼ਾਰ ਕਰਕੇ
ਦਿਤਾ ਕਰ ਤਯਾਰ ਕਰਤਾਰ ਸਿੰਘਾ ਬੰਦਾ ਗੁਰੂ ਜੀ ਨੇ ਖਬਰਦਾਰ ਕਰਕੇ

ਬੰਦੇ ਬਹਾਦਰ ਦੀ ਬੇਨਤੀ

ਬੰਦਾ ਗੁਰੂ ਜੀ ਆਪ ਦਾ ਮੈਂ ਹੋਯਾ ਉਜ਼ਰ ਕੀ ਮੈਨੂੰ ਓਥੇ ਜਾਣ ਦੇ ਵਿਚ
ਕ੍ਰਿਪਾ ਸਤਿਗੁਰੂ ਆਪਦੀ ਜੇ ਹੋਵੇ ਰੌਲਾ ਘਤ ਦੇਵਾਂ ਹਿੰਦੁਸਤਾਨ ਦੇ ਵਿਚ
ਤਾਕਤ ਇਕ ਹਲਾ ਮੇਰਾ ਜਰਨ ਜੋਗੀ ਹੈ ਕਿਸੇ ਨ ਸ਼ਾਹਸੁਲਤਾਨ ਦੇ ਵਿਚ
ਦਸਾਂ ਬਹੁਤੀਆਂ ਕੀ ਫੋਲ ਫੋਲਕੇ ਮੈਂ ਨਹੀਂ ਸ਼ਕ ਮੇਰੇ ਫੜ੍ਹਾ ਪਾਨ ਦੇ ਵਿਚ

ਪਕਾ ਆ ਗਿਆ ਨਿਸਚਾ ਗੁਰੂ ਜੀ ਨੂੰ ਬਲ ਹੈ ਜ਼ਰੂਰ ਬਲਵਾਨ ਦੇ ਵਿਚ
ਜੜ੍ਹ ਪੁਟੇਗਾ ਜਾ ਕੇ ਜ਼ਾਲਮਾਂ ਦੀ ਬਲੀ ਹੈ ਇਹ ਕਰ ਦਿਖਲਾਣ ਦੇ ਵਿਚ
ਆਦਰ ਦੇ ਕੇ ਪਾਸ ਬਿਠਾਲ ਲਿਆ ਸਾਧ ਵਸ ਹੋਯਾ ਇਕ ਆਨ ਦੇ ਵਿਚ
ਵਧ ਗਿਆ ਪਯਾਰ ਕਰਤਾਰ ਸਿੰਘਾ ਹੋਯਾ ਦੀਨ ਨ ਰਿਹਾ ਗੁਮਾਨ ਦੇ ਵਿਚ

ਗੁਰੂ ਜੀ ਨੇ ਬੰਦੇ ਬਹਾਦਰ ਨੂੰ ਆਪਣਾ ਖੰਡਾ ਬਖਸ਼ਣਾ ਤੇ ਸਿੰਘਾਂ ਨੇ ਖੋਹ ਲੈਣਾ

ਬੈਠ ਵਿਚ ਦੀਵਾਨ ਫਿਰ ਗੁਰੂ ਜੀ ਨੇ ਕਿਹਾ ਮੁਖ ਥੀਂ ਇਹ ਉਚਾਰ ਕਰਕੇ
ਲਾਓ ਦੇਰ ਨਾ ਜਾਓ ਪੰਜਾਬ ਵਲੇ ਕਰੋ ਕਾਜ ਸਾਡਾ ਚਿੱਤ ਧਾਰ ਕਰਕੇ
ਹੱਥ ਜੋੜ ਬੰਦੇ ਅਗੋਂ ਅਰਜ਼ ਕੀਤੀ ਚਰਨ ਕਵਲ ਉਪਰ ਨਮਸ਼ਕਾਰ ਕਰਕੇ
ਜੋ ਕਹਯਾ ਸੋ ਮੈਂ ਮਨਜ਼ੂਰ ਕੀਤਾ ਜਾਣਾ ਆਪ ਨੂੰ ਦਿਲੋਂ ਕਰਤਾਰ ਕਰਕੇ
ਇਕ ਬੇਨਤੀ ਗੁਰੂ ਜੀ ਹਾਂ ਕਰਦਾ ਹੱਥ ਜੋੜ ਪੱਲਾ ਗਲ ਡਾਰ ਕਰਕੇ
ਜ਼ਰਾ ਸੁਣੋ ਗਰੀਬ ਨਿਵਾਜ਼ ਤੁਸੀਂ ਮੈਨੂੰ ਜਾਣਿਓਂ ਤਾਬਿਆਦਾਰ ਕਰਕੇ
ਸਾਰੇ ਕੰਮ ਮੈਂ ਕਰਾਂਗਾ ਆਪ ਹਥੀਂ ਮਾਰਾਂ ਜ਼ਾਲਮਾਂ ਤਾਈਂ ਖਵਾਰ ਕਰਕੇ
ਕੁਝ ਆਪਣੇ ਸਿੰਘ ਵੀ ਦਿਹੋ ਮੈਨੂੰ ਮੇਰੇ ਨਾਲ ਭੇਜੋ ਮਦਦਗਾਰ ਕਰਕੇ
ਨਾਲੇ ਹੱਥ ਦਾ ਦਿਹੋ ਹਥਯਾਰ ਕੋਈ ਆਪ ਗੁਰੂ ਜੀ ਦਯਾ ਦਾਤਾਰ ਕਰਕੇ
ਜਿਹੜਾ ਰਹੇ ਮੇਰੇ ਅੰਗ ਸੰਗ ਸਦਾ ਰਖਾਂ ਜਾਨ ਦੇ ਨਾਲ ਪਿਆਰ ਕਰਕੇ
ਜਿਹੜਾ ਗੁਰੂ ਜੀ ਦੇ ਖੰਡਾ ਗਾਤਰੇ ਸੀ ਜਿਹਨੂੰ ਰਖਦੇ ਗਲ ਦਾ ਹਾਰ ਕਰਕੇ
ਉਹ ਬੰਦੇ ਦੇ ਗਾਤਰੇ ਪਾ ਦਿਤਾ ਖੁਸ਼ੀ ਨਾਲ ਮਹਾਰਾਜ ਉਤਾਰ ਕਰਕੇ
ਗੁਸਾ ਚੜ੍ਹ ਗਿਆ ਸਿੰਘਾਂ ਸਾਰਿਆਂ ਨੂੰ ਸਭੋ ਬੋਲ ਉਠੇ ਭਬਕਾਰ ਕਰਕੇ
ਗੁਸਾ ਥੰਮਿਆ ਰਿਹਾ ਨ ਕਿਸੇ ਪਾਸੋਂ ਅੱਖਾਂ ਲਾਲ ਚੇਹਰੇ ਅੰਗਯਾਰ ਕਰਕੇ
ਏਸ ਖੰਡੇ ਦਾ ਨਹੀਂ ਅਧਿਕਾਰ ਏਹਨੂੰ ਸਾਨੂੰ ਦਿਹੋ ਸਾਡਾ ਅਧਿਕਾਰ ਕਰਕੇ
ਏਸ ਗੱਲ ਦੇ ਜੋਗ ਏਹ ਨਹੀਂ ਹੈਸੀ ਖੰਡਾ ਦਿਹੋ ਸਾਨੂੰ ਉਪਕਾਰ ਕਰਕੇ
ਖੰਡੇ ਵਾਸਤੇ ਅਸਾਂ ਨੇ ਘਰ ਛਡੇ ਸਾਕ ਸੰਗ ਧੀ ਪੁੱਤ ਵਿਸਾਰ ਕਰਕੇ
ਖੰਡੇ ਵਾਸਤੇ ਯੁਧ ਅਨੇਕ ਕੀਤੇ ਮਾਰੇ ਤੁਰਕ ਵਡੇ ਹਥਿਆਰ ਕਰਕੇ
ਫੜ੍ਹਾ ਨਿਤ ਹੈ ਦੇਗ ਤੇ ਦੇਗ ਜੀ ਦੀ ਦੇਖੋ ਚਿੱਤ ਦੇ ਵਿਚ ਵਿਚਾਰ ਕਰਕੇ
ਤੁਸਾਂ ਖੰਡਾ ਜੇ ਇਸ ਨੂੰ ਬਖਸ਼ ਦਿਤਾ ਅਸੀਂ ਰਹੇ ਖਾਲੀ ਪਲੇ ਝਾੜ ਕਰਕੇ

ਅਸੀਂ ਹਾਂ ਖੁਸ਼ੀਂ ਜੇਕਰ ਦਿਹੋ ਤੁਸੀਂ ਏਹਨੂੰ ਖਾਲਸਾ ਸਿੰਘ ਸਵਾਰ ਕਰਕੇ
ਸਾਧੂ ਪਾਸ ਨ ਦੇਵਾਂਗੇ ਜਾਣ ਕਦੀ ਏਥੋਂ ਮਰਾਂਗੇ ਏਸ ਨੂੰ ਮਾਰ ਕਰਕੇ
ਏਹ ਆਖ ਕੇ ਜ਼ਰਾ ਨ ਦੇਰ ਕੀਤੀ ਗਲੋਂ ਲਾਹ ਲਿਆ ਗੁਸਾ ਧਾਰ ਕਰਕੇ
ਦੇਖ ਹੌਂਸਲਾ ਗੁਰੂ ਜੀ ਖੁਸ਼ੀ ਹੋਏ ਬੋਲੇ ਮੁਖੋਂ ਬਲਿਹਾਰ ਬਲਿਹਾਰ ਕਰਕੇ
ਪੂਰਾ ਖਾਲਸਾ ਹੈ ਸਮਰੱਥ ਹੋਯਾ ਲਈ ਆਪਣੀ ਚੀਜ਼ ਸੰਭਾਰ ਕਰਕੇ
ਕੀਤਾ ਕੰਮ ਸੀ ਅਸਾਂ ਭੀ ਪ੍ਰਖਣੇ ਨੂੰ ਪਰਖ ਲਿਆ ਕੁਠਾਲੜੀ ਡਾਰ ਕਰਕੇ
ਦਿਲੋਂ ਬੜੇ ਰਾਜ਼ੀ ਹੋਏ ਖਾਲਸੇ ਤੇ ਧੰਨ ਧੰਨ ਕਹਿਆ ਕਈ ਵਾਰ ਕਰਕੇ
ਛੇਤੀ ਬੰਦੇ ਨੂੰ ਤੋਰ ਕਰਤਾਰ ਸਿੰਘਾ ਵਲ ਦੇਸ ਪੰਜਾਬ ਤਿਆਰ ਕਰਕੇ

ਗੁਰੂ ਜੀ ਨੇ ਪੰਜ ਤੀਰ ਦੇ ਕੇ ਬੰਦੇ ਬਹਾਦਰ ਨੂੰ ਨਸੀਹਤਾਂ ਕਰਨੀਆਂ

ਤੀਰ ਪੰਜ ਹਥੋਂ ਦੇ ਕੇ ਆਖਿਓ ਨੇ ਭੀੜ ਬਣੇ ਤੇ ਇਕ ਚਲਾਵਨਾ ਈਂ
ਏਨ੍ਹਾਂ ਤੀਰਾਂ ਦੇ ਵਿਚ ਹੈ ਸ਼ਕਤ ਵਡੀ ਸਾਡਾ ਜਾਨਣਾ ਸੱਚ ਅਲਾਵਨਾ ਈਂ
ਫੌਜ ਹੈ ਸ਼ਹੀਦਾਂ ਦੀ ਵਸ ਕੀਤੀ ਜਿਨ੍ਹਾਂ ਜ਼ੁਲਮ ਦਾ ਤੁਖਮ ਉਡਾਵਨਾ ਈਂ
ਜਿਥੇ ਬੜੀ ਔਖੀ ਕਿਤੇ ਆਣ ਬਣੇ ਤਾਂ ਤੀਰ ਕਮਾਨ ਚੜਾਵਨਾ ਈਂ
ਤੇਰੀ ਹੋਇਗੀ ਫਤਾ ਪੰਜਾਬ ਅੰਦਰ ਖੜਗਕੇਤ ਦਾ ਨਾਮ ਧਿਆਵਨਾ ਈਂ
ਕਿਸੇ ਕੰਮ ਦੀ ਲੋੜ ਜੇ ਆਣ ਬਣੇ ਪੰਜਾਂ ਸਿੰਘਾਂ ਤੋਂ ਪੁਛ ਪੁਛਾਵਨਾ ਈਂ
ਨਾਲ ਖਾਲਸੇ ਦੇ ਨਿਤ ਮੇਲ ਰਖੀਂ ਕਹਿਆ ਕਦੇ ਵੀ ਨਹੀਂ ਪ੍ਰਤਾਵਨਾ ਈਂ
ਪੰਜ ਸਿੰਘ ਜੋ ਕਹਿਣ ਸੋ ਮੰਨ ਲਈਂ ਭਲਾ ਆਪਣਾ ਜੇਕਰ ਚਾਹਵਨਾ ਈਂ
ਭੇਜ ਚਿਠੀਆਂ ਮਾਝੇ ਤੇ ਮਾਲਵੇ ਨੂੰ ਪਹਿਲਾਂ ਆਪਣੇ ਪਾਸ ਬੁਲਾਵਨਾ ਈਂ
ਜਦੋਂ ਔਣ ਤੇ ਉਨ੍ਹਾਂ ਦਾ ਕਰੀਂ ਆਦ੍ਰ ਸਾਡਾ ਹੁਕਮ ਫਿਰ ਤੁਰਤ ਸੁਨਾਵਨਾ ਈਂ
ਬੜੇ ਹੈਨ ਉਹ ਸੂਰਮੇਂ ਬਲੀ ਬਾਂਕੇ ਜਿਨ੍ਹਾਂ ਪਿਛਾਂ ਨ ਪੈਰ ਹਟਾਵਨਾ ਈਂ
ਤੇਰੀ ਕਰਨਗੇ ਸਿੰਘ ਉਹ ਬਹੁਤ ਮਦਦ ਤੂੰ ਭੀ ਉਨ੍ਹਾਂ ਨੂੰ ਸਦਾ ਵਡਯਾਵਨਾ ਈਂ
ਸਿੰਘਾਂ ਨਾਲ ਰਖੀਂ ਭਾਈ ਨਿਤ ਮੇਲਾ ਚਾਰ ਦਿਨ ਜੇ ਤਾਂ ਸੁਖ ਪਾਵਨਾ ਈਂ
ਜੋ ਹਾਂ ਦਸਦੇ ਅਸੀਂ ਕਰਤਾਰ ਸਿੰਘਾ ਇਨ੍ਹਾਂ ਗਲਾਂ ਨੂੰ ਨਹੀਂ ਭੁਲਾਵਨਾ ਈਂ

ਗੁਰੂ ਜੀ ਨੇ ਬੰਦੇ ਬਹਾਦਰ ਨੂੰ ਸਿਖਿਆ ਦੇਣੀ

ਗੱਲਾਂ ਸਾਡੀਆਂ ਨੂੰ ਸੁਣੀ ਚਿੱਤ ਲਾ ਕੇ ਵਿਚੋਂ ਇਕ ਨੂੰ ਤੂੰ ਭੁਲਾਵਨਾ ਨਹੀਂ

ਧਨ ਮਿਲੇ ਜੋ ਸਭ ਨੂੰ ਵੰਡ ਦੇਣਾ ਮੂਲ ਕਿਤੇ ਭੀ ਜਮ੍ਹਾਂ ਕਰਾਵਨਾ ਨਹੀਂ
ਇਕ ਰਹੀਂ ਸਾਡਾ ਦਿਲੋਂ ਦਾਸ ਬਣਿਆ ਗੁਰੂ ਆਪਨੂੰ ਜਾ ਅਖਵਾਵਨਾ ਨਹੀਂ
ਜਤੀ ਸਤੀ ਲੰਗੋਟ ਦਾ ਰਹੀਂ ਕਾਇਮ ਦੇਖ ਨਾਰ ਨੂੰ ਚਿੱਤ ਡੁਲਾਵਨਾ ਨਹੀਂ
ਗੱਦੀ ਗੁਰਾਂ ਦੀ ਤੇ ਪੈਰ ਧਰੀਂ ਨ ਤੂੰ ਪੰਥ ਆਪਣਾ ਮੂਲ ਚਲਾਵਨਾ ਨਹੀਂ
ਮਨ ਵਿਚ ਨ ਕਰੀਂ ਹੰਕਾਰ ਕੋਈ ਦਮ ਤੁਰਕਾਂ ਦਾ ਕਦੇ ਭੀ ਖਾਵਨਾ ਨਹੀਂ
ਸਿੰਘਾਂ ਨਾਲ ਨ ਭੁਲ ਵਿਗਾੜ ਪਾਈਂ ਰਾਮਰਾਸੀਆਂ ਨੂੰ ਮੂੰਹ ਲਾਵਣਾ ਨਹੀਂ
ਧੀਰ ਮੱਲੀਆਂ ਨਾਲ ਨ ਮੇਲ ਕਰੀਂ ਨੜੀ ਮਾਰ ਨੂੰ ਪਾਸ ਬਿਠਾਵਨਾ ਨਹੀਂ
ਮੇਰੇ ਸਿੰਘਾਂ ਨੂੰ ਮੇਰਾ ਹੀ ਰੂਪ ਜਾਣੀਂ ਕਦੇ ਏਨਾਂ ਦਾ ਮਾਨ ਘਟਾਵਨਾ ਨਹੀਂ
ਅੰਗ ਸੰਗ ਮੈਂ ਰਹਾਂਗਾ ਨਿਤ ਤੇਰੇ ਦਿਲ ਕਾਇਮ ਰਖੀਂ ਭਟਕਾਵਨਾ ਨਹੀਂ
ਜੋ ਇਕ ਭੀ ਗੱਲ ਭੁਲਾਈ ਓਈ ਦੁਖੀ ਹੋਵੇਂਗਾ ਸੁਖ ਤੂੰ ਪਾਵਨਾ ਨਹੀਂ
ਓਸੇ ਦਿਨ ਤੈਨੂੰ ਸਿੰਘ ਛਡ ਦੇਸਣ ਫੇਰ ਕਿਸੇ ਨੇ ਸੀਸ ਨਿਵਾਵਨਾ ਨਹੀਂ
ਮਾਰ ਦੇਣਗੇ ਤੁਰਕ ਖੁਆਰ ਕਰਕੇ ਤੈਨੂੰ ਕਿਸੇ ਨੇ ਫੇਰ ਬਚਾਵਣਾ ਨਹੀਂ
ਜਿਸ ਦਿਨ ਤੇਰੀ ਨੀਤ ਫਿਰ ਜਾਸੀ ਤੇਰਾ ਸਿਹਰ ਜਾਦੂ ਕੰਮ ਆਵਨਾ ਨਹੀਂ
ਮਤਾਂ ਭੁਲ ਜਾਵੇਂ ਰਾਜ ਭਾਗ ਪਾ ਕੇ ਰਹੀਂ ਬਚ ਕੇ ਚਿਤ ਫਸਾਵਨਾ ਨਹੀਂ
ਵਾਂਗ ਸ਼ੇਰ ਦੇ ਗਜ ਕੇ ਤੁਰਕ ਮਾਰੀਂ ਮੱਥਾ ਸਾਹਮਣੇ ਕਿਸੇ ਨੇ ਡਾਹਵਨਾ ਨਹੀਂ
ਤੈਨੂੰ ਸੌਂਪ ਦਿਤਾ ਖੜਗਕੇਤ ਨੂੰ ਮੈਂ ਤੂੰ ਭੀ ਆਸਰਾ ਹੋਰ ਰਖਾਵਨਾ ਨਹੀਂ
ਇਕ ਵਾਹਿਗੁਰੂ ਬਿਨਾਂ ਕਰਤਾਰ ਸਿੰਘਾ ਕਿਸੇ ਭੌਜਲੋਂ ਪਾਰ ਲੰਘਾਵਨਾ ਨਹੀਂ

### ਗੁਰੂ ਜੀ ਨੇ ਬੰਦੇ ਨੂੰ ਪੰਜ ਸਿੰਘ ਜਥੇਦਾਰ, ਇਕ ਰਣਜੀਤ ਨਗਾਰਾ ਤੇ ਹੁਕਮਨਾਮੇ ਦੇ ਕੇ ਪੰਜਾਬ ਵਲ ਤੋਰਨਾ

ਹੋਰ ਕਈ ਗੱਲਾਂ ਦੇਸ ਕਾਲ ਦੀਆਂ ਰਾਜਨੀਤ ਨੇ ਜੋ ਫੁਰਮਾਇਆ ਜੇ
ਭੇਦ ਦਸ ਕੇ ਸਭ ਪੰਜਾਬ ਦੇ ਜੀ ਬੰਦਾ ਤੁਰਤ ਤਯਾਰ ਕਰਾਇਆ ਜੇ
ਪੰਜਾਂ ਸਿੰਘਾਂ ਨੂੰ ਫੇਰ ਦੀਵਾਨ ਦੇ ਵਿਚ ਏਹ ਗੁਰੂ ਜੀ ਹੁਕਮ ਸੁਨਾਇਆ ਜੇ
ਤੁਸੀਂ ਜਾਓ ਪੰਜਾਬ ਨੂੰ ਨਾਲ ਬੰਦੇ ਜੋ ਕਹੇ ਬਜਾ ਲਿਆਇਆ ਜੇ
ਤੁਸਾਂ ਜਾਣਨਾ ਏਸ ਨੂੰ ਰੂਪ ਮੇਰਾ ਜੋ ਕਹੇ ਨਾ ਮੂਲ ਪਰਤਾਇਆ ਜੇ
ਛੇਤੀ ਜਾਓ ਪੰਜਾਬ ਦੇ ਵਲ ਤੁਸੀਂ ਨਾਲ ਹੋਇ ਕੇ ਭੇਤ ਬਤਾਇਆ ਜੇ

ਨਾਮ ਇਕ ਦਾ ਸਿੰਘ ਬਿਨੋਦ ਹੈਸੀ ਤੇਹਨ ਜਾਤ ਦਾ ਠੀਕ ਲਿਖਾਇਆ ਜੇ
ਕਾਹਨ ਸਿੰਘ ਭੱਲਾ ਬਾਜ ਸਿੰਘ ਜਾਣੋ ਜਟ ਜ਼ਾਤ ਦਾ ਸਿੰਘ ਸਜਾਇਆ ਜੇ
ਹੈਸੀ ਸ਼ਹਿਰ ਉਹ ਪੱਟੀ ਦੇ ਰਹਿਣ ਵਾਲਾ ਜਿਸ ਸਿਦਕ ਸਬੂਤ ਨਿਭਾਇਆ ਜੇ
ਬਿਜੈ ਸਿੰਘ ਉਠੇ ਰਾਮ ਸਿੰਘ ਦੋਵੇਂ ਜਦੋਂ ਗੁਰੂ ਜੀ ਦਾ ਹੁਕਮ ਪਾਇਆ ਜੇ
ਪੰਜ ਸਿੰਘ ਤੇ ਇਕ ਰਣਜੀਤ ਦਿਤਾ ਵੇਲੇ ਯੁਧ ਦੇ ਇਹ ਵਜਾਇਆ ਜੇ
ਹੋਰ ਤਾਬਿਆ ਵੀਹ ਅਸਵਾਰ ਕੀਤੇ ਸਿੰਘਾਂ ਖੜੇ ਹੋ ਸੀਸ ਨਿਵਾਇਆ ਜੇ
ਹੱਥ ਜੋੜ ਕੇ ਫਤਹ ਗਜਾ ਉਚੀ ਚਰਨ ਕਵਲ ਤੇ ਸੀਸ ਝੁਕਾਇਆ ਜੇ
ਕੀਤੀ ਬੇਨਤੀ ਹੋ ਅਧੀਨ ਸਿੰਘਾਂ ਨੀਰ ਅੱਖੀਆਂ ਦੇ ਵਿਚ ਆਇਆ ਜੇ
ਸਾਨੂੰ ਜਾਣਕੇ ਆਪਣੇ ਦਾਸ ਗੁਰ ਜੀ ਕਦੇ ਚਿੱਤ ਤੋਂ ਨਹੀਂ ਭੁਲਾਇਆ ਜੇ
ਨਿਤ ਰਖਣਾ ਯਾਦ ਦੇ ਵਿਚ ਸਾਨੂੰ, ਸਾਨੂੰ ਭਵਜਲੋਂ ਪਾਰ ਲੰਘਾਇਆ ਜੇ
ਹੈ ਜਾਵਣਾ ਪਿਆ ਜ਼ਰੂਰ ਸਾਨੂੰ ਸਾਥ ਛੱਡਣਾ ਚਿੱਤ ਨਾ ਚਾਹਿਆ ਜੇ
ਜੋ ਆਗਿਆ ਹੋਵੇ ਸੋ ਮੰਨਣੀ ਹੈ ਇਹੋ ਸਿਖ ਦੇ ਵਾਸਤੇ ਆਇਆ ਜੇ
ਸਾਡੀ ਭੁਲ ਜੋ ਅਸਾਂ ਨੂੰ ਬਖਸ਼ ਦੇਣੀ ਪੱਲਾ ਗਲ ਗੁਰਦੇਵ ਜੀ ਪਾਇਆ ਜੇ
ਕੀਤੀ ਬਹੁਤ ਖੁਸ਼ੀ ਸਿੰਘਾਂ ਪਿਆਰਿਆਂ ਤੇ ਫੇਰ ਗੁਰੂ ਜੀ ਸੁਖਨ ਅਲਾਇਆ ਜੇ
ਸਾਰਾ ਪੰਥ ਮੇਰਾ ਲਗੇ ਮਗਰ ਬੰਦੇ ਇਹਨੂੰ ਅਸਾਂ ਜਰਨੈਲ ਬਣਾਇਆ ਜੇ
ਇਹ ਆਖ ਕੇ ਲਾ ਕੇ ਮਗਰ ਥਾਪੀ ਘੋੜੇ ਵਾਹਿਗੁਰੂ ਬਲ ਚੜਾਇਆ ਜੇ
ਪਹਿਲਾਂ ਮਾਰ ਸਮਾਨੇ ਦਾ ਨਾਸ ਕਰਨਾ ਤੇ ਸਢੌਰੀਆਂ ਮਾਰ ਮੁਕਾਇਆ ਜੇ
ਫੇਰ ਜਾ ਸਰਹੰਦ ਨੂੰ ਫੂਕ ਦੇਣਾ ਨਾਲ ਇੱਟ ਦੇ ਇੱਟ ਖੜਕਾਇਆ ਜੇ
ਤੁਖਮ ਨਹੀਂ ਵਜੀਦੇ ਦਾ ਰਹਿਣ ਦੇਣਾ ਨਾਲ ਖਾਕ ਦੇ ਫੜ ਰਲਾਇਆ ਜੇ
ਜਿਨ੍ਹਾਂ ਪਾਪੀਆਂ ਜ਼ਾਲਮਾਂ ਜ਼ੁਲਮ ਵਡਾ ਸਾਹਿਬਜ਼ਾਦਿਆਂ ਨਾਲ ਕਮਾਇਆ ਜੇ
ਫੇਰ ਸੋਧਣਾ ਜਾ ਪਹਾੜੀਆਂ ਨੂੰ ਵਾਂਗ ਬਾਂਦਰਾਂ ਪਕੜ ਨਚਾਇਆ ਜੇ
ਜੈਸੇ ਦੁਸ਼ਟ ਦੇਖੋ ਦੰਡ ਖੂਬ ਦਿਹੋ ਕੀਤੇ ਕਰਮ ਦਾ ਫਲ ਭੁਗਾਇਆ ਜੇ
ਘਰ ਤੁਰਕ ਦੇ ਪਿਟਣਾ ਜਾ ਪਾਓ ਜਿਨ੍ਹਾਂ ਜ਼ਾਲਮਾਂ ਜ਼ੁਲਮ ਕਮਾਇਆ ਜੇ
ਰਖ ਆਸਰਾ ਸ੍ਰੀ ਅਸਕੇਤ ਜੀ ਦਾ ਦਿਤੇ ਪਾਤ ਜਾ ਜੰਗ ਮਚਾਇਆ ਜੇ
ਘੜੀ ਲੈਣ ਨਾ ਕਿਤੇ ਅਰਾਮ ਪਾਪੀ ਅਹੇ ਜ਼ਾਲਮਾਂ ਨੂੰ ਹੱਥ ਲਾਇਆ ਜੇ

ਚੁਣ ਮਾਰਨੇ ਮੁਗਲ ਪਠਾਣ ਸਾਰੇ ਲਖਾਂ ਤੁਰਕਣਾਂ ਰੰਡ ਬਹਾਇਆ ਜੇ
*ਬੰਦਾ ਲਗ ਜਿਉਂ ਦਰੱਖਤ ਸੁਕ ਜਾਂਦੇ ਤੁਸੀਂ ਤੁਰਕ ਦੀ ਜੜ੍ਹ ਸੁਕਾਇਆ ਜੇ
ਅਸਾਂ ਬੰਦੇ ਨੂੰ ਬਖਸ਼ੀਆਂ ਬਰਕਤਾਂ ਨੇ ਇਹਦੇ ਜ਼ੋਰ ਤੇ ਧੂੜ ਧੁਮਾਇਆ ਜੇ
ਇਹ ਲੌ ਹੁਕਮਨਾਮੇ ਅਸਾਂ ਲਿਖ ਦਿਤੇ ਪਾਸ ਅਪਨੇ ਨਿਤ ਰਖਾਇਆ ਜੇ
ਮਾਝੇ ਮਾਲਵੇ ਦੇ ਸਿੰਘਾਂ ਸਾਰਿਆਂ ਨੂੰ ਇਹੋ ਭੇਜ ਕੇ ਪਾਸ ਬੁਲਾਇਆ ਜੇ
ਉਹ ਆਉਣਗੇ ਝਟ ਹੀ ਧਾਰ ਨਿਸਚਾ ਉਨ੍ਹਾਂ ਨਾਲ ਪਯਾਰ ਚਾ ਪਾਇਆ ਜੇ
ਅਗੇ ਹੋ ਕੇ ਕਰਨਗੇ ਜੰਗ ਵੱਡਾ ਝੰਡੇ ਦੇਸ ਦੇ ਵਿਚ ਝੁਲਾਇਆ ਜੇ
ਰਿਧ ਸਿਧ ਕੀਤੀ ਵਸ ਖਾਲਸੇ ਦੇ ਨਾਲ ਖਰਚਿਆ ਜੇ ਨਾਲ ਖਾਇਆ ਜੇ
ਅੰਗ ਸੰਗ ਮੈਂ ਰਹਾਂਗਾ ਤੁਸਾਂ ਦੇ ਜੀ ਦਿਲੋਂ ਵਾਹਿਗੁਰੂ ਨਹੀਂ ਭੁਲਾਇਆ ਜੇ
ਟੁਰੇ ਫਤਹ ਬੁਲਾ ਕੇ ਸਿੰਘ ਸਾਰੇ ਬੰਦੇ ਛੇੜ ਘੋੜਾ ਅਗੇ ਲਾਇਆ ਜੇ
ਜੋੜ ਸਾਰਿਆਂ ਹੱਥ ਕਰਤਾਰ ਸਿੰਘਾ ਬਾਜਾਂ ਵਾਲੇ ਨੂੰ ਸੀਸ ਝੁਕਾਇਆ ਜੇ

ਵਾਕ ਕਵੀ

ਐਸੀ ਸਾਕੀਆਂ ਦੇਹ ਸ਼ਰਾਬ ਮੈਨੂੰ ਬੀਰ ਰਸ ਦਾ ਭਰੇ ਪਿਆਲੜਾ ਜੀ
ਜਿਹੜਾ ਪੀਂਦਿਆਂ ਸਾਰ ਹੋ ਗੁਟ ਜਾਵਾਂ ਹੋਵਾਂ ਰੂਪ ਦੇ ਵਿਚ ਮਤਲਾਵੜਾ ਜੀ
ਕਢ ਬਾਹਰ ਬੇ-ਕੀਮਤੀ ਧਰਾਂ ਮੋਤੀ ਦੇ ਕੇ ਅੰਦਰੋਂ ਸ਼ੌਕ ਉਛਾਲੜਾ ਜੀ
ਐਸਾ ਚਿੱਤ ਦੇ ਵਿਚ ਸਰੂਰ ਜਾਵੇ ਹੋਵੇ ਆਖਣਾ ਸ਼ਿਹਰ ਸੁਖਾਲੜਾ ਜੀ
ਚਲਾਂ ਬੰਦੇ ਨੂੰ ਲੈ ਪੰਜਾਬ ਛੇਤੀ ਜੀਹਦਾ ਦਿਲ ਪਿਆ ਡਾਢਾ ਕਾਹਲੜਾ ਜੀ
ਮੰਗ ਲੈ ਤੂੰ ਹਿੰਮਤ ਕਰਤਾਰ ਸਿੰਘਾ ਅਗੇ ਗੁਰਾਂ ਦੇ ਹੋ ਸਵਾਲੜਾ ਜੀ

ਬੰਦੇ ਬਹਾਦਰ ਨੇ ਗੁਰਾਂ ਤੋਂ ਵਿਦਿਆ ਹੋ ਕੇ ਪੰਜਾਬ ਨੂੰ ਆਉਣਾ

ਟੁਰਦੀ ਵਾਰ ਬੰਦਾ ਹੱਥ ਜੋੜ ਦੋਵੇਂ ਪੱਲਾ ਗੱਲ ਪਾ ਸੀਸ ਨਿਵਾਉਂਦਾ ਜੇ
ਖ਼ੁਸ਼ੀ ਨਾਲ ਨਕੀਬ ਨੂੰ ਹੁਕਮ ਦਿਤਾ ਦੂਹਰੀ ਚੋਬ ਨਗਾਰੇ ਨੂੰ ਲਾਉਂਦਾ ਜੇ
ਜਦੋਂ ਚਲਿਆ ਚੜ੍ਹ ਨਦੇੜ ਵਿਚੋਂ ਤੇ ਭੁਚਾਲ ਪੰਜਾਬ ਨੂੰ ਆਉਂਦਾ ਜੇ
ਪਈ ਧਾਂਕ ਅਗੇਤਰੀ ਦੇਸ਼ ਅੰਦਰ ਜ਼ੁਲਮ ਰਾਜ ਡਾਢਾ ਗਮ ਖਾਉਂਦਾ ਜੇ
ਗੁਰਾਂ ਘਲਿਆ ਬੰਦੇ ਨੂੰ ਕ੍ਰੋਧ ਕਰਕੇ ਖਬਰੇ ਕੀ ਅਧਮੂਲ ਮਚਾਉਂਦਾ ਜੇ

*ਬੰਦਾ ਇਕ ਬੂਟੀ ਨੂੰ ਆਖਦੇ ਹਨ, ਜੋ ਦਰੱਖਤਾਂ ਦੀਆਂ ਜੜ੍ਹਾਂ ਵਿਚ ਉਗ ਕੇ ਦ੍ਰਖਤ ਸੁਕਾ ਦੇਂਦੀ ਹੈ।

ਚਲੀ ਇਹ ਅਫਾਤ ਚੁਗਤਿਆਂ ਤੇ ਬੁਰਾ ਤੁਰਕ ਉਤੇ ਸਮਾਂ ਆਉਂਦਾ ਜੇ
ਅਗੇ ਨਾਗ ਕਾਲਾ ਹੈਸੀ ਜ਼ਹਿਰ ਭਰਿਆ ਹੁਣ ਗੁਰੂ ਤੋਂ ਭੀ ਕੁਝ ਪਾਉਂਦਾ ਜੇ
ਜਿਹੜੇ ਵਰ ਦਿਤੇ ਲਗੇ ਖੰਭ ਏਹਨੂੰ ਹੁਣ ਉਡਣਾ ਸਰਪ ਕਹਾਉਂਦਾ ਜੇ
ਜਿਹਨੂੰ ਲੜੇਗਾ ਮਾਰੇਗਾ ਤੁਖਮ ਓਹਦਾ ਜੀ ਜੀ ਏਹ ਆਖ ਸੁਨਾਉਂਦਾ ਜੇ
ਜਿਹੜੇ ਸ਼ਹਿਰ ਆਵੇ ਕੰਬ ਜਾਣ ਸਾਰੇ ਹਰ ਇਕ ਆ ਸੀਸ ਝੁਕਾਉਂਦਾ ਜੇ
ਦੇਸ ਜਾਣਦਾ ਸੀ ਓਹਦੇ ਕਰਤਬਾਂ ਨੂੰ ਡਰ ਜਾਣ ਸਾਰੇ ਜਿਥੇ ਜਾਉਂਦਾ ਜੇ
ਪੰਛੀ ਨਾਲ ਅਸਵਾਰ ਜਵਾਨ ਲਏ ਜਾਂਦਾ ਰਾਜਿਆਂ ਵਾਂਗ ਸੁਹਾਉਂਦਾ ਜੇ
ਆਯਾ ਲੰਘਦਾ ਦੇਸ ਤਲੰਗ ਵਿਚੋਂ ਅਗੇ ਗੌਂਡ ਉਜੈਨ ਨੂੰ ਧਾਉਂਦਾ ਜੇ
ਬਹੁਤਾ ਰਾਜਪੂਤਾਨੇ ਅਜਮੇਰ ਅੰਦਰ ਕਰੇ ਸੈਰ ਸਿੰਘਾਂ ਨੂੰ ਕਰਾਉਂਦਾ ਜੇ
ਨਾਲ ਨੌਲ ਗਿਰਦੇ ਇਕ ਪਿੰਡ ਸੀਗਾ ਯੁਧ ਡਾਕੂਆਂ ਨਾਲ ਮਚਾਉਂਦਾ ਜੇ
ਪਹਿਲਾਂ ਹੱਥ ਹੋਯਾ ਉਨ੍ਹਾਂ ਲੋਟੂਆਂ ਤੇ ਮਾਰ ਜ਼ਾਲਮਾਂ ਪਿੰਡ ਬਚਾਉਂਦਾ ਜੇ
ਜਿਹੜੇ ਸ਼ਹਿਰ ਆਵੇ ਡੇਰੇ ਬਾਹਰ ਲਾਵੇ ਰਸਦ ਬਸਦ ਦੇ ਮੁਲ ਮੰਗਾਉਂਦਾ ਜੇ
ਜ਼ੋਰ ਕਿਸੇ ਨਾਲ ਨਾ ਮੂਲ ਕਰਦਾ ਨ ਤੇ ਆਪਣਾ ਆਪ ਜਤਾਉਂਦਾ ਜੇ
ਮੂੰਹੋਂ ਮੰਗਿਆ ਸਿੰਘਾਂ ਨੂੰ ਖਰਚ ਦੇਂਦਾ ਕਰੇ ਤੰਗ ਨ ਖੁਸ਼ੀ ਰਖਾਉਂਦਾ ਜੇ
ਜੋ ਕਹਿਣ ਉਹ ਤੁਰਤ ਹੀ ਕਰੇ ਹਾਜ਼ਰ ਮਨ ਭਾਉਂਦਾ ਨਿਤ ਖੁਆਉਂਦਾ ਜੇ
ਸਿੰਘ ਕਰਨ ਪ੍ਰਸ਼ਾਦ ਦੀ ਦੇਗ ਇਕੋ ਖਾਣਾ ਵਖਰਾ ਆਪ ਪਕਾਉਂਦਾ ਜੇ
ਸਿੰਘ ਮਾਰ ਕੇ ਨਿਤ ਸ਼ਿਕਾਰ ਖਾਂਦੇ ਉਹ ਵੈਸ਼ਨੋਂ ਧਰਮ ਪਕਾਉਂਦਾ ਜੇ
ਹੋਣ ਕਦੇ ਨ ਸਿੰਘਾਂ ਨੂੰ ਤੰਗ ਦੇਵੇ ਜੋ ਮੰਗਦੇ ਤੁਰਤ ਦਿਵਾਉਂਦਾ ਜੇ
ਕਰੇ ਜਿਤਨਾ ਖਰਚ ਕਰਤਾਰ ਸਿੰਘਾ ਖੀਸਾ ਚੌਗੁਣਾ ਗੁਰੂ ਵਧਾਉਂਦਾ ਜੇ

ਬੰਦੇ ਬਹਾਦਰ ਨੇ ਪੰਜਾਂ ਸਿੰਘਾਂ ਦੀ ਅਰਦਾਸ ਨੂੰ ਪਰਤਾਉਣਾ ਤੇ ਇਕ ਲੁਬਾਣੇ ਨੇ ਆ ਕੇ ਪੰਜ ਸੌ ਰੁਪਯਾ ਦੇਣਾ

ਭਰਤਪੁਰ ਇਲਾਕੇ ਦੇ ਵਿਚ ਬਹਿ ਕੇ ਪਾਸ ਆਪਣੇ ਸਿੰਘ ਬਿਠਾਉਂਦਾ ਏ
ਮੁਕ ਖਰਚ ਗਿਆ ਸੁਣੋ ਖਾਲਸਾ ਜੀ ਪੱਲੇ ਝਾੜਕੇ ਸਭ ਦਿਖਾਉਂਦਾ ਏ
ਤੁਸੀਂ ਧਨ ਦੇ ਲਈ ਅਰਦਾਸ ਸੋਧੋ ਭਲਾ ਵੇਖੋ ਤਾਂ ਗੁਰੂ ਪੁਚਾਉਂਦਾ ਏ
ਵੇਖੋਂ ਅਜੇ ਭੀ ਦਿਲ ਨੂੰ ਭਰਮ ਪੈਂਦੇ ਘੜੀ ਮੁੜੀ ਪਿਆ ਅਜ਼ਮਾਉਂਦਾ ਏ

ਖੜੇ ਖਾਲਸੇ ਹੋ ਅਰਦਾਸ ਕੀਤੀ ਕਿਹੜੇ ਖੇਲ ਕਰਤਾਰ ਰਚਾਉਂਦਾ ਏ
ਲੱਗ ਰਖਦਾ ਆਪਣਾ ਆਪ ਸਤਿਗੁਰ ਭੇਦ ਕਿਸੇ ਨੂੰ ਮੂਲ ਨ ਆਉਂਦਾ ਏ
ਕਿਸੇ ਦੇਸ ਦਾ ਇਕ ਲੁਬਾਣਾ ਆਯਾ ਦੇਖ ਸਿੰਘਾਂ ਨੂੰ ਫਤੇ ਗਜਾਉਂਦਾ ਏ
ਬੜਾ ਖੁਸ਼ੀ ਹੋਯਾ ਦੇਖ ਖਾਲਸੇ ਨੂੰ ਭੇਟਾ ਪੰਜ ਸੌ ਨਕਦ ਚੜਾਉਂਦਾ ਏ
ਦੇਂਦਾ ਗੁਰੂ ਜੀ ਦਾ ਦਸਵੰਧ ਸੀ ਉਹ ਸਾਸ ਸਾਸ ਹੀ ਨਾਮ ਧਯਾਉਂਦਾ ਏ
ਬੰਦਾ ਵੇਖ ਕੇ ਹੋ ਹੈਰਾਨ ਗਿਆ ਦਿਲੋਂ ਭਰਮ ਅਗਯਾਨ ਗਵਾਉਂਦਾ ਏ
ਠੀਕ ਗੁਰੂ ਜੀ ਅੰਗ ਸੰਗ ਜਾਤਾ ਭੁਲ ਆਪਣੀ ਫੇਰ ਬਖਸ਼ਾਉਂਦਾ ਏ
ਧਨ ਖੁਸ਼ੀ ਦੇ ਨਾਲ ਕਰਤਾਰ ਸਿੰਘਾ, ਸਿੰਘਾਂ ਸਾਰਿਆਂ ਤਾਈਂ ਦਿਵਾਉਂਦਾ ਏ

### ਬੰਦਾ ਬਹਾਦਰ ਨੇ *ਖੰਡੇ ਸੇਹਰ ਪਹੁੰਚਣਾ

ਜਿਹੜੇ ਸ਼ਹਿਰ ਆ ਕੇ ਡੇਰਾ ਲਾ ਦੇਂਦਾ ਮੂਲ ਕਿਸੇ ਨੂੰ ਨਹੀਂ ਦੁਖਾਂਵਦਾ ਸੀ
ਸਗੋਂ ਦਸ ਓਥੇ ਕਰਾਮਾਤ ਕੋਈ ਸਾਰੇ ਸ਼ਹਿਰ ਨੂੰ ਝਟ ਭਰਮਾਂਵਦਾ ਸੀ
ਸਿਧ ਜਾਣ ਕੇ ਚਾੜਦੇ ਲੋਕ ਭੇਟਾ ਐਸੀ ਆਉਂਦਾ ਖੇਡ ਖਿਡਾਂਵਦਾ ਸੀ
ਵਸ ਕਰ ਲੈਂਦਾ ਜਿਥੇ ਘੜੀ ਬਹਿੰਦਾ ਐਸੀ ਜਾਦੂੜਾ ਘੋਲ ਪਿਲਾਂਵਦਾ ਸੀ
ਦੇਸ ਲੰਘਦਾ ਆਉਂਦਾ ਏਸ ਤਰ੍ਹਾਂ ਨ ਤੇ ਛੇੜਦਾ ਨਹੀਂ ਛਿੜਾਂਵਦਾ ਸੀ
ਰਾਹ ਵਿਚ ਨਵਾਬ ਲੁਹਾਰੂ ਵਾਲਾ ਐਵੇਂ ਆਣ ਕੇ ਛੇੜ ਹਿਲਾਂਵਦਾ ਸੀ
ਓਹਦੇ ਖੋਹ ਘੋੜੇ ਹਥਯਾਰ ਲਏ ਫੜ ਓਸ ਨੂੰ ਖੂਬ ਮਰਵਾਂਵਦਾ ਸੀ
ਸਿੰਘਾਂ ਮਾਰ ਕੇ ਬੰਬ ਬੁਲਾ ਦਿਤੀ ਆਯਾ ਤਰਸ ਤੇ ਫੇਰ ਛੁਡਾਂਵਦਾ ਸੀ
ਏਸੇ ਤਰ੍ਹਾਂ ਆ ਪਹੁੰਚਿਆ ਸੇਹਰ ਖੰਡੇ ਤੀਸ ਕੋਸ ਦਿਲੀ ਤੋਂ ਰਹਾਂਵਦਾ ਸੀ
ਸੀ ਸਾਉਣ ਸਤਾਰਾਂ ਸੌ ਚੌਹਠਵੇਂ ਦਾ ਓਥੇ ਬੈਠ ਥਕੇਵੇਂ ਨੂੰ ਲਹਾਂਵਦਾ ਸੀ
ਝੁਜਰ ਬੇਰੀ ਨਵਾਬ ਦਾ ਦੇਸ ਸੀ ਉਹ ਓਥੇ ਪੈਰ ਬੰਦਾ ਆ ਜਮਾਂਵਦਾ ਸੀ
ਉਹਨੀ ਦਿਨੀਂ ਰੌਲਾ ਪਿਆ ਹੋਯਾ ਸੀਗਾ ਇੰਤਜਾਮ ਨ ਕੁਝ ਹੋ ਆਂਵਦਾ ਸੀ
ਸੂਬੇ ਬਾਦਸ਼ਾਹ ਦੇ ਨਾਲ ਵਿਗੜ ਗਏ ਕੌਣ ਕਿਸੇ ਨੂੰ ਪੁਛ ਪੁਛਾਂਵਦਾ ਸੀ
ਮੌਕਾ ਮਿਲ ਗਿਆ ਠੀਕ ਕਰਤਾਰ ਸਿੰਘਾ ਬੰਦਾ ਜ਼ਰਾ ਭੀ ਢਿਲ ਨਾ ਲਾਂਵਦਾ ਸੀ

---

*ਖੰਡਾ ਤੇ ਸੇਹਰੀ ਦੇ ਆਸ ਪਾਸ ਹੋਣ ਕਾਰਨ ਇਨ੍ਹਾਂ ਦਾ ਰਲਵਾਂ ਨਾਮ ਲਿਖਿਆ ਗਿਆ ਹੈ ।*

ਬੰਦਾ ਬਹਾਦਰ ਨੇ ਹੁਕਮਨਾਮੇ ਦੇ ਕੇ ਸਿੰਘਾਂ ਨੂੰ ਪੰਜਾਬ ਵਲ ਟੋਰਨਾ

ਬੈਠਾ ਸੇਹਰ ਖੰਡੇ ਬੰਦਾ ਲਾ ਡੇਰੇ ਦਿਤਾ ਹੁਕਮ ਦੀਵਾਨ ਲਗਾਓ ਜਲਦੀ
ਵਿਚ ਬੈਠਕੇ ਸਿੰਘਾਂ ਨੂੰ ਕਰ ਕਠੇ ਕਹਿੰਦਾ ਵਲ ਪੰਜਾਬ ਦੇ ਜਾਓ ਜਲਦੀ
ਦਸੋ ਸਿਖਾਂ ਸਰਦਾਰਾਂ ਦੇ ਨਾਂ ਮੈਨੂੰ ਜਿਹੜੇ ਤੁਸਾਂ ਨੂੰ ਯਾਦ ਲਿਖਾਓ ਜਲਦੀ
ਸਿੰਘ ਦਸਦੇ ਲਿਖਦਾ ਜਾਏ ਬੰਦਾ ਜਿਹਨੂੰ ਜੰਗ ਦੇ ਕਰਨ ਦਾ ਚਾਓ ਜਲਦੀ
ਲਿਖੇ ਹੁਕਮਨਾਮੇ ਹੋਰ ਆਪ ਹਥੀਂ ਪਹਿਲੇ ਲਿਖਯਾ ਫਤੇ ਬੁਲਾਓ ਜਲਦੀ
ਮੈਨੂੰ ਘਲਿਆ ਗੁਰੂ ਜੀ ਵਲ ਤੁਸਾਂ ਸਿੰਘ ਗੁਰੂ ਦੇ ਹੋ ਤੇ ਆਓ ਜਲਦੀ
ਉਹਨਾਂ ਭੇਜਿਆ ਆਪਣਾ ਕਰ ਬੰਦਾ ਤੁਸੀਂ ਨਾਲ ਮੇਰੇ ਰਲ ਜਾਓ ਜਲਦੀ
ਮਾਰ ਜ਼ਾਲਮਾਂ ਨੂੰ ਲਵੋ ਵੈਰ ਸਾਰੇ ਜੜ੍ਹ ਜ਼ੁਲਮ ਦੀ ਪੁਟ ਵਗਾਓ ਜਲਦੀ
ਏਨ੍ਹਾਂ ਨਾਲ ਤੁਸਾਡੜੇ ਜਿਵੇਂ ਕੀਤੀ ਤਿਵੇਂ ਤੁਸੀਂ ਭੀ ਕਰ ਦਿਖਾਓ ਜਲਦੀ
ਜਿਹੜੇ ਜ਼ੁਲਮ ਕੀਤੇ ਇਨ੍ਹਾਂ ਜ਼ਾਲਮਾਂ ਨੇ ਹੱਥੋ ਹੱਥ ਸਜ਼ਾ ਭੁਗਤਾਓ ਜਲਦੀ
ਸਾਹਿਬਜ਼ਾਦਿਆਂ ਦੇ ਲਓ ਵੈਰ ਚੰਗੇ ਖੋਹ ਨਾਲ ਸਰਹੰਦ ਰਲਾਓ ਜਲਦੀ
ਰਹਿਣ ਦਿਹੋ ਵਜ਼ੀਦੇ ਦਾ ਨਾਮ ਨਾਹੀਂ ਨਾਲ ਇੱਟ ਦੇ ਇੱਟ ਖੜਕਾਓ ਜਲਦੀ
ਜਿਵੇਂ ਉਨ੍ਹਾਂ ਬੇਤਰਸੀਆਂ ਕੀਤੀਆਂ ਨੇ ਤਿਵੇਂ ਤੁਸੀਂ ਭੀ ਫੜ ਤਰਸਾਓ ਜਲਦੀ
ਗਿਣ ਗਿਣ ਕੇ ਵੈਰ ਲੌ ਸਾਰਿਆਂ ਥੀਂ ਮਾਰ ਮੁਗਲ ਪਠਾਨ ਮੁਕਾਓ ਜਲਦੀ
ਜਿਵੇਂ ਦੇਸ ਰੋਂਦਾ ਇਨ੍ਹਾਂ ਪਾਪੀਆਂ ਤੋਂ ਤੁਸੀਂ ਏਨਾਂ ਨੂੰ ਤਿਵੇਂ ਰੁਆਓ ਜਲਦੀ
ਜਿਵੇਂ ਹਿੰਦ ਨੂੰ ਇਨ੍ਹਾਂ ਦੁਖਾਇਆ ਏ ਤਿਵੇਂ ਇਨ੍ਹਾਂ ਨੂੰ ਤੁਸੀ ਦੁਖਾਓ ਜਲਦੀ
ਭਾਜੀ ਰਖਣੀ ਕੰਮ ਨਹੀਂ ਸੂਰਮੇ ਦਾ ਵੱਟਾ ਵੈਰੀਆਂ ਸਿਰ ਚੜ੍ਹਾਓ ਜਲਦੀ
ਅਗੋਂ ਫੇਰ ਜੋ ਹੋਇਗੀ ਵੇਖ ਲਿਉ ਹਾਲਾਂ ਪਿਛਲਾ ਭਾਰ ਤੇ ਲਾਹੋ ਜਲਦੀ
ਖੰਡੇ ਸੇਹਰ ਬੈਠਾ ਮੈਂ ਉਡੀਕਦਾ ਹਾਂ ਬਹੁੜੋ ਝਟ ਤੇ ਦੇਰ ਨਾ ਲਾਓ ਜਲਦੀ
ਮੰਨੋ ਗੁਰੂ ਜੀ ਦੇ ਹੁਕਮਨਾਮਿਆਂ ਨੂੰ ਅਖੀਂ ਵੇਖ ਕੇ ਪੈਰ ਉਠਾਓ ਜਲਦੀ
ਰਖੋ ਗੁਰਾਂ ਦਾ ਭਾਰ ਨ ਸਿਰ ਉਤੇ ਸਿਖੀ ਸਿਦਕ ਦੇ ਨਾਲ ਨਿਭਾਓ ਜਲਦੀ
ਰਲ ਮਿਲ ਲਈਏ ਵੈਰ ਵੈਰੀਆਂ ਤੋਂ ਅਸੀਂ ਤੁਸੀਂ ਹੋਇਕੇ ਭਰਾਓ ਜਲਦੀ
ਏਸ ਦੇਹ ਨੂੰ ਖਾਵਣਾ ਕੁਤਿਆਂ ਨਹੀਂ ਲੇਖੇ ਗੁਰਾਂ ਦੇ ਵਿਚ ਲਗਾਓ ਜਲਦੀ
ਮਰ ਜਾਵਨਾ ਅੰਤ ਨੂੰ ਸਭ ਨੇ ਹੈ ਹੋਣਾ ਕਿਸੇ ਦਾ ਨਹੀਂ ਬਚਾਓ ਜਲਦੀ

ਜਿਹੜਾ ਜੰਮਿਆ ਓਸ ਨੇ ਮਰ ਜਾਣਾ ਭਾਵੇਂ ਕਿਧਰੇ ਸਿਰ ਛਪਾਓ ਜਲਦੀ।
ਲੇਖੇ ਧਰਮ ਦੇ ਏਸ ਨੂੰ ਲਾ ਦਿਹੋ ਏਸ ਜਨਮ ਨੂੰ ਸਫਲ ਕਰਾਓ ਜਲਦੀ
ਏਸ ਕੰਮ ਤੋਂ ਜੀ ਚੁਰਾਏ ਜੇਹੜਾ ਸਿਰ ਸਵਾਹ ਉਹਦੇ ਫੜ ਪਾਓ ਜਲਦੀ
ਲੇਖੇ ਗੁਰਾਂ ਜੇ ਜਨਮ ਬਤੀਤ ਹੋਵੇ ਲੱਖ ਲੱਖ ਹੀ ਸ਼ੁਕਰ ਮਨਾਓ ਜਲਦੀ
ਸਿਖ ਹੋ ਜੇ ਗੁਰੂ ਦੇ ਝਬ ਆਓ ਨਾਲ ਹੋਰ ਭੀ ਸਦ ਲਿਆਓ ਜਲਦੀ
ਹੈ ਕੰਮ ਜ਼ਰੂਰ ਏਹ ਕਰਨ ਵਾਲਾ ਇਹੋ ਜਾਣ ਪੱਕੀ ਗਲ ਪਾਓ ਜਲਦੀ
ਏਸ ਕੰਮ ਉਤੇ ਜਿਹੜਾ ਢਿਲ ਲਾਵੇ ਉਹਨੂੰ ਲਾਨ੍ਹਤਾਂ ਲੱਖ ਸੁਨਾਓ ਜਲਦੀ
ਸਹੁੰ ਤੁਸਾਂ ਨੂੰ ਦੇਖ ਕੇ ਹੁਕਮਨਾਮੇ ਹੋ ਕੇ ਸਿਖ ਬਹਿ ਕੇ ਰੋਟੀ ਖਾਓ ਜਲਦੀ
ਪਾਣੀ ਤੁਸਾਂ ਨੂੰ ਹੈ ਹਰਾਮ ਪੀਣਾ ਉਸੇ ਵਕਤ ਹੀ ਮੂੰਹ ਪਰਤਾਓ ਜਲਦੀ
ਰਾਤ ਦਿਨ ਕਰ ਪੰਧ ਕਰਤਾਰ ਸਿੰਘਾ ਖੰਡੇ ਸੇਹਰ ਆ ਫਤੇ ਗਜਾਓ ਜਲਦੀ।

ਹੁਕਮਨਾਮੇ ਪਹੁੰਚਣ ਤੇ ਸਿੰਘਾਂ ਨੇ ਵਹੀਰਾਂ ਪਾਉਣੀਆਂ ਤੇ ਹਾਕਮਾਂ ਨੇ ਰੋਕ ਕਰਨੀ

ਲੈ ਕੇ ਹੁਕਮਨਾਮੇ ਚਲੇ ਸਿੰਘ ਬਹੁਤੇ ਦਿਲੋਂ ਕਰ ਕੇ ਯਾਦ ਕਰਤਾਰ ਚਲੇ
ਲੰਘ ਪਾਰ ਜਮਨਾ ਦਰਯਾ ਉਤੋਂ ਫਿਰ ਗਏ ਖਿਲਰ ਤਰਫ ਚਾਰ ਚਲੇ
ਕਈ ਦੇਸ ਪਟਿਆਲੇ ਦੇ ਵਿਚ ਪਹੁੰਚੇ ਲੰਘ ਗਏ ਧੰਨੀ ਪੋਠੋਹਾਰ ਚਲੇ
ਕਈ ਵਲ ਪਸ਼ੌਰ ਦੇ ਚਲੇ ਗਏ ਕਾਬਲ ਹੋ ਪਹੁੰਚ ਖਬਰਦਾਰ ਚਲੇ
ਫਿਰ ਗਏ ਮਾਝੇ ਸਾਰੇ ਮਾਲਵੇ ਨੂੰ ਹੁਕਮ ਨਾਮੀਏਂ ਸਿੰਘ ਹੁਸ਼ਿਆਰ ਚਲੇ
ਮੈਨ ਦੁਆਬ ਦੁਆਬਾ ਅੰਬਾਲੇ ਵਲੇ ਹੋਰ ਜਾ ਪਹੁੰਚੇ ਵਲ ਬਾਰ ਚਲੇ
ਦੇਖ ਚਿਠੀਆਂ ਸਭ ਨੂੰ ਜੋਸ਼ ਆਯਾ ਸੁਤੇ ਸਿੰਘ ਉਠੇ ਭਬਕਾਰ ਚਲੇ
ਕਿਸੇ ਡਿਠੀ ਚਿਠੀ, ਕਿਸੇ ਨ ਡਿਠੀ ਸੁਣ ਸੁਣ ਹੋ ਪਏ ਤਿਆਰ ਚਲੇ
ਬੁਝੀ ਅੱਗ ਨਵੇਂ ਸਿਰੇ ਭੜਕ ਉੱਠੀ, ਉਠੇ ਜਾਗ ਸੁਤੇ ਸਰਦਾਰ ਚਲੇ
ਪਗ ਬੰਨ੍ਹ ਜੋ ਘਤ ਵਹੀਰ ਟੁਰਿਆ ਟੋਲੇ ਹੋ ਚਲੇ ਬੇ-ਸ਼ੁਮਾਰ ਚਲੇ
ਮਿਠੀ ਆਗਯਾ ਮੰਨ ਕੇ ਗੁਰੂ ਜੀ ਦੀ ਚਲੇ ਘਰ ਤੇ ਬਾਹਰ ਵਿਸਾਰ ਚਲੇ
ਪਠੇ ਹੋ ਕਠੇ ਚਲੇ ਮਾਰ ਛਾਲਾਂ ਯਾਰਾਂ ਨਾਲ ਟੁਰੇ, ਰਲ ਯਾਰ ਚਲੇ
ਕਿਸੇ ਖਰਚ ਲਿਆ ਕਿਸੇ ਨਾ ਲਿਆ ਟੁਰ ਪਏ ਲੈ ਕੇ ਹਥਯਾਰ ਚਲੇ
ਕਿਸੇ ਜ਼ਿਮੀ ਵੇਚੀ ਢਗੇ ਕਿਸੇ ਵੇਚੇ ਪਲੇ ਬੰਨ੍ਹ, ਲੈ ਕਈ ਉਧਾਰ ਚਲੇ

ਹਿਲ ਜੁਲ ਪੈ ਗਈ ਸਾਰੇ ਦੇਸ ਅੰਦਰ ਚਲੇ ਹੋ ਕੱਠੇ ਜ਼ਿਮੀਦਾਰ ਚਲੇ
ਲੈ ਕੇ ਛਵੀਆਂ ਤੇਜ ਗੰਡਾਸਿਆਂ ਨੂੰ ਸਿੰਘ ਰਾਠ ਉਤੇ ਲਲਕਾਰ ਚਲੇ
ਸਿਖੀ ਸਿਦਕ ਵਾਲੇ ਜਾ ਕੇ ਵਿਚ ਪਿੰਡਾਂ ਏਹ ਦੇਨ ਆਵਾਜ਼ ਪੁਕਾਰ ਚਲੇ
ਹੈ ਜੇ ਗੁਰੂ ਦੇ ਪਯਾਰਓ ! ਇਹੋ ਵੇਲਾ, ਆਓ ਦਸੀਏ ਨੇਕ ਬਪਾਰ ਚਲੇ
ਗੁਰਾਂ ਭੇਜਿਆ ਆਪਣਾ ਸਿਖ ਪਯਾਰਾ ਬਣ ਕੇ ਅਸੀਂ ਉਹਦੇ ਮਦਦਗਾਰ ਚਲੇ
ਇਹ ਲੌ ਹੁਕਮਨਾਮੇ ਗੁਰੂ ਆਪਣੇ ਦੇ ਜੇਕਰ ਆਂਵਦਾ ਨਹੀਂ ਇਤਬਾਰ ਚਲੇ
ਮੰਨ ਆਗਿਆ ਸੀਸ ਤੇ ਕਰੋ ਛੇਤੀ ਓਹਦੇ ਬਣੋ ਜਾ ਕੇ ਮਦਦਗਾਰ ਚਲੇ
ਲੈ ਵੈਰ ਮਾਰੋ ਇਹਨਾਂ ਜ਼ਾਲਮਾਂ ਨੂੰ ਤੁਰਕ ਰਾਜ ਨੂੰ ਕਰਨ ਖਵਾਰ ਚਲੇ
ਇਨ੍ਹਾਂ ਜ਼ੁਲਮ ਕੀਤਾ ਵਡਾ ਨਾਲ ਸਾਡੇ ਸਾਰੇ ਸਾਹਿਬਜ਼ਾਦੇ ਫੜ ਚਾਰ ਚਲੇ
ਸਾਡੇ ਨਾਲ ਚੁਗਤਿਆਂ ਵੈਰ ਚਾਯਾ ਨਿਤ ਜ਼ੁਲਮ ਦੀ ਪਈ ਤਲਵਾਰ ਚਲੇ
ਬਣੋ ਧਰਮ ਪੁਤਰ ਪਾਲੋ ਧਰਮ ਤਾਈਂ ਹੋ ਕੇ ਗੁਰੂ ਦੇ ਆਗਯਾਕਾਰ ਚਲੇ
ਵੈਰ ਵੈਰੀਆਂ ਤੋਂ ਲਵੋ ਸ਼ੇਰ ਬਣ ਕੇ ਜ਼ੁਲਮ ਜ਼ਾਲਮਾਂ ਕਰਨ ਖਵਾਰ ਚਲੇ
ਖਰਚ ਦੇਣ ਬੇਖਰਚਿਆਂ ਭੁਖਿਆਂ ਨੂੰ ਲਗੇ ਸਿੰਘ ਜਿਹੜੇ ਸ਼ਾਹੂਕਾਰ ਚਲੇ
ਪਿੰਡਾਂ ਵਿਚ ਦਿਤੇ ਫੇਰ ਇਹ ਹੋਕੇ ਦੇਸ ਵਿਚ ਸਾਰੇ ਇਕੋ ਵਾਰ ਚਲੇ
ਜਿਹਦੇ ਨਹੀਂ ਪੱਲੇ ਖਰਚ ਲੈ ਸਾਥੋਂ ਮੰਗੋ ਆਣ ਜਿੰਨਾ ਦਰਕਾਰ ਚਲੇ
ਕਈਆਂ ਸੈਂਕੜੇ ਲੈ ਹਥਯਾਰ ਵੰਡੇ ਢਾਲ ਤੇਗ ਬੰਦੂਕ ਕਟਾਰ ਚਲੇ
ਸਿੰਘ ਸੂਰਮੇ ਵਾਹਿਰਾਂ ਘੱਤ ਚਲੇ ਪਿਛੇ ਘਰਾਂ ਦੇ ਕੰਮ ਵਿਸਾਰ ਚਲੇ
ਕਈ ਪਰ ਪਿਆਦੇ ਹੀ ਉਠ ਚਲੇ ਬਹੁਤੇ ਹੋ ਕੱਠੇ ਅਸਵਾਰ ਚਲੇ
ਚਾਰੋਂ ਤਰਫ ਜਾਂ ਆਣਕੇ ਪਿਆ ਰੌਲਾ ਪਹੁੰਚ ਗਈ ਤੁਰਕਾਂ ਤਾਈਂ ਸਾਰ ਚਲੇ
ਦਿਤੇ ਹਾਕਮਾਂ ਨੇ ਹੁਕਮ ਓਸ ਵੇਲੇ ਸਿੰਘ ਜਾਵਣਾ ਪਾਏ ਨ ਪਾਰ ਚਲੇ
ਮਿਲ ਨਾਲ ਪਹਾੜੀਆਂ ਘਾਟ ਰੋਕੇ ਡਾਢੇ ਸਿੰਘ ਆ ਹੋਏ ਲਾਚਾਰ ਚਲੇ
ਸਿੰਘ ਡੱਕ ਲਏ ਤੁਰਕਾਂ ਹੋ ਅਗੇ ਜਾਣਾ ਪਾਏ ਨ ਪਾਰ ਉਰਾਰ ਚਲੇ
ਲਗੇ ਜਿਨ੍ਹਾਂ ਦੇ ਦਾਅ ਉਹ ਨਿਕਲ ਗਏ ਭੇਸ ਹੋਰ ਦੇ ਹੋਰ ਹੀ ਧਾਰ ਚਲੇ
ਬਾਕੀ ਰੋਕ ਲਏ ਰਾਜਿਆਂ ਜ਼ੋਰ ਕਰਕੇ ਗਿਆ ਮੂਲ ਨ ਪੇਸ਼ ਬਲਕਾਰ ਚਲੇ
ਤੁਰਕਾਂ ਨਾਲ ਪਹਾੜੀਏ ਆਣ ਮਿਲੇ ਦਿਤੀ ਸਿੰਘਾਂ ਦੀ ਮੋੜ ਮੁਹਾਰ ਚਲੇ

ਉਤੇ ਕਈ ਬਿਆਸ ਦੇ ਫੜੇ ਗਏ ਅਤੇ ਕਈ ਸਤਲੁਜ ਦੀ ਧਾਰ ਚਲੇ
ਕਈ ਵਿਚ ਪਹਾੜਾਂ ਦੇ ਜਾ ਵੜੇ ਝੱਲ ਸਿਰ ਤੇ ਦੁੱਖਾਂ ਦੇ ਭਾਰ ਚਲੇ
ਉਤ੍ਹਾਂ ਉਤ੍ਹਾਂ ਹੋ ਕੇ ਬਹੁਤ ਲੰਘ ਗਏ ਘਾਟ ਛਡ ਦਿਤੇ ਵਿਚਕਾਰ ਚਲੇ
ਬਹੁਤੇ ਕੈਦ ਕੀਤੇ ਫੜ ਰਾਜਿਆਂ ਨੇ ਹੋਯਾ ਜ਼ੁਲਮ ਦਾ ਗਰਮ ਬਾਜ਼ਾਰ ਚਲੇ
ਖੋਹ ਲਏ ਹਥਯਾਰ ਬੇਖਰਚ ਕੀਤੇ ਦਿਤੇ ਕਈਆਂ ਨੂੰ ਸਖਤ ਆਜ਼ਾਰ ਚਲੇ
ਗਈ ਸਿੰਘਾਂ ਦੀ ਮੂਲ ਨ ਪੇਸ਼ ਭਾਈ ਪਿਛੇ ਹਟ ਬੈਠੇ ਆਖਰਕਾਰ ਚਲੇ
ਨਾ ਉਮੈਦ ਹੋ ਸਖਤ ਲਾਚਾਰ ਹੋਏ ਹੋਯਾ ਲੰਘਣਾ ਪਾਰ ਦੁਸ਼ਵਾਰ ਚਲੇ
ਵਿਚ ਕੈਦ ਦੇ ਸੈਂਕੜੇ ਆ ਗਏ ਬਹੁਤੇ ਮੁੜੇ ਹੋ ਕੇ ਦੁਖਿਆਰ ਚਲੇ
ਲਏ ਬੰਦ ਕਰ ਰਾਜਿਆਂ ਪਾਪੀਆਂ ਨੇ ਭੇਜੇ ਪਿਛਾਂ ਕਰ ਕੇ ਗ੍ਰਿਫਤਾਰ ਚਲੇ
ਦੇ ਕੇ ਜ਼ਾਮਨੀ ਦੂੰਹ ਲੁਬਾਣਿਆਂ ਨੇ ਦਿਤੇ ਸਿੰਘ ਛੁਡਾ ਬਸਯਾਰ ਚਲੇ
*ਦੁਬਾਰਾ ਸਿੰਘ ਸੀ ਇਕ ਦਾ ਨਾਂ ਜਾਣੋ ਦੂਜਾ ਭਾਈ ਸੀ ਸਿੰਘ ਗੁਲਜ਼ਾਰ ਚਲੇ
ਬੈਲ ਚਲਦੇ ਉਹਨਾਂ ਦੇ ਸੈਂਕੜੇ ਸਨ ਸ਼ਾਹੂਕਾਰ ਤੇ ਕਰਨ ਬਪਾਰ ਚਲੇ
ਉਹ ਦੇਸ ਦੇ ਵਿਚ ਮਸ਼ਹੂਰ ਸੀਗੇ ਮੰਨੇ ਹੋਏ ਵਿਚ ਰਾਜ ਦਰਬਾਰ ਚਲੇ
ਉਹਨਾਂ ਲਏ ਜਾਂ ਸਿੰਘ ਛੁਡਾ ਸਾਰੇ ਪਿਛਾਂਹ ਮੁੜੇ ਹੋ ਤੇਜ ਤਰਾਰ ਚਲੇ
ਡੇਰੇ ਲਾ **ਆਨੰਦਪੁਰ ਵਿਚ ਦਿਤੇ, ਦਿਤਾ ਖੋਲ੍ਹ ਆ ਬੜਾ ਭੰਡਾਰ ਚਲੇ
ਰਾਤ ਦਿਨੇ ਦੋ ਵਕਤ ਹੀ ਦੇਗ ਚਲੇ ਮਿਲੇ ਸਭ ਤਾਈਂ ਇਕ ਸਾਰ ਚਲੇ
ਡਿੱਗੇ ਢੱਠੇ ਸਾਰੇ ਓਥੇ ਹੋਏ ਕੱਠੇ ਜਮ੍ਹਾਂ ਦਲ ਹੋਯਾ ਬੇ-ਸ਼ੁਮਾਰ ਚਲੇ
ਏਧਰ ਇਹ ਪੰਜਾਬ ਦੇ ਵਿਚ ਹੋਈ ਜਿਹੜੀ ਹੋਈ ਕੀਤੀ ਇਜ਼ਹਾਰ ਚਲੇ
ਸੁਣੋ ਅਗਲੀ ਹੁਣ ਕਰਤਾਰ ਸਿੰਘਾ ਕਰਾਂ ਸਭ ਦੇ ਗੋਸ਼ ਗੁਜ਼ਾਰ ਚਲੇ

### ਬੰਦੇ ਬਹਾਦਰ ਪਾਸ ਪੁਜੇ ਮਲਵਈ ਸਿੰਘਾਂ ਦੀਆਂ ਜਾਤਾਂ ਦੇ ਨਾਮ

ਏਧਰ ਹੋਈ ਸੋ ਆਖ ਸੁਣਾ ਦਿਤੀ ਹੁਣ ਅਗਲਾ ਸੁਣੋ ਬਿਆਨ ਭਾਈ
ਡਕ ਰਾਜਿਆਂ ਲਏ ਮਝੈਲ ਸਾਰੇ ਬੰਦੇ ਤੀਕ ਨ ਮਿਲੇ ਉਹ ਜਾਨ ਭਾਈ
ਡੇਰੇ ਲਾ ਆਨੰਦਪੁਰ ਵਿਚ ਬੈਠੇ ਇਹ ਬੰਦੇ ਨੂੰ ਖਬਰ ਪੁਚਾਨ ਭਾਈ

---

** ਕਈ ਥਾਈਂ ਪਿਸ਼ੌਰਾ ਸਿੰਘ ਨਾਮ ਲਿਖਿਆ ਗਿਆ ਹੈ ।*

*** ਭਾਈ ਕਰਮ ਸਿੰਘ ਨੇ ਕੀਰਤਪੁਰ ਲਿਖਿਆ ਹੈ ।*

ਬੰਦੇ ਲਿਖਯਾ ਕਰੋ ਉਡੀਕ ਮੇਰੀ ਰਖੋ ਧੀਰ ਨਹੀਂ ਵਕਤ ਘਬਰਾਨ ਭਾਈ
ਏਸ ਦੇਸ ਆਨਕੇ ਵੜਾਂਗਾ ਮੈਂ ਤੁਸਾਂ ਝੱਟ ਮਿਲਣਾ ਤਦੋਂ ਆਨ ਭਾਈ
ਹੋਣਾ ਨਹੀਂ ਉਦਾਸ ਤੇ ਆਸ ਰਖੋ ਜਪੋ ਮੁਖ ਥੀਂ ਨਿਤ ਭਗਵਾਨ ਭਾਈ
ਪਹੁੰਚ ਗਏ ਮਲਵਈ ਜੋ ਪਾਸ ਬੰਦੇ ਸੁਣੋ ਉਨ੍ਹਾਂ ਦੇ ਨਾਮ ਨਿਸ਼ਾਨ ਭਾਈ
ਫਤੇ ਸਿੰਘਾ ਲੈ ਕੇ ਪੁਜਾ ਕੁਮਕ ਵਡੀ ਭਗਤ ਭਾਈਕਿਆਂ ਵਿਚੋਂ ਪਛਾਣ ਭਾਈ
ਭਾਈ ਰੂਪੇ ਦੇ ਪੋਤਰੇ ਜਾ ਪਹੁੰਚੇ ਪਰਮ ਧਰਮ ਦੇ ਸਿੰਘ ਸੁਜਾਨ ਭਾਈ
*ਰਾਮਾ ਇਕ ਤਲੋਕਾ ਜੋ ਦੂਸਰਾ ਸੀ ਸਕੇ ਪਹੁੰਚ ਨ ਉਹ ਬਲਵਾਨ ਭਾਈ
ਬੇਟੇ ਆਪਣੇ ਹੋਰ ਭਰਾ ਸਕੇ ਨਾਲ ਸੈਂਕੜੇ ਹੋਰ ਜਵਾਨ ਭਾਈ
ਖਾਨੇ ਕੇ ਬੰਗੇਰੀਏ ਮਾਣ ਸ਼ਾਹੀਏ ਭੁਲਰ ਵਡੇ ਜੋ ਰਖਦੇ ਤਾਨ ਭਾਈ
ਗਰੇਵਾਲ ਕਾਲੇਕੇ ਨਾਲ ਸੋਮੇਂ ਤੇ ਬੈਰਾੜ ਭੀ ਉਠ ਕੇ ਧਾਨ ਭਾਈ
ਚੜੇ ਦਲ ਰੰਧਾਵਿਆਂ ਦੂਲਟਾਂ ਦੇ ਨਾਲ ਰਲੇ ਚਾਹਲ ਵਡੇ ਸ਼ਾਨ ਭਾਈ
ਮਾਲ ਸਾਉਕੇ ਕਾਉਕੇ ਉਠ ਚਲੇ, ਗਿਲ ਸੁਣ ਕੇ ਢਿਲ ਨਾ ਲਾਨ ਭਾਈ
ਸੁਣੋ ਸੁਣੀ ਅਗੇ ਪਿਛੇ ਦੇਸ ਧਾਯਾ ਮੁੰਡੇ ਛੋਕਰੇ ਜਲੀਆਂ ਪਾਨ ਭਾਈ
ਪਹਿਲਵਾਨ ਜਵਾਨ ਸਭ ਆਣ ਰਲੇ ਨਾਲ ਖੁਸ਼ੀ ਨਗਾਰੇ ਵਜਾਨ ਭਾਈ
ਮਾਝਾ ਮਾਲਵਾ ਜੰਗ ਤੇ ਨਿੱਤ ਰਾਜ਼ੀ ਲੜਨ ਮਰਨ ਤੋਂ ਖੌਫ ਨ ਖਾਨ ਭਾਈ
ਏਸ ਦੇਸ ਦੇ ਵਿਚ ਤਾਸੀਰ ਕੋਈ ਖੁਸ਼ੀ ਰਹਿਣ ਜੇ ਜੰਗ ਮਚਾਨ ਭਾਈ
ਮਾਝੇ ਮਾਲਵੇ ਜੇਡ ਨਾ ਰਾਠ ਕੋਈ ਦੇਖੋ ਢੂੰਡ ਕੇ ਵਿਚ ਜਹਾਨ ਭਾਈ
ਸੋਹਣੇ ਸੂਰਮੇ ਬੜੇ ਦਲੇਰ ਬਾਂਕੇ ਕਰਨ ਬੋਲ ਤੋਂ ਜਾਨ ਕੁਰਬਾਨ ਭਾਈ
ਲੜਨ ਮਰਨ ਤੇ ਖੁਸ਼ੀ ਦੇ ਨਾਲ ਜਾਂਦੇ ਜਿਵੇਂ ਨਯਾਜ ਉਤੇ ਮੁਸਲਮਾਨ ਭਾਈ
ਸੇਵਾ ਗੁਰੂ ਜੀ ਦੀ ਇਹਨਾਂ ਬੜੀ ਕੀਤੀ ਅੰਗ ਸੰਗ ਰਹੇ ਵਿਚ ਮੈਦਾਨ ਭਾਈ
ਸਿਖੀ ਸਿਦਕ ਨਿਬਾਹਿਆ ਨਾਲ ਕੇਸਾਂ ਰਹੇ ਮੰਨਦੇ ਨਿਤ ਫੁਰਮਾਨ ਭਾਈ
ਫਤ੍ਹਾ ਪਾਂਵਦੇ ਮਾਰ ਕੇ ਦੁਸ਼ਮਨਾਂ ਨੂੰ ਜਿਥੇ ਜਾ ਕੇ ਫਤ੍ਹਾ ਗਜਾਨ ਭਾਈ
ਹੁਣ ਕਰਨ ਅੰਗਰੇਜ਼ ਦੀ ਨੌਕਰੀ ਨੂੰ ਪੈਸਾ ਹੱਕ ਹਲਾਲ ਦਾ ਖਾਨ ਭਾਈ

* ਰਾਮਾ ਫੂਲਕਿਆਂ ਵਿਚੋਂ ਸੀ ਤੇ ਇਹ ਸਰਕਾਰੀ ਚੌਧਰੀ ਹੋਣ ਕਰਕੇ ਨਾ ਜਾ ਸਕੇ ।

ਵਿਚ ਟਾਪੂਆਂ ਦੇਸ ਜਾ ਸਰ ਕੀਤੇ, ਕੀਤੇ ਇਹਨਾਂ ਹੀ ਸਿਧੇ ਪਠਾਨ ਭਾਈ
ਵਡੀ ਕਰਨ ਅੰਗਰੇਜ਼ ਦੀ ਖੈਰਖਾਹੀ ਸਿੰਘ ਵਧ ਕੇ ਹੱਥ ਦਿਖਾਨ ਭਾਈ
ਇਹ ਗੁਰੂ ਦਾ ਖਾਲਸਾ ਸ਼ੇਰ ਗਜੇ ਵਿਚ ਧਾਂਕ ਪਈ ਦੇਸਾਨ ਭਾਈ
ਲੁਟ ਮਾਰ ਦੀ ਰੀਝ ਤੇ ਹੋਏ ਕੱਠੇ ਨਾਲ ਖੁਸ਼ੀ ਦੇ ਧੂੜ ਧੁਮਾਨ ਭਾਈ
ਦਲ ਕਠੇ ਹੋ ਗਏ ਕਰਤਾਰ ਸਿੰਘਾ ਮੁਖੋਂ ਵਾਹਿਗੁਰੂ ਫਤ੍ਹੇ ਬੁਲਾਨ ਭਾਈ

*ਵਜ਼ੀਦ ਖਾਂ ਨੇ ਅਲੀ ਸਿੰਘ ਮਾਲੀ ਸਿੰਘ ਹੋਰਾਂ ਨੂੰ ਤਾਹਨਾ ਮਾਰਨਾ

ਪਾਪੀ ਖਾਂ ਵਜ਼ੀਦ ਸਰਹੰਦ ਵਾਲਾ ਗੁਰੂ ਮਾਰਿਆ ਨਾਮ ਸਦਾਂਵਦਾ ਏ
ਆਲੀ ਸਿੰਘ ਮਾਲੀ ਗੁਰਦਯਾਲ ਹਰੀ ਨੌਕਰ ਉਨ੍ਹਾਂ ਨੂੰ ਪਾਸ ਰਖਾਂਵਦਾ ਏ
ਓਹਨਾਂ ਨਾਲ ਤ੍ਰੇਈ ਕੁ ਸਿੰਘ ਸੀਗੇ ਸੂਬਾ ਉਹਨਾਂ ਨੂੰ ਪਾਸ ਬੁਲਾਂਵਦਾ ਏ
ਬੇਈਮਾਨ ਵਡਾ ਦੋਖੀ ਗੁਰੂ ਘਰ ਦਾ ਸਦ ਸਿੰਘਾਂ ਨੂੰ ਪਾਸ ਬਿਠਾਂਵਦਾ ਏ
ਜਿਵੇਂ ਕਰੀਦੀ ਮਸਖਰੀ ਕਿਸੇ ਤਾਈਂ ਮੂੰਹੋਂ ਹਸ ਕੇ ਸੁਖਨ ਸੁਨਾਂਵਦਾ ਏ
ਗਲ ਸਿੰਘ ਜੀ ਸੁਣੀ ਕਿ ਨਹੀਂ ਸੁਣੀ ? ਨਵਾਂ ਗੁਰੂ ਤੁਸਾਡੜਾ ਆਂਵਦਾ ਏ
ਸਦ ਭੇਜੇ ਨੇ ਉਸਨੇ ਸਿੰਘ ਸਾਰੇ ਭੱਜਾ ਦੇਸ ਉਹਦੇ ਵਲ ਜਾਂਵਦਾ ਏ
ਜਾਓ ਤੁਸੀਂ ਭੀ ਉਸਦੀ ਕਰੋ ਮਦਦ ਪਿਆ ਫੱਟਾਂ ਉਤੇ ਲੂਣ ਲਾਂਵਦਾ ਏ
ਮੇਰੇ ਵਲ ਚੜ੍ਹਾ ਕੇ ਲਿਆਓ ਛੇਤੀ ਦੂਰ ਦੂਰ ਕਿਉਂ ਸ਼ੋਰ ਮਚਾਂਵਦਾ ਏ
ਮੈਥੋਂ ਲਏ ਉਹ ਗੁਰੂ ਦੇ ਬਦਲਿਆਂ ਨੂੰ ਝਟ ਕਰੇ, ਕਿਉਂ ਦੇਰ ਲਗਾਂਵਦਾ ਏ
ਅਗੇ ਗੁਰੂ ਤਾਂ ਖਟੀਆਂ ਖਟ ਗਿਆ ਆਯਾ ਹੁਣ ਚੇਲਾ ਧੁੰਮਾਂ ਪਾਂਵਦਾ ਏ
ਪਹੁੰਚ ਲੈਣ ਤਾਂ ਦਿਹੋ ਕਰਤਾਰ ਸਿੰਘਾ ਫੇਰ ਵੇਖਣਾ ਜਿਉਂ ਪਛਤਾਂਵਦਾ ਏ

ਸੂਬੇ ਦੀਆਂ ਹੰਕਾਰ ਭਰੀਆਂ ਗੱਲਾਂ

ਮੱਥਾ ਨਾਲ ਮੇਰੇ ਅਗੇ ਲਾ ਕੇ ਤੇ ਗੁਰੂ ਤੁਸਾਂ ਦਾ ਜੀ ਬਣਾ ਗਿਆ
ਘੜੀ ਇਕ ਆਰਾਮ ਦੀ ਨ ਕਟੀ ਵਿਚ ਵਖਤ ਦੇ ਉਮਰ ਲੰਘਾ ਗਿਆ
ਘਰ ਬਾਰ ਤੇ ਮਾਲ ਖਜ਼ਾਨਿਆਂ ਨੂੰ ਐਵੇਂ ਮੁਫਤ ਦੇ ਵਿਚ ਲੁਟਾ ਗਿਆ
ਲੱਖਾਂ ਸਿਖਾਂ ਦੀ ਜਾਨ ਗਵਾ ਕੇ ਤੇ ਨਾਲੇ ਪੁੱਤ ਚਾਰੇ ਮਰਵਾ ਗਿਆ
ਜਦੋਂ ਕੋਈ ਨਾ ਆਸਰਾ ਰਿਹਾ ਬਾਕੀ ਦੇਸ ਛਡ ਕੇ ਜਾਨ ਬਚਾ ਗਿਆ

* ਏਸ ਦਾ ਅਸਲੀ ਨਾਮ ਵਜ਼ੀਦ ਖਾਂ ਸੀ ।

ਕਿਸ਼ੇ ਦੇਸ ਪਰਦੇਸ ਜਾ ਛਪ ਬੈਠਾ ਸਾਡੇ ਡਰ ਤੋਂ ਛਪ ਛਪਾ ਗਿਆ
ਬਾਦਸ਼ਾਹੀਆਂ ਦੇ ਨਾਲ ਲਾ ਮੱਥਾ ਐਵੇਂ ਆਪਣਾ ਆਪ ਗਵਾ ਗਿਆ
ਜੰਗ ਕਰ ਕੇ ਉਸ ਸਵਾਰਿਆ ਕੀ ਦਿਨ ਚਾਰ ਦੀ ਧੂੜ ਧੁਮਾ ਗਿਆ
ਉਹ ਤਾਂ ਵੇਖ ਗਿਆ ਅਗੇ ਹੱਥ ਸਾਡੇ ਹੁਣ ਹੋਰ ਚੇਲਾ ਉਸਦਾ ਆ ਗਿਆ
ਬੁਰਾ ਬੋਲਨਾ ਕੁਫਰ ਕਰਤਾਰ ਸਿੰਘਾ ਹੁਕਮ ਵਿਚ ਕੁਰਾਨ ਸੁਨਾ ਗਿਆ

ਤਥਾ

ਏਹਨੂੰ ਚੁਕ ਕੇ ਮੌਤ ਲੈ ਆਈ ਏਥੇ ਭਾਣਾ ਵਰਤਿਆ ਸਿਰ ਗੁਫਾਰ ਦਾ ਏ
ਏਹਦੇ ਰਹੇ ਹਯਾਤੀ ਦੇ ਦਿਨ ਥੋਹੜੇ ਪਿਆ ਕਾਸ ਤੇ ਪੈਰ ਪਸਾਰਦਾ ਏ
ਸਿਖ ਵਾਂਗ ਬਟੇਰਿਆਂ ਹੋਏ ਕਠੇ ਸਾਨੂੰ ਬਾਜਾਂ ਨੂੰ ਸ਼ੌਕ ਸ਼ਿਕਾਰ ਦਾ ਏ
ਬੰਦਾ ਫੜ ਕੇ ਮਾਰਾਂਗੇ ਕਰ ਗੰਦਾ ਜ਼ਰਾ ਲੰਘ ਆਵੇ ਦੇਸ ਪਾਰ ਦਾ ਏ
ਸੁਤੀ ਕਲਾ ਜਗਾਵਨੇ ਫੇਰ ਆਯਾ ਪਾਨ ਸਿਖਾਂ ਤੇ ਕਹਿਰ ਕਹਾਰ ਦਾ ਏ
ਕਹੋ ਜੀਉਂਦਾ ਪਿਛਾਂ ਨੂੰ ਪਰਤ ਜਾਵੇ ਹਥ ਸ਼ੇਰ ਦੇ ਮੂੰਹ ਜੋ ਡਾਰਦਾ ਏ
ਤੁਸਾਂ ਜਟਾਂ ਨੂੰ ਸਾਰ ਕੀ ਜੰਗ ਦੀ ਏ ਪਤਾ ਤੁਸਾਂ ਨੂੰ ਵਾਹੀ ਦੀ ਕਾਰ ਦਾ ਏ
ਅਸੀਂ ਮੁਗਲ ਪਠਾਨ ਜਵਾਨ ਵਡੇ ਸਾਡਾ ਨਿਤ ਦਾ ਕੰਮ ਤਲਵਾਰ ਦਾ ਏ
ਸਿੱਖ ਮਾਰਾਂਗੇ ਕਰ ਕੇ ਇਉਂ ਕੱਠੇ ਜਿਵੇਂ ਚਿਤਰਾ ਲੇਲਿਆਂ ਮਾਰਦਾ ਏ
ਸਾਡੇ ਸਾਹਮਣੇ ਹੋ ਕੇ ਜੰਗ ਕਰੇ ਮੱਕਦੂਰ ਕੀਹ ਓਸ ਗਵਾਰ ਦਾ ਏ
ਸਿੱਖ *ਕੌਮ ਹੀ ਜੜ੍ਹ ਫਸਾਦ ਦੀ ਏ ਸਾਰਾ ਦੇਸ ਇਹ ਪਿਆ ਪੁਕਾਰਦਾ ਏ
ਇਕ ਸਿਖ ਜਿਹੜੇ ਪਿੰਡ ਵਿਚ ਰਹਿੰਦਾ ਓਥੇ ਨਿਤ ਫਸਾਦ ਖਿਲਾਰਦਾ ਏ
ਅਸੀਂ ਰਹੇ ਹਾਂ ਰੱਬ ਦਾ ਖੌਫ ਕਰਦੇ ਪਰ ਰਹਿਮ ਨ ਕੰਮ ਸਵਾਰਦਾ ਏ
ਛਡਾਂ ਇਕ ਨਾ ਸਿਖ ਕਰਤਾਰ ਸਿੰਘਾ ਸੂਬਾ ਲਦਿਆ ਕਿਧਰ ਹੰਕਾਰ ਦਾ ਏ

ਸਿੰਘਾਂ ਨੇ ਜਵਾਬ ਦੇਣਾ ਤੇ ਸੂਬੇ ਨੇ ਸਾਰਿਆਂ ਨੂੰ ਕੈਦ ਕਰ ਲੈਣਾ

ਗੱਲਾਂ ਸੁਣ ਕੇ ਸਿੰਘਾਂ ਨੂੰ ਜੋਸ਼ ਆਯਾ ਅਗੋਂ ਆਖਦੇ ਸੁਣ ਤੂੰ ਗੱਲ ਸੂਬੇ
ਸੋਈ ਹੋਵੇਗੀ ਰੱਬ ਨੂੰ ਭਾਵਦੀ ਜੋ ਕਦੇ ਸਕਦੀ ਮੂਲ ਨ ਟੱਲ ਸੂਬੇ
ਕਾਹਨੂੰ ਏਡਾ ਹੰਕਾਰ ਤੂੰ ਬੋਲਣਾ ਏਂ ਗੱਲਾਂ ਤੇਰੀਆਂ ਤੋਂ ਗਏ ਜਲ ਸੂਬੇ

* *ਇਸ ਹਾਕਮ ਦੀ ਭੁੱਲ ਸੀ, ਅਸਲ ਵਿਚ ਸਿੰਘ ਜ਼ਾਲਮਾਂ ਲਈ ਫਸਾਦੀ ਤੇ ਆਜਜ਼ਾਂ ਦੇ ਹਾਮੀ ਸਨ।*

ਏਹਨਾਂ ਗਲਾਂ ਦੇ, ਦੇ ਜਵਾਬ ਦਈਏ ਸਾਡਾ ਵਸ ਨ ਸਕਦਾ ਚਲ ਸੂਬੇ
ਜਦੋਂ ਕਰੇਂਗਾ ਅਸੀ ਭੀ ਦੇਖ ਲਾਂਗੇ ਕਾਹਨੂੰ ਮਾਰਦਾ ਝੂਠ ਸ਼ਟਲ ਸੂਬੇ
ਤੂੰ ਸਿੰਘਾਂ ਦੀ ਜੜ੍ਹ ਨੂੰ ਪੁਟਨਾ ਏਂ ਸਿੰਘਾਂ ਪੁਟਣੀ ਹੈ ਤੇਰੀ ਵਲ ਸੂਬੇ
ਕਰੇਂ ਗੁਰੂ ਦੀ ਨਿੰਦਿਆ ਮੂੰਹ ਉੱਤੇ ਸਾਡੇ ਪੈਣ ਕਲੇਜੜੇ ਸਲ ਸੂਬੇ
ਸ਼ਰਮ ਆਂਵਦੀ ਨਹੀਂ ਖੱਪਾਂ ਮਾਰਦੇ ਨੂੰ ਕਿਉਂ ਕੁਫਰ ਦੀ ਬੰਨ੍ਹਦਾ ਢਲ ਸੂਬੇ
ਪਿਛੇ ਗੁਰਾਂ ਦੇ ਤੁਸਾਂ ਨੂੰ ਹੋਸ਼ ਆਈ ਟਲੀ ਤੁਸਾਂ ਦੇ ਸਿਰੋਂ ਅਜਲ ਸੂਬੇ
ਜਿੰਨਾ ਚਿਰ ਰਹੇ ਗੁਰੂ ਪੰਜਾਬ ਅੰਦਰ ਰਿਹਾ ਦਿਲੀ ਦੇ ਵਿਚ ਤਰਥਲ ਸੂਬੇ
ਸੁਤੇ ਤੁਸੀਂ ਵੀ ਨੀਂਦ ਨ ਭਰ ਗਾੜ੍ਹੀ ਰਹੀ ਤੁਸਾਂ ਦੇ ਕਾਲਜੇ ਹਲ ਸੂਬੇ
ਗੁਰ ਦੀ ਇਕ ਤਲਵਾਰ ਨੇ ਬਾਦਸ਼ਾਹੀ, ਵਿਚ ਰਖਿਆ ਘਤ ਭੁਚੱਲ ਸੂਬੇ
ਹੁਣ ਜੋਸ਼ ਪਿਆ ਬਾਹਰ ਕਢਨਾ ਏਂ ਓਦੋਂ ਕਿਥੇ ਸੀ ਤੁਸਾਂ ਦਾ ਬਲ ਸੂਬੇ
ਹੁਣ ਫੇਰ ਵੇਲਾ ਨੇੜੇ ਆਣ ਢੁਕਾ ਬੰਦਾ ਆਂਵਦਾ ਅਜ ਕਿ ਕਲ ਸੂਬੇ
ਤਦੋਂ ਮੁਗਲ ਪਠਾਨ ਵੰਗਾਰ ਲਈਂ ਜਦੋਂ ਆਉਣਗੇ ਸਿੰਘਾਂ ਦੇ ਦਲ ਸੂਬੇ
ਸਾਡਾ ਕਰ ਹਿਸਾਬ ਤੇ ਘਤ ਪਲੇ ਅਸੀਂ ਜਾਵੀਏ ਓਧਰੇ ਚਲ ਸੂਬੇ
ਇਹਨਾਂ ਗੱਲਾਂ ਦੇ ਜੀਉਂਦੇ ਰਹੇ ਜੇਕਰ ਤੈਨੂੰ ਦਿਆਂਗੇ ਆਣ ਕੇ ਫਲ ਸੂਬੇ
ਇਹ ਸੁਣ ਵਜ਼ੀਦੇ ਨੂੰ ਅੱਗ ਲਗੀ ਓਸੇ ਵਕਤ ਲਏ ਸਿੰਘ ਵਲ ਸੂਬੇ
ਦਿਤਾ ਜਾਨ ਨ ਇਕ ਕਰਤਾਰ ਸਿੰਘਾ ਸਾਰੇ ਕੈਦ ਕੀਤੇ ਵਿਚ ਪੱਲ ਸੂਬੇ

ਸਿੰਘਾਂ ਨੇ ਕੈਦਖਾਨੇ ਵਿਚੋਂ ਬੰਦੇ ਬਹਾਦਰ ਅਗੇ ਬੇਨਤੀ ਕਰਨੀ

ਸਿੰਘਾਂ ਰਾਤ ਬਹਿ ਕੇ ਬੜਾ ਯਾਦ ਕੀਤਾ ਨਾਮ ਗੁਰੂ ਦੇ ਆਣ ਛੁਡਾ ਸਾਨੂੰ
ਕਰਾਮਾਤ ਜੇ ਗੁਰਾਂ ਦੇ ਭੇਜਿਆ ਹੈ ਕੁਝ ਆਪਣਾ ਆਪ ਦਿਖਾ ਸਾਨੂੰ
ਸਾਨੂੰ ਫੜ ਕੇ ਸੂਬੇ ਨੇ ਕੈਦ ਕੀਤਾ ਨਹੀਂ ਛੁਟਣ ਦਾ ਦਿਸਦਾ ਰਾਹ ਸਾਨੂੰ
ਹਥੀਂ ਹੱਥ ਹਥੌੜੀਆਂ ਮਾਰ ਬਧੇ ਵਿਚ ਦੁਰਗ ਦੇ ਦਿਤਾ ਏ ਪਾ ਸਾਨੂੰ
ਜੇ ਤੂੰ ਗੁਰਾਂ ਦਾ ਲੈ ਕੇ ਹੁਕਮ ਆਇਆ ਝਟ ਆਣ ਕੇ ਲੈ ਬਚਾ ਸਾਨੂੰ
ਤੂੰ ਹੈਂ ਗੁਰ ਬੰਦਾ ਸਾਡਾ ਗੁਰ ਭਾਈ ਏਸ ਕੈਦ ਥੀਂ ਕਰ ਰਿਆ ਸਾਨੂੰ
ਕਰਾਮਾਤ ਤੇਰੀ ਸੱਚੀ ਜਾਣੀਏਂ ਤਾਂ ਲਗੇ ਏਥੋਂ ਕੱਢ ਲਿਆ ਜੇ ਤੂੰ ਆ ਸਾਨੂੰ
ਸਾਡੀ ਸੁਣ ਪੁਕਾਰ ਕਰਤਾਰ ਸਿੰਘਾ ਤੋੜ ਬੇੜੀਆਂ ਕੱਢ ਲੈ ਜਾਹ ਸਾਨੂੰ

ਬੰਦੇ ਨੇ ਇਕ *ਬੀਰ ਨੂੰ ਭੇਜਣਾ ਤੇ ਉਸ ਨੇ ਸਿੰਘਾਂ ਨੂੰ ਕੈਦ ਵਿਚੋਂ ਕਢ ਲੈ ਜਾਣਾ

ਸਿੰਘਾਂ ਕੈਦ ਦੇ ਵਿਚ ਅਰਦਾਸ ਕੀਤੀ ਸਾਰਾ ਹਾਲ ਬੰਦਾ ਲਖ ਪਉਂਦਾ ਏ
ਡਾਢੀ ਸੁਣ ਪੁਕਾਰ ਹੈਰਾਨ ਹੋਯਾ ਫਿਕਰ ਮਨ ਦੇ ਵਿਚ ਦੁੜਾਉਂਦਾ ਏ
ਔਖੇ ਵੇਲੇ ਮੈਨੂੰ ਸਿੰਘਾਂ ਯਾਦ ਕੀਤਾ ਮਦਦ ਕਰਨ ਦੀ ਚਾਲ ਬਣਾਉਂਦਾ ਏ
ਕਰਾਮਾਤ ਜੇ ਨਹੀਂ ਵਿਖਾਲਸਾਂ ਮੈਂ ਕੌਣ ਸਿਦਕ ਮੇਰੇ ਉਤੇ ਲਿਆਉਂਦਾ ਏ
ਇਕ ਬੀਰ ਨੂੰ ਸਦ ਕੇ ਹੁਕਮ ਦਿਤਾ ਲਾਈ ਦੇਰ ਨਾ ਤੁਰਤ ਹੀ ਧਾਉਂਦਾ ਏ
ਕਈਆਂ ਕੋਹਾਂ ਦਾ ਚੀਰ ਕੇ ਪੰਥ ਰਾਤੀਂ ਬੀਰ ਵਿਚ ਸਰਹੰਦ ਦੇ ਆਉਂਦਾ ਏ
ਗੁਰੂ ਬੰਦੇ ਨੇ ਤੁਸਾਂ ਨੂੰ ਯਾਦ ਕੀਤਾ ਸਿੰਘਾਂ ਸੁਤਿਆਂ ਤਾਈਂ ਜਗਾਉਂਦਾ ਏ
ਉਠੋ ਹੋਵੋ ਤਿਆਰ ਤੇ ਚਲੋ ਛੇਤੀ ਖੰਡੇ ਸਿਹਰ ਦੇ ਵਿਚ ਬੁਲਾਉਂਦਾ ਏ
ਝਟ ਬੇੜੀਆਂ ਪਈਆਂ ਜ਼ਮੀਨ ਉਤੇ ਜਦੋਂ ਹੱਥ ਮਵਕਲ ਆ ਲਾਉਂਦਾ ਏ
ਜੰਦਰੇ ਟੁਟ ਗਏ ਬੂਹਿਆਂ ਸਾਰਿਆਂ ਦੇ ਗੁਰ ਕੈਦੀਆਂ ਝਟ ਛੁਡਾਉਂਦਾ ਏ
ਕਰਾਮਾਤ ਇਹ ਵੇਖ ਹੈਰਾਨ ਹੋਏ ਭਰਮ ਦਿਲਾਂ ਦਾ ਦੂਰ ਹੋ ਜਾਉਂਦਾ ਏ
ਬਾਹਰ ਨਿਕਲ ਆਏ ਜਦੋਂ ਕਿਲ੍ਹੇ ਵਿਚੋਂ ਦਿਲ ਸਭ ਦੇ ਖੁਸ਼ੀ ਮਨਾਉਂਦਾ ਏ
ਆ ਗਿਆ ਯਕੀਨ ਹੈ ਅਜ ਸਾਨੂੰ ਬੰਦਾ ਜਾਪਦਾ ਕੁਝ ਦਿਖਾਉਂਦਾ ਏ
ਆਲੀ ਸਿੰਘ ਆਖੇ ਗੁਰੂ ਮਿਹਰ ਕੀਤੀ ਮਾਲੀ ਸਿੰਘ ਅਰਦਾਸ ਸੁਧਾਉਂਦਾ ਏ
ਨਾਮ ਗੁਰੂ ਦਾ ਲੈ, ਕਰ ਗਏ ਧਾਈ ਕਰ ਪੰਧ ਸ਼ਤਾਬ ਮੁਕਾਉਂਦਾ ਏ
ਰਾਤੋ ਰਾਤ ਗਏ ਦੂਰ ਕਰਤਾਰ ਸਿੰਘਾ ਖੌਫ ਦੁਸ਼ਮਣਾਂ ਦਾ ਪਿਛੋਂ ਖਾਉਂਦਾ ਏ

ਆਲੀ ਸਿੰਘ ਹੋਰਾਂ ਨੇ ਬੰਦੇ ਬਹਾਦਰ ਨੂੰ ਅਜ਼ਮਾਨ ਦੀਆਂ ਦਲੀਲਾਂ ਕਰਨੀਆਂ

ਖੰਡੇ ਸਿਹਰ ਦੇ ਜਦੋਂ ਨਜ਼ਦੀਕ ਪਹੁੰਚੇ ਫੇਰ ਦਿਲ ਆ ਸਿੰਘਾਂ ਦੇ ਡੋਲਦੇ ਨੇ
ਦੇਖੋ ਅਜੇ ਭੀ ਨਹੀਂ ਪ੍ਰਤੀਤ ਆਈ ਮਖਨ ਪਾਨੀਓਂ ਪਏ ਵਰੋਲਦੇ ਨੇ
ਕਰਾਮਾਤ ਅਜ਼ਮਾਨ ਦੀ ਕਰਨ ਲਗ ਪਏ ਮੂਤਰ ਵਿਚੋਂ ਪਏ ਮੱਛੀਆਂ ਟੋਲਦੇ ਨੇ
ਬੰਦਾ ਜਾਣੀਏ ਤਾਂ ਕਰਾਮਾਤ ਵਾਲਾ ਆਲੀ ਸਿੰਘ ਮਾਲੀ ਸਿੰਘ ਬੋਲਦੇ ਨੇ
ਕੈਦੋਂ ਕਢਿਆ ਨਹੀਂ ਯਕੀਨ ਆਯਾ ਵਿਚ ਦੁਧ ਪਏ ਕਾਂਜੀ ਨੂੰ ਘੋਲਦੇ ਨੇ

*ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੈ, ਪਰ ਸ਼ਾਇਦ ਕਿਸੇ ਹੋਰ ਹਿਕਮਤ ਨਾਲ ਨਿਕਲ ਗਏ ਹੋਣ।

ਨਾਲ ਕੱਚ ਦੇ ਝੋਲੀਆਂ ਭਰਨ ਲਗੇ ਮੋਤੀ ਝੋਲੀਆਂ ਤੋਂ ਬਾਹਰ ਡੋਲਦੇ ਨੇ
ਕਰ ਤਕੜੀ ਭਰਮ ਕਰਤਾਰ ਸਿੰਘਾ ਸੌਦਾ ਰਲ ਬੇਸਿਦਕ ਦਾ ਤੋਲਦੇ ਨੇ

ਆਲੀ ਸਿੰਘ ਹੋਰਾਂ ਨੇ ਪਹੁੰਚਣਾ ਤੇ ਬੰਦੇ ਬਹਾਦਰ ਨੇ ਸਾਰਿਆਂ ਦੇ ਨਾਮ ਦਸਣੇ

ਚੁਕ ਕਦਮ ਟੁਰੇ ਫਿਰ ਸਿੰਘ ਸਾਰੇ ਆਪੋ ਵਿਚ ਦਲੀਲ ਪਕਾ ਕੇ ਤੇ
ਝਟ ਪਹੁੰਚ ਗਏ ਖੰਡੇ ਸਿਹਰ ਅੰਦਰ ਹੋਏ ਖੁਸ਼ੀ ਉਹ ਦੁਖ ਭਲਾ ਕੇ ਤੇ
ਬੰਦਾ ਬੈਠਾ ਸੀ ਜਿਥੇ ਦੀਵਾਨ ਲਾ ਕੇ ਇੰਦ੍ਰ ਵਾਂਗ ਡਿਠਾ ਸ਼ਾਨ ਜਾ ਕੇ ਤੇ
ਮਨ ਵੇਂਹਦਿਆਂ ਸਾਰ ਹੋ ਗਏ ਠੰਡੇ ਕੀਤੀ ਬੰਦਨਾਂ ਸੀਸ ਝੁਕਾ ਕੇ ਤੇ
ਵਿਚ ਗਏ ਦੀਵਾਨ ਦੇ ਬੈਠ ਸਾਰੇ ਉਚੀ ਵਾਹਿਗੁਰੂ ਫ਼ਤੇ ਗਜਾ ਕੇ ਤੇ
ਬੰਦਾ ਹਸਿਆ ਦੇਖ ਕੇ ਵਲ ਉਹਨਾਂ ਮੂੰਹੋਂ ਆਖਦਾ ਬਚਨ ਸੁਨਾ ਕੇ ਤੇ
ਆਲੀ ਸਿੰਘ ਮਾਲੀ ਸਿੰਘ ਆਓ ਭਾਈ ਦਸੋ ਹਾਲ ਐਹਵਾਲ ਬਤਾ ਕੇ ਤੇ
ਰਾਜ਼ੀ ਹੋ ਤੁਸੀਂ ਸੰਗ ਸਾਥ ਰਾਜ਼ੀ ਖੈਰ ਸੁਖ ਪੁਛੀ ਮੁਸਕਰਾ ਕੇ ਤੇ
ਤੁਸੀਂ ਹੋ ਬੇ-ਸਿਦਕ ਦੇ ਭਰੇ ਹੋਏ ਕੀਤੀ ਦਿਤੀ ਜੇ ਝੱਟ ਭੁਲਾ ਕੇ ਤੇ
ਆਯਾ ਅਜੇ ਭੀ ਤੁਸਾਂ ਨੂੰ ਸਿਦਕ ਨਾਹੀਂ ਆਂਦੇ ਕੈਦ ਵਿਚੋਂ ਹੋ ਛੁਡਾ ਕੇ ਤੇ
ਕਰਾਮਾਤ ਮੰਗੀ ਘਰੋਂ ਤੁਰਦਿਆਂ ਈਂ ਆਏ ਦਿਲ ਦੇ ਸਿਦਕ ਡੁਲਾ ਕੇ ਤੇ
ਜਦੋਂ ਦੱਸ ਦਿਤੇ ਨਾਮ ਸਾਰਿਆਂ ਦੇ ਲਾਜ਼ਮ ਹੋ ਬੈਠੇ ਪਛੋਤਾ ਕੇ ਤੇ
ਪੈਰੀਂ ਡਿਗ ਪਏ ਗਲੀਂ ਪਾ ਪਲੇ ਲੈਂਦੇ ਭੁਲਨਾ ਮਾਫ ਕਰਾ ਕੇ ਤੇ
ਆਏ ਸਿਦਕ ਤੇ ਮਨ ਦੇ ਭਰਮ ਟੁਟੇ ਦਿਲੋਂ ਸਾਫ ਹੋਏ ਖੋਟ ਗਵਾ ਕੇ ਤੇ
ਏਸੇ ਤਰ੍ਹਾਂ ਹੀ ਸਿੰਘ ਕਰਤਾਰ ਸਿੰਘਾ, ਬੰਦੇ ਪਾਸ ਹੋਏ ਕੱਠੇ ਆ ਕੇ ਤੇ

ਵਾਕ ਕਵੀ

ਏਸੇ ਤਰ੍ਹਾਂ, ਹੀ ਮਾਝੇ ਤੇ ਮਾਲਵੇ ਦੇ ਬੰਦੇ ਪਾਸ ਪਹੁੰਚੇ ਸਿੰਘ ਆ ਯਾਰੋ
ਜਿਨ੍ਹਾਂ ਗੁਰਾਂ ਦੇ ਨਾਮ ਤੋਂ ਜਾਨ ਵਾਰੀ ਝਟ ਪਟ ਸਭੇ ਆ ਧਾ ਯਾਰੋ
ਹੋਇਆ ਪੰਜ ਸੌ ਆਣ ਜਵਾਨ ਕੱਠਾ, ਲੁਟ ਮਾਰ ਦਾ ਸਭ ਨੂੰ ਚਾ ਯਾਰੋ
ਆਦਰ ਮਾਣ ਕੀਤਾ ਬੰਦੇ ਸਭ ਦਾ ਜੀ ਗੁਰਾਂ ਦਿਤੀ ਸੀ ਸਿਖ ਸਿਖਾ ਯਾਰੋ
ਪਾਸ ਆਪਣੇ ਵੇਖ ਕੇ ਦਲ ਭਾਰਾ ਰਿਹਾ ਬੰਦੇ ਨੂੰ ਫਿਕਰ ਨ ਕਾ ਯਾਰੋ
ਉਹ ਤਾਂ ਇਕ ਤੋਂ ਫੂਲ ਕੇ ਚਾਰ ਹੋਯਾ ਜਾਮੇ ਵਿਚ ਨ ਮੂਲ ਸਮਾ ਯਾਰੋ

ਮੋਹਰ ਸਭ ਤਾਈਂ ਇਕ ਇਕ ਦੇਂਦਾ ਪਹਿਲੇ ਰੋਜ਼ ਇਨਾਮ ਦਿਵਾ ਯਾਰੋ
ਹੋਰ ਵੰਡਿਆ ਖੁਸ਼ੀ ਦੇ ਨਾਲ ਬਹੁਤਾ ਸੀ ਕੜਾਹ ਪ੍ਰਸ਼ਾਦ ਕਰਵਾ ਯਾਰੋ
ਸਾਰੀ ਪਿਛਲੀ ਗੱਲ ਸੁਣਾ ਦਿਤੀ ਸੁਣੋ ਅਗਲੀ ਧਿਆਨ ਲਗਾ ਯਾਰੋ
ਚੜ੍ਹਿਆ ਵਲ ਪੰਜਾਬ ਕਰਤਾਰ ਸਿੰਘਾ ਬੰਦਾ ਜਿਸ ਤਰਾਂ ਦਿਆਂ ਸੁਣਾ ਯਾਰੋ

ਸਿਹਰ ਖੰਡੇ ਤੋਂ ਬੰਦੇ ਨੇ ਪੰਜਾਬ ਵਲ ਚੜ੍ਹਾਈ ਕਰਨੀ ਤੇ ਕੁਰਸ਼ਲੇ ਤੇ ਟਹਾਣੇ ਨੂੰ ਲੁਟਣਾ

ਇਕ ਮਾਹ ਗੁਜ਼ਾਰ ਕੇ ਸਿਹਰ ਖੰਡੇ ਬੰਦਾ ਵਲ ਪੰਜਾਬ ਤਿਆਰ ਹੋਯਾ
ਮਿਲੇ ਹੋਰ ਭੀ ਆਣ ਕੇ ਸਿੰਘ ਬਹੁਤੇ ਕੱਠਾ ਸਤ ਕੁ ਸੌ ਅਸਵਾਰ ਹੋਯਾ
ਪਹਿਲੇ ਖੜੇ ਹੋ ਸੋਧ ਅਰਦਾਸ ਲਈ ਅਗੇ ਗੁਰਾਂ ਦੇ ਅਰਜ਼ ਗੁਜ਼ਾਰ ਹੋਯਾ
ਤੁਸਾਂ ਰਖਣਾ ਆਪਣਾ ਬਿਰਦ ਪੂਰਾ ਮੈਂ ਹੁਕਮ ਦਾ ਤਾਬਿਆਦਾਰ ਹੋਯਾ
ਉੱਚੀ ਗਜਕੇ ਸਿੰਘਾਂ ਨੇ ਫਤੇ ਬੋਲੀ ਨਾਲੇ ਸ਼ਬਦ ਕਰਤਾਰ ਕਰਤਾਰ ਹੋਯਾ
ਖੜਗਕੇਤ ਦਾ ਧਰ ਧਿਆਨ ਚਲੇ ਧੌਂਸਾ ਵਜਿਆ ਤੇ ਧੁਨਕਾਰ ਹੋਯਾ
ਬੜੇ ਜੋਸ਼ ਨਾਲ ਸਿੰਘਾਂ ਵਹੀਰ ਪਾਈ ਉੱਡੀ ਧੂੜ ਡਾਢਾ ਧੁੰਦੂਕਾਰ ਹੋਯਾ
ਸ਼ਰਨ ਆਯਾ ਨੂੰ ਕੁਝ ਨ ਕਹਿਣ ਮੂਲੋਂ ਜੋ ਅੜੇ ਸੋ ਝਟ ਸ਼ਿਕਾਰ ਹੋਯਾ
ਦੁਖ ਦੇਨ ਨ ਕਿਸੇ ਗਰੀਬ ਤਾਈਂ ਫੜ ਲੁਟਦੇ ਜੋ ਸ਼ਾਹੂਕਾਰ ਹੋਯਾ
ਏਸੇ ਤਰਾਂ ਕਰਦੇ ਪਹੁੰਚੇ ਕੁਰਸ਼ਲੇ ਜਾ ਜ਼ਾਲਮ ਓਥੋਂ ਦਾ ਤੁਰਕ ਸ੍ਰਦਾਰ ਹੋਯਾ
ਨਗਰ ਲੁਟ ਲਿਆ ਸਿੰਘਾਂ ਉਹ ਸਾਰਾ ਏਹ ਖਾਲਸੇ ਦਾ ਪਹਿਲੇ ਵਾਰ ਹੋਯਾ
ਅਗੇ ਚਲ ਟੁਹਾਣੇ ਦੇ ਵਿਚ ਪਹੁੰਚੇ ਗਜੇ ਸਿੰਘ ਹਲਾ ਇਕ ਵਾਰ ਹੋਯਾ
ਸ਼ਹਿਰ ਵੜਦਿਆਂ ਖਿਚ ਤਲਵਾਰ ਲਈ ਛੁਟ ਗੋਲੀਆਂ ਦਾ ਕੜਾਕਾੜ ਹੋਯਾ
ਬੋਦੀ ਦੇਖ ਕੇ ਛਡਦੇ ਹਿੰਦੂਆਂ ਨੂੰ ਉਤੇ ਆਮ ਤੁਰਕਾਂ ਡਾਢਾ ਕਾਰ ਹੋਯਾ
ਨਹੀਂ ਕਿਸੇ ਨੂੰ ਲੈਣ ਸੰਭਾਲ ਦਿਤੀ ਹਲਾ ਸਿੰਘਾਂ ਦਾ ਆ ਬਿਸਯਾਰ ਹੋਯਾ
ਕੀਤੀ ਕਤਲ ਤਲਵਾਰ ਤੇ ਬ੍ਰਛੀਆਂ ਦੀ ਨੇਜ਼ਾ ਕਿਸੇ ਦੀ ਵਿਚ ਦੀਂ ਪਾਰ ਹੋਯਾ
ਜਿਹੜੇ ਭਜ ਗਏ ਬਚ ਗਏ ਸੋਈਓ ਅੜਿਆ ਸੋ ਜੋ ਭੇਟ ਤਲਵਾਰ ਹੋਯਾ
ਨਕਦੀ ਕਪੜਾ ਤੇ ਜ਼ੇਵਰਾਤ ਸਾਰੇ ਹੋਰ ਜੋ ਅਸਬਾਬ ਦਰਕਾਰ ਹੋਯਾ
ਲਿਆ ਖਾਲਸੇ ਲੁਟ ਕਰਤਾਰ ਸਿੰਘਾ ਇਹ ਯਾਦ ਰਖੋ ਦੂਜਾ ਵਾਰ ਹੋਯਾ

ਬੰਦੇ ਬਹਾਦਰ ਨੇ ਬਾਦਸ਼ਾਹੀ ਖਜ਼ਾਨਾ ਲੁਟਣਾ

ਲੁਟ ਪੁਟ ਟੂਹਾਣੇ ਤੋਂ ਅਗ੍ਹਾਂ ਚਲੇ ਅਗੋਂ ਇਕ ਆ ਖਬਰ ਸੁਣਾਂਵਦਾ ਏ
ਦੌਲਤ ਬੇਸ਼ੁਮਾਰ ਹੈ ਇਕ ਜਾਗ੍ਹਾ ਅੰਤ ਜਿਸ ਦਾ ਮੂਲ ਨ ਆਂਵਦਾ ਏ
ਕੈਂਥਲ *ਪਾਸ ਮੈਂ ਦੇਖਕੇ ਅਜ ਆਯਾ ਲੁਟ ਲਵੋ ਮੇਰਾ ਦਿਲ ਚਾਂਵਦਾ ਏ
ਟਗਾ ਕਰ ਉਗਰਾਹੀ ਦਾ ਸਭ ਕਠਾ ਸੂਬਾ ਵਲ ਦਿਲੀ ਲਈ ਜਾਂਵਦਾ ਏ
ਗੱਲ ਸੁਣਦਿਆਂ ਸਿੰਘਾਂ ਦੇ ਅੰਗ ਫਰਕੇ ਜੋਸ਼ ਵਿਚ ਨ ਮੂਲ ਸਮਾਂਵਦਾ ਏ
ਸਿੰਘ ਪਏ ਕਾਹਲੇ ਦਿਲੋਂ ਵਾਂਗ ਬਾਜਾਂ ਤਾਮਾਂ ਭੁਖਿਆਂ ਨੂੰ ਨਿਗ੍ਹਾ ਆਂਵਦਾ ਏ
ਬੰਦਾ ਦੇਖਕੇ ਇਹ ਦਲੀਲ ਸਭ ਦੀ ਉਸੇ ਵਕਤ ਹੀ ਹੁਕਮ ਚੜ੍ਹਾਂਵਦਾ ਏ
ਚਲੋ ਲੁਟੋ ਖਜ਼ਾਨੇ ਨੂੰ ਖਾਲਸਾ ਜੀ ਪੰਥ ਕਦਮ ਸ਼ਿਤਾਬ ਉਠਾਂਵਦਾ ਏ
ਮਾਰੋ ਮਾਰ ਕਰਦੇ ਪਹੁੰਚੇ ਪਾਸ ਕੈਂਥਲ ਸਿੰਘ ਭੇਜਿਆ ਖਬਰ ਲਿਆਂਵਦਾ ਏ
ਉਤਰੇ ਵਿਚ **ਮੁਹਾਲ ਸੰਦੂਕ ਲੈ ਕੇ ਖਬਰਦਾਰ ਆ ਖਬਰ ਪੁਚਾਂਵਦਾ ਏ
ਏਹ ਗੱਲ ਸੁਣਕੇ ਵਾਗਾਂ ਚੁਕ ਲਈਆਂ ਇਕੋ ਵਾਰ ਜਾ ਹਲਾ ਕਰਾਂਵਦਾ ਏ
ਸਾਰ ਕਿਸੇ ਨੂੰ ਮੂਲ ਨ ਹੋਣ ਦਿਤੀ ਸੁਤੇ ਪਿਆਂ ਨੂੰ ਜਾ ਦਬਾਂਵਦਾ ਏ
ਝਟ ਲੁਟਿਆ ਮਾਲ ਅਸਬਾਬ ਸਾਰਾ ਪਹਿਰੇਦਾਰਾਂ ਨੂੰ ਮਾਰ ਭਜਾਂਵਦਾ ਏ
ਸਭ ਪੇਟੀਆਂ ਵੰਡਕੇ ਚੁਕ ਲਈਆਂ ਤਿੰਨੀ ਕੋਹੀਂ ਜਾ ਕੇ ਡੇਰਾ ਲਾਂਵਦਾ ਏ
ਨਕਦੀ ਵੰਡ ਦਿਤੀ ਕੇ ਸਿੰਘਾਂ ਸਾਰਿਆਂ ਨੂੰ ਹਿਸੇ ਸਭ ਨੂੰ ਕਰ ਵਰਤਾਂਵਦਾ ਏ
ਲੈ ਕੇ ਦੌਲਤਾਂ ਸਭ ਨੂੰ ਖੁਸ਼ੀ ਹੋਈ ਬੰਦਾ ਸਿੰਘਾਂ ਦਾ ਦਿਲ ਵਧਾਂਵਦਾ ਏ
ਗੁਰੂ ਜਿਸ ਤੇ ਆਣ ਦਿਆਲ ਹੋਵੇ ਸ਼ੇਰ ਗਿੱਦੜੋਂ ਝਟ ਬਣਾਂਵਦਾ ਏ
ਬੰਦਾ ਕਰਕੇ ਕੂਚ ਕਰਤਾਰ ਸਿੰਘਾ ਝਜਰ ਨਦੀ ਤੇ ਆ ਡੇਰੇ ਲਾਂਵਦਾ ਏ

ਬੰਦੇ ਬਹਾਦਰ ਨੇ ਸਿੰਘਾਂ ਨੂੰ ਧਨ ਘਰੀਂ ਪੁਚਾਉਣ ਲਈ ਛੁਟੀ ਦੇਣੀ

ਬੰਦੇ ਹੁਕਮ ਦਿਤਾ ਸਾਰੀ ਫੌਜ ਤਾਈਂ ਏਸ ਧਨ ਨੂੰ ਘਰੀਂ ਪੁਚਾ ਆਓ
ਜ਼ਰ ਰਖਣੀ ਪਾਸ ਨਹੀਂ ਕੰਮ ਚੰਗਾ ਏਹਨੂੰ ਕਿਸੇ ਬਿਲੇ ਤੁਸੀਂ ਲਾ ਆਓ
ਸਾਨੂੰ ਰੋਜ਼ ਲੜਾਈ ਦਾ ਕੰਮ ਰਹਿਣਾ ਇਹ ਭਾਰ ਵਡਾ ਗਲੋਂ ਲਾਹ ਆਓ
ਏਹਦੀ ਸਾਂਭ ਲੜਾਈ ਦੇ ਵਿਚ ਔਖੀ ਏਸ ਫਿਕਰ ਨੂੰ ਦੂਰ ਹਟਾ ਆਓ

---

* ਓਸ ਪਿੰਡ ਦਾ ਨਾਮ ਬੂਨੀ ਹੈ ।

** ਸੜਕਾਂ ਉੱਤੇ ਜੋ ਚੌਕੀਆਂ ਹੁੰਦੀਆਂ ਸਨ ।

ਮਰਨਾ ਮਾਰਨਾ ਜੰਗ ਦੇ ਵਿਚ ਪਹਿਲਾਂ ਖਰਚ ਪਿਛਲਿਆਂ ਜੋਗਾ ਪੁਚਾ ਆਓ
ਮਿਲ ਗਿਲ ਆਉ ਸੰਗੀ ਸਾਥੀਆਂ ਨੂੰ ਮੋਹ ਮਮਤਾ ਦਿਲੋਂ ਚੁਕਾ ਆਓ
ਸਤਾਂ ਦਿਨਾਂ ਦੀ ਤੁਸਾਂ ਨੂੰ ਹੈ ਛੁਟੀ ਫਗਣ ਪੰਚਮੀ ਨੂੰ ਏਥੇ ਧਾ ਆਓ
ਲੋਭ ਦੇ ਨਾਲੇ ਆਖ ਵੇਖ ਕੇ ਤੇ ਆਉਂਦੇ ਹੋਰ ਭੀ ਨਾਲ ਰਲਾ ਆਓ
ਅਸਾਂ ਚਲ ਸਮਾਣੇ ਨੂੰ ਮਾਰਨਾ ਏਂ ਦਿਨ ਦਸਵੇਂ ਕਦਮ ਉਠਾ ਆਓ
ਹੋਣੇ ਧਰਮ ਦੇ ਜੰਗ ਕਰਤਾਰ ਸਿੰਘਾ ਉਤੇ ਤਲੀ ਤੇ ਸੀਸ ਟਿਕਾ ਆਓ

ਵਾਕ ਕਵੀਸ਼ਰ

ਕਈ ਗਏ ਕਈ ਰਹੇ ਪਾਸ ਬੰਦੇ ਸਤਾਂ ਦਿਨਾਂ ਅੰਦਰ ਸਾਰੇ ਮਿਲ ਆਏ
ਲੁਟ ਮਾਰ ਦੇ ਲੋਭ ਤੇ ਵਾਂਗ ਬਾਜਾਂ ਜਾਂਦੇ ਫੇਰ ਪਿਛਾਂ ਨੂੰ ਹਿਲ ਆਏ
ਜੋਸ਼ ਜੰਗ ਦੀ ਚੜ੍ਹੀ ਉਮੰਗ ਸਭ ਨੂੰ ਲਾ ਕੇ ਰਾਹਾਂ ਦੇ ਵਿਚ ਨ ਢਿਲ ਆਏ
ਹੋਣ ਧਰਮ ਤੋਂ ਘਰੋਂ ਕੁਰਬਾਨ ਆਏ ਦਿਲੋਂ ਮੋਹ ਦਾ ਪੁਟਕੇ ਕਿਲ ਆਏ
ਨਦੀ ਮੋਹ ਦੀ ਲੰਘਣੀ ਬਹੁਤ ਮੁਸ਼ਕਲ ਰਖ ਸਿਦਕ ਤੇ ਪਾਰ ਨੂੰ ਠਿਲ ਆਏ
ਬਦਲੇ ਗੁਰਾਂ ਦੇ ਲੈਣ ਕਰਤਾਰ ਸਿੰਘਾ, ਸਿੰਘ ਜ਼ਾਲਮਾਂ ਤੇ ਲਾਕੇ ਟਿਲ ਆਏ

ਬੰਦੇ ਬਹਾਦਰ ਦੀ ਸਮਾਣੇ ਉਤੇ ਚੜ੍ਹਾਈ

ਨਾਵੇਂ ਦਿਨ ਕਰਤਾਰ ਦਾ ਨਾਮ ਲੈ ਕੇ ਫੌਜ ਸਿੰਘਾਂ ਦੀ ਅਗੇ ਤਯਾਰ ਹੋਈ
ਰਾਤੋ ਰਾਤ ਸਮਾਣੇ ਨੂੰ ਘੇਰਿਆ ਜਾ ਥੋੜੀ ਲੜ ਖੁਰਕਾਨੀ ਉਡਾਰ ਹੋਈ
ਪਏ ਧਾ ਕੇ ਪਿੰਡ ਤੇ ਸ਼ੇਰ ਵਾਂਗੂੰ ਝਟ ਗੋਲੀਆਂ ਦੀ ਕੜਾ ਕਾੜ ਹੋਈ
ਕਿਸੇ ਫੜ ਨੇਜ਼ਾ ਸਿਧਾ ਹੱਥ ਕੀਤਾ, ਹੱਥ ਕਿਸੇ ਦੇ ਵਿਚ ਤਲਵਾਰ ਹੋਈ
ਉਭੜਵਾਹੇ ਸਾਰੇ ਲੋਕ ਉਠ ਨਠੇ ਹੋ ਹੈਰਾਨ ਗਏ ਇਹ ਕੀ ਕਾਰ ਹੋਈ
ਪੁਤ ਮਾਵਾਂ ਨੂੰ ਮਿਲੇ ਸੰਭਾਲਣੇ ਨਾ ਹਰ ਇਕ ਦੀ ਜਾਨ ਪੁਕਾਰ ਹੋਈ
ਸੁਤੇ ਪਿਆਂ ਨੂੰ ਪਈ ਬਲਾ ਆ ਕੇ ਘਰ ਘਰ ਦੇ ਵਿਚ ਲਚਾਰ ਹੋਈ
ਲੈਣਾ ਕਪੜਾ ਕਿਸੇ ਨੂੰ ਨਹੀਂ ਮਿਲਯਾ ਹੋਸ਼ ਸਭ ਦੀ ਝਟ ਫਰਾਰ ਹੋਈ
ਕਤਲਆਮ ਮੂਢੋਂ ਸਿੰਘਾਂ ਸ਼ੁਰੂ ਕੀਤਾ ਗਲੀਆਂ ਵਿਚ ਆ ਲਹੂ ਦੀ ਧਾਰ ਹੋਈ
ਦੇਖ ਹਿੰਦੂਆਂ ਨੂੰ ਸਿੰਘ ਛਡ ਦੇਂਦੇ ਉਤੇ ਜ਼ਾਲਮਾਂ ਦੇ ਡਾਢੀ ਮਾਰ ਹੋਈ
ਸਯਦ ਮੁਗਲ ਪਠਾਨਾਂ ਦੇ ਘਰ ਲੁਟੇ ਨਹੀਂ ਆਜਜ਼ਾਂ ਦੇ ਉਤੇ ਵਾਰ ਹੋਈ

ਪਿਆ ਖਾਲਸਾ ਬਾਜ ਕਰਤਾਰ ਸਿੰਘਾ ਅਗੋਂ ਤੁਰਕ ਸਾਰੇ ਕੂੰਜਾਂ ਡਾਰ ਹੋਈ

ਸਮਾਨੇ ਦੀ ਲੁਟ ਮਾਰ ਦਾ ਹਾਲ

ਰਾਤ ਪਿਛਲੀ ਸੀ ਇਕ ਪਹਿਰ ਰਹਿੰਦੀ ਸਿੰਘ ਪਏ ਜਦੋਂ ਗਜ ਆਨ ਸਾਰੇ
ਏਸ ਗੱਲ ਦੀ ਕਿਸੇ ਨੂੰ ਖਬਰ ਕੀ ਸੀ ਸੁਤੇ ਮਸਤ ਸਨ ਲੰਮੀਆਂ ਤਾਨ ਸਾਰੇ
ਕੂਚੇ ਸਯਦਾਂ ਦੇ ਉਤੇ ਕਰ ਹਲਾ ਇਕੋ ਵਾਰ ਜਾ ਕੇ ਘੇਰਾ ਪਾਨ ਸਾਰੇ
ਲਈਆਂ ਧੂਹ ਭਗੌਤੀਆਂ ਨਾਲ ਗੁਸੇ ਵਾਂਗ ਬਿਜਲੀ ਦੇ ਚਮਕਾਨ ਸਾਰੇ
ਕੋਟ ਭਨ ਕੇ ਸ਼ਹਿਰ ਵਿਚ ਵੜੇ ਥੋੜ੍ਹੇ ਲੰਮੇ ਰਲ ਕੇ ਮੁਸਲਮਾਨ ਸਾਰੇ
ਉਠੇ ਜਾਗ ਡਾਢਾ ਪਿਆ ਆਣ ਰੌਲਾ ਦੇਖ ਸਿੰਘਾਂ ਨੂੰ ਹੋਏ ਹਰਾਨ ਸਾਰੇ
ਉਭੜਵਾਹੇ ਭਜੇ ਉਠ ਮੰਜੀਆਂ ਤੋਂ ਲਗੇ ਆਪਣੀ ਜਿੰਦ ਛਪਾਨ ਸਾਰੇ
ਜਿਵੇਂ ਇਜੜੀਂ ਆਨ ਬਘਾਰ ਵੜਦੇ ਤਿਵੇਂ ਸਿੰਘ ਲਗੇ ਸਬਰ ਲਾਹਨ ਸਾਰੇ
ਜਿਵੇਂ ਬਾਜ ਪਏ ਕੂੰਜਾਂ ਸੁਤੀਆਂ ਤੇ ਛੋਟੇ ਵਡੇ ਨੇ ਲਗੇ ਕੁਰਲਾਨ ਸਾਰੇ
ਲਭੇ ਰਾਹ ਨਾ ਕਿਧਰੇ ਭਜਦਿਆਂ ਨੂੰ ਡਿਗ ਡਿਗ ਪਏ ਸੱਟਾਂ ਖਾਨ ਸਾਰੇ
ਕਈ ਮੰਜੀਆਂ ਦੇ ਠੇਡੇ ਖਾ ਡਿਗੇ ਚੋਰ ਚੋਰ ਕਰ ਪਏ ਬੜਾਨ ਸਾਰੇ
ਕਈ ਅਖਾਂ ਮਲਦੇ ਡਿਗੇ ਕੋਠਿਆਂ ਤੋਂ ਨਾਲ ਡਰ ਦੇ ਜਾਨ ਗਵਾਨ ਸਾਰੇ
ਮਾਵਾਂ ਛਡਕੇ ਨੱਠੀਆਂ ਬਚਿਆਂ ਨੂੰ ਮੋਹ ਜਿਗਰ ਦਾ ਤੁਰਤ ਭਲਾਨ ਸਾਰੇ
ਪਾਪ ਕਰਕੇ ਯਾਦ ਕਰਤਾਰ ਸਿੰਘਾ ਵਿਚ ਦਿਲਾਂ ਦੇ ਪਏ ਪਛਤਾਨ ਸਾਰੇ

ਵਾਕ ਕਵੀ

ਜਿਨ੍ਹਾਂ ਮੰਜੀਓਂ ਪੈਰ ਨ ਲਾਹਿਆ ਸੀ ਉਹ ਔਰਤਾਂ ਭਜੀਆਂ ਜਾਨ ਕਈ
ਰੂਪ ਜਿਨ੍ਹਾਂ ਦੇ ਚੰਦ ਨੂੰ ਮੰਦ ਕਰਦੇ ਮਾਰੇ ਡਰ ਦੇ ਥਰ ਥਰਾਨ ਕਈ
ਜੋ ਚੜ੍ਹਦੀਆਂ ਪੀਨਸਾਂ ਡੋਲੀਆਂ ਤੇ ਭੁੰਞੇਂ ਪੈਰ ਨ ਜ਼ਿਮੀਂ ਤੇ ਲਾਨ ਕਈ
ਉਹ ਜਾਨ ਭਿਆਨੀਆਂ ਨਠ ਗਈਆਂ ਨੰਗੇ ਪੈਰ ਫਿਰਨ ਬੀਆਬਾਨ ਕਈ
ਨੰਗੇ ਸਿਰ ਉਹ ਭਜੀਆਂ ਜਾਂਦੀਆਂ ਨੇ ਵਿਚ ਸਤਰ ਜੋ ਉਮਰ ਲੰਘਾਨ ਕਈ
ਉਹ ਫਿਰਦੀਆਂ ਝਾੜੀਆਂ ਵਿਚ ਨਾਰਾਂ ਹੂਰਾਂ ਜਿਨ੍ਹਾਂ ਨੂੰ ਦੇਖ ਸ਼ਰਮਾਨ ਕਈ
ਘਤ ਸਿੰਘਾਂ ਨੇ ਆਣ ਤਰਥਲ ਦਿਤਾ ਕਤਲ ਕਰ ਸੁਟੇ ਮੁਸਲਮਾਨ ਕਈ
ਵਾਂਗ ਬਕਰੇ ਸਯਦ ਪਠਾਨ ਫੜ ਕੇ ਲਗੇ ਸੂਰਮੇ ਸਿੰਘ ਝਟਕਾਨ ਕਈ

ਕੋਈ ਸਾਹਮਣੇ ਹੋਇ ਕੇ ਲੜ ਮੋਏ ਭਜੇ ਤੰਬੀਆਂ ਚੁਕ ਕੇ ਜਾਨ ਕਈ
ਤੋਬਾ ਤੋਬ ਦੀ ਪਈ ਅਵਾਜ਼ ਆਵੇ ਮਾਰੇ ਖੌਫ ਕੰਨੀਂ ਹਥ ਲਾਨ ਕਈ
ਸਾਨੂੰ ਆਨਕੇ ਕਿਥੋਂ ਇਹ ਬਿਜ ਪੈ ਗਈ ਜੀਭ ਹੋਠਾਂ ਤੇ ਪਏ ਭਵਾਨ ਕਈ
ਕਈ ਵਾਸਤੇ ਘੱਤਦੇ ਚੜ ਕੋਠੀਂ ਲੈ ਕਪੜੇ ਪਏ ਫਿਰਾਨ ਕਈ
ਕਈ ਆਖਦੇ ਬਖਸ਼ ਖੁਦਾਵੰਦਾ ਵਿਚ ਸਜਦੇ ਸੀਸ ਝੁਕਾਨ ਕਈ
ਕੀਤੀ ਕਿਸੇ ਦੀ ਪੇਸ਼ ਆ ਗਈ ਸਾਡੇ ਹੋ ਹੈਰਾਨ ਸੋ ਪਏ ਪਛਤਾਨ ਕਈ
ਲੁਟ ਪੁਟ ਕੇ ਖਾਲਸੇ ਚੌੜ ਕੀਤੇ, ਕੀਤੇ ਘਰਾਂ ਦੇ ਘਰ ਵੈਰਾਨ ਕਈ
ਹੱਥ ਚੁਕਿਆ ਜਿਨ੍ਹਾਂ ਉਹ ਕਤਲ ਹੋਏ ਪੈਰੀਂ ਡਿਗ ਕੇ ਜਾਨ ਬਚਾਨ ਕਈ
ਦਿਨ ਚੜ੍ਹਦਿਆਂ ਦੇ ਲਾਹ ਸਥਾਰ ਦਿਤੇ, ਜਿਵੇਂ ਰੁਖ ਛਾਂਗੇ ਤਰਖਾਨ ਕਈ
ਕਿਤੇ ਮੁਰਦਿਆਂ ਦੇ ਲਗੇ ਢੇਰ ਦਿਸਣ ਕਿਤੇ ਤੜਫਦੇ ਮੁਗਲ ਪਠਾਨ ਕਈ
ਬਦਲੇ ਵਿਚ ਨ ਛਡਿਆ ਫਰਕ ਸਿੰਘਾਂ ਪਏ ਅਜੇ ਕਚੀਚੀਆਂ ਖਾਨ ਕਈ
ਜਹੀ ਕੀਤੀ ਹੀ ਉਹਨਾਂ ਨੇ ਪਾ ਲਈ ਲਾਹੇ ਜ਼ਾਲਮਾਂ ਦੇ ਸਿੰਘਾਂ ਘਾਨ ਕਈ
ਗਹਿਣਾ ਕਪੜਾ ਤੇ ਜ਼ੇਵਰਾਤ ਸਾਰਾ ਨਾਲੇ ਕੀਮਤੀ ਹੋਰ ਸਮਾਨ ਕਈ
ਲੁਟ ਲਏ ਅਸਬਾਬ ਕਰਤਾਰ ਸਿੰਘਾ ਫੂਕੇ ਲਾ ਕੇ ਅੱਗ ਮਕਾਨ ਕਈ

ਸਮਾਣੇ ਦੇ ਲੋਕਾਂ ਦਾ ਹਾਲ

ਤਿੰਨ ਦਿਨ ਰਹੀ ਲੁਟ ਮਾਰ ਹੁੰਦੀ ਵਡਾ ਮਚਿਆ ਰਿਹਾ ਘਮਸਾਨ ਲੋਕੋ
ਨਾਲ ਇੱਟ ਦੇ ਇੱਟ ਖੜਕਾ ਦਿਤੀ ਸਿੰਘ ਕਰਮਾਂ ਦਾ ਫਲ ਭੁਗਤਾਨ ਲੋਕੋ
ਬਿਨਾਂ ਮਾਰਿਆਂ ਹੋਰ ਨ ਰਿਹਾ ਦੂਜਾ ਲੋਕ ਭਜ ਗਏ ਲੈ ਪਰਾਨ ਲੋਕੋ
ਵਿਚ ਛਪੇ ਜਾ ਢਕੀਆਂ ਝਾੜੀਆਂ ਦੇ ਪਿੰਡ ਵਲ ਨ ਮੂੰਹ ਭਵਾਨ ਲੋਕੋ
ਆਪੋ ਧਾਪ ਗਏ ਨਸ ਭਜ ਸਾਰੇ ਜਿਧਰ ਕਿਸੇ ਦਾ ਪਿਆ ਧਿਆਨ ਲੋਕੋ
ਜਿਹੜੇ ਲੇਟਦੇ ਪਲੰਘ ਨਿਹਾਲੀਆਂ ਤੇ ਵਾਹਣਾਂ ਵਿਚ ਸਰੀਰ ਲੁਕਾਨ ਲੋਕੋ
ਜਿਹੜੇ ਖਾਂਵਦੇ ਨਿਤ ਕਬਾਬ ਕੁਲਚੇ ਭੁਖੇ ਬੇਰ ਡੇਲੇ ਲਾਹ ਕੇ ਖਾਨ ਲੋਕੋ
ਤੜਕੇ ਬਿਨਾਂ ਨ ਜਿਨ੍ਹਾਂ ਸਵਾਦ ਆਵੇ ਕੱਚੇ ਪੁਟ ਕੇ ਛੋਲੇ ਚਬਾਨ ਲੋਕੋ
ਹੇਠ ਝਾੜੀਆਂ ਦੇ ਭੁੰਜੇ ਲੇਟਦੇ ਉਹ ਜਿਹੜੇ ਪਟ ਤੇ ਜਰੀ ਹੰਡਾਨ ਲੋਕੋ
ਸੁਤੇ ਢੇਮਾਂ ਦੇ ਰਖ ਸਰ੍ਹਾਣਿਆਂ ਨੂੰ ਜਿਹੜੇ ਬੜੇ ਅਮੀਰ ਸਨ ਖਾਨ ਲੋਕੋ

ਨੰਗੇ ਪੈਰਾਂ ਤੋਂ ਝਾੜੀਆਂ ਵਿਚ ਫਿਰਦੇ ਵਡੇ ਜਿਨ੍ਹਾਂ ਦੇ ਸ਼ਾਨ ਗੁਮਾਨ ਲੋਕੋ
ਤ੍ਰਿੰਨ ਦਿਨ ਬੀਤੇ ਭੁਖੇ ਫਿਰਦਿਆਂ ਨੂੰ ਕਰਨ ਖਾ ਕੇ ਸਾਗ ਗੁਜ਼ਰਾਨ ਲੋਕੋ
ਫਿਰਨ ਰੋਂਦੀਆਂ ਜੰਗਲੀ ਉਹ ਨਾਰਾਂ ਵਧ ਪਰੀ ਤੋਂ ਜਿਨ੍ਹਾਂ ਦੀ ਸ਼ਾਨ ਲੋਕੋ
ਵਿਚ ਭੋਰਿਆਂ ਘਤ ਕੇ ਪਲੀਆਂ ਜੋ ਮੁਖ ਜਿਨ੍ਹਾਂ ਦੇ ਚੰਦ ਸਮਾਨ ਲੋਕੋ
ਪੈਰ ਨਰਮ ਗੁਲਾਬ ਦੇ ਫੁਲ ਵਾਂਗ, ਸੋਹਣੇ ਨਰਮ ਜੁਸੇ ਪਟ ਥਾਨ ਲੋਕੋ
ਉਹ ਬੰਜਰਾਂ ਵਿਚ ਖਵਾਰ ਹੋਵਣ, ਰੋਇ ਰੋਇ ਕੇ ਵੈਣ ਸੁਨਾਨ ਲੋਕੋ
ਪੱਲਾ ਭਜਦੀਆਂ ਦਾ ਕਿਤੇ ਅੜ ਜਾਂਦਾ ਉਹ ਡਿਗਦੀਆਂ ਮੂੰਹ ਦੇ ਤਾਨ ਲੋਕੋ
ਜੋ ਚਾਹੋ ਸੋ ਅਸਾਂ ਤੋਂ ਲੈ ਲਵੋ ਹੱਥ ਜੋੜ ਕੇ ਵਾਸਤੇ ਪਾਨ ਲੋਕੋ
ਜੋ ਕਹੋ ਸਾਨੂੰ ਅਸੀਂ ਮੰਨਾਂਗੀਆਂ ਪਰ ਮਾਰੋ ਨਾ ਅਸਾਂ ਦੀ ਜਾਨ ਲੋਕੋ
ਗਹਿਣੇ ਕਪੜੇ ਲਾਹ ਕੇ ਦੇਂਦੀਆਂ ਹਾਂ ਸਾਡੇ ਬਖਸ਼ ਲੌ ਤੁਸੀਂ ਪ੍ਰਾਨ ਲੋਕੋ
ਬਾਈ ਪਾਲਕੀ ਖਾਨ ਦੀ ਨਿਕਲਦੀ ਸੀ ਸੀਗੇ ਬੜੇ ਮਗਰੂਰ ਸ਼ੈਤਾਨ ਲੋਕੋ
ਚੁਣ ਚੁਣ ਕੇ ਸਿੰਘਾਂ ਨੇ ਕਤਲ ਕੀਤੇ, ਰਿਹਾ ਜ਼ਰਾ ਨ ਦਿਲ ਅਰਮਾਨ ਲੋਕੋ
ਕੀਤਾ ਪਿੰਡ ਉਜਾੜ ਵੈਰਾਨ ਸਾਰਾ ਸਾਰਾ ਜਾਣਦਾ ਏ ਹਿੰਦੁਸਤਾਨ ਲੋਕੋ
ਓਸ ਵੇਲੇ ਦੇ ਸੈਂਕੜੇ ਖੋਲਿਆਂ ਦੇ ਅਜੇ ਤਕ ਭੀ ਹੈਨ ਨਿਸ਼ਾਨ ਲੋਕੋ
ਉਸ ਤਾਬ ਨ ਫੇਰ ਉਹ ਵਸਿਆ ਏ ਸੁੰਵੇਂ ਪਏ ਮਕਾਨ ਦੁਕਾਨ ਲੋਕੋ
ਲੁਟ ਮਾਰ ਕਰ ਸਿੰਘ ਕਰਤਾਰ ਸਿੰਘਾ ਤੀਜੇ ਦਿਨ ਬਹਿ ਕਰਨ ਅਰਮਾਨ ਲੋਕੋ

ਵਾਕ ਕਵੀ

ਸੁਣਨ ਵਾਲਿਆਂ ਦੇ ਮਨ ਵਿਚ ਹੈਸੀ ਗੁਸਾ, ਸਿੰਘਾਂ ਨੂੰ ਕਾਸ ਤੇ ਆਯਾ ਸੀ
ਕੀਤਾ ਗਰਕ ਤੇ ਮਾਰ ਉਜਾੜ ਦਿਤਾ, ਏਸ ਪਿੰਡ ਨੇ ਕੀਹ ਗਵਾਯਾ ਸੀ
ਮੇਰੇ ਮਿਤਰੋ ਸੁਣੋ ਖਯਾਲ ਕਰਕੇ ਜਿਹੜਾ ਏਹਨਾਂ ਭੀ ਕਹਿਰ ਉਠਾਯਾ ਸੀ
ਏਸੇ ਥਾਂ ਦਾ ਅਲੀ ਹੁਸੈਨ ਖ਼ਾਂ ਸੀ ਜਿਸ ਪੁਜ ਕੇ ਦਗਾ ਕਮਾਯਾ ਸੀ
ਬੇਈਮਾਨ ਨੇ ਝੂਠੀਆਂ ਖਾ ਕਸਮਾਂ ਬੜਾ ਭਾਰਾ ਨੁਕਸਾਨ ਪੁਚਾਯਾ ਸੀ
ਝੂਠੇ ਕੋਲ ਕਰਾਰ ਕਰ ਗੁਰੂ ਜੀ ਤੋਂ ਕਿਲ੍ਹਾ ਪੁਰ ਆਨੰਦ ਛੁਡਾਯਾ ਸੀ
ਕਿਲ੍ਹਾ ਛਡ ਜਾਂ ਗੁਰੂ ਜੀ ਨਿਕਲ ਚਲੇ ਅਗੇ ਹੋ ਇਸ ਜੰਗ ਮਚਾਯਾ ਸੀ
ਰੋੜ ਦਿਤੀਆਂ ਕਸਮਾਂ ਕੀਤੀਆਂ ਜੋ ਖੌਫ ਰੱਬ ਦਾ ਸਿਰੋਂ ਭੁਲਾਯਾ ਸੀ

ਫੇਰ ਵਿਚ ਸਰਹੰਦ ਦੇ ਇਸ ਪਾਪੀ ਸਾਹਿਬਜ਼ਾਦਿਆਂ ਤਾਈਂ ਸਤਾਯਾ ਸੀ
ਛਡ ਦੇਣ ਲਗਾ ਸੂਬਾ ਤਰਸ ਖਾ ਕੇ ਏਸ ਆਖ ਕੇ ਤੇ ਵਰਗ ਲਾਯਾ ਸੀ
ਬਚੇ ਨਾਗਾਂ ਦੇ ਇਹ ਨੀ ਨਾਗ ਕਾਲੇ ਇਹੋ ਸੂਬੇ ਨੇ ਆਖ ਸੁਨਾਯਾ ਸੀ
ਕਈ ਤਰ੍ਹਾਂ ਦੇ ਹੋਰ ਸੁਣਾ ਮਸਲੇ ਜੋਸ਼ ਮਜ਼੍ਹਬੀ ਤਾਈਂ ਵਧਾਯਾ ਸੀ
ਹਸਨ ਖਾਂ ਹੋਰੀ ਏਸੇ ਥਾਂ ਦੇ ਸਨ ਜਿਹਨਾਂ ਦੀਨ ਤੇ ਦੂਨੀ ਗਵਾਯਾ ਸੀ
ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦੇ ਵਿਚ ਏਨਾਂ ਪੁਜਕੇ ਜ਼ੋਰ ਲਗਾਯਾ ਸੀ
ਸੀਗੇ ਹੋਰ ਸਮਾਣੇ ਦੇ ਬਹੁਤ ਜ਼ਾਲਮ ਜਿਨ੍ਹਾਂ ਵੈਰ ਗੁਰਾਂ ਨਾਲ ਚਾਯਾ ਸੀ
ਜਲਾਲ ਦੀਨ ਪਾਪੀ ਏਸ ਥਾਂ ਦਾ ਸੀ ਖੰਡਾ ਨੌਮੇ ਗੁਰ ਤੇ ਜਿਸ ਵਾਹਯਾ ਸੀ
ਏਸ ਵਾਸਤੇ ਸਿੰਘਾਂ ਨੇ ਖਾ ਗੁਸਾ ਏਸ ਪਿੰਡ ਤੇ ਹੱਥ ਚਲਾਯਾ ਸੀ
ਕਰਨਾਂ ਕੀਤਿਆਂ ਦਾ ਫਲ ਉਹਨਾਂ ਪਾਯਾ, ਬੰਦੇ ਕਰ ਇਨਸਾਫ਼ ਭੁਗਤਾਯਾ ਸੀ
ਇਹੀ ਮਾਰ ਕੀਤੀ ਉਤੇ ਜ਼ਾਲਮਾਂ ਦੇ ਬਾਈ ਪਾਲਕੀ ਤੁਖਮ ਉਡਾਯਾ ਸੀ
ਲੁਟ ਮਾਰ ਸਮਾਣੇ ਨੂੰ ਚੌੜ ਕੀਤਾ, ਮਾਰ ਖਾਕ ਦੇ ਨਾਲ ਰਲਾਯਾ ਸੀ
ਕੌੜ ਮਲ ਤੇ ਸੱਯਦਾ ਜ਼ਾਲਮਾਂ ਤੋਂ ਤੋਬਾ ਤੋਬ ਬੰਦੇ ਨੇ ਕਰਵਾਯਾ ਸੀ
ਅਜੇ ਤਕ ਭੀ ਸੈਂਕੜੇ ਪਏ ਖੋਲੇ, ਇਹ ਕਰ ਵੈਰਾਨ ਵੰਞਾਯਾ ਸੀ
ਜ਼ੇਵਰਾਤ ਤੇ ਮਾਲ ਲੈ ਨਕਦ ਸਾਰਾ, ਡੇਰੇ ਸਿੰਘਾਂ ਨੇ ਜਮਾਂ ਕਰਾਯਾ ਸੀ
ਬਹੁਤਾ ਕਰ ਕੜਾਹ ਕਰਤਾਰ ਸਿੰਘਾ, ਬੰਦੇ ਸਭ ਦੇ ਤਾਈਂ ਵਰਤਾਯਾ ਸੀ

ਵਾਕ ਕਵੀ

ਕੀਤੀ ਥੋੜਿਆਂ ਬੰਦਿਆਂ ਪਾਪੀਆਂ ਦੀ ਦੇਖੋ ਬਹੁਤਿਆਂ ਦੇ ਪੇਸ਼ ਆਂਵਦੀ ਏ
ਥੋੜੇ ਆਦਮੀ ਸਨ ਏਸ ਪਿੰਡ ਵਿਚੋਂ ਵਸਤੀ ਜਿਨ੍ਹਾਂ ਲਈ ਦੁਖ ਉਠਾਂਵਦੀ ਏ
ਮੱਝ ਲਿਬੜੀ ਗਾਰੇ ਦੇ ਨਾਲ ਇਕੋ ਸਾਰੇ ਵਗ ਨੂੰ ਨਾਲ ਰਲਾਂਵਦੀ ਏ
ਮੱਛੀ ਇਕ ਸਾਰਾ ਜਲ ਕਰੇ ਗੰਦਾ, ਜਦੋਂ ਆਪਣੀ ਬੂ ਖਿੰਡਾਂਵਦੀ ਏ
ਗਾਹਕ ਇਕ ਪਹਿਮਾਨਗੀ ਜਦੋਂ ਕਰਦਾ, ਪ੍ਰਿਤ ਬਾਕੀਆਂ ਦੀ ਚਲੀ ਜਾਂਵਦੀ ਏ
ਇਕ ਵੰਝ ਤੋਂ ਉਠਦੀ ਅੱਗ ਪਹਿਲਾਂ, ਸਾਰੇ ਬਨ ਨੂੰ ਫੂਕ ਜਲਾਂਵਦੀ ਏ
ਪਾਪੀ ਇਕ ਬੇੜਾ ਕਰੇ ਗਰਕ ਸਾਰਾ ਸੰਗ ਸੰਗੀਆਂ ਤਾਈਂ ਡੁਬਾਂਵਦੀ ਏ
ਇਕ ਰਾਉਣ ਚੁਰਾ ਲੈ ਗਿਆ ਸੀਤਾ ਜਦ ਨਾਸ ਹੋਈ ਪਛੋਤਾਂਵਦੀ ਏ

ਇਕੋ ਪੂਤ ਕਪੂਤ ਕੁਲ ਨਾਸ ਕਰਦਾ ਰਾਜਨੀਤ ਇਹ ਆਖ ਸੁਨਾਂਵਦੀ ਏ
ਕੀਤਾ ਹਾਕਮਾਂ ਦਾ ਪੇਸ਼ ਰੱਯਤਾਂ ਤੇ ਬੇੜੀ ਲੋਹੇ ਦੀ ਜਿਵੇਂ ਡੁਬਾਂਵਦੀ ਏ
ਏਸੇ ਤਰਾਂ ਹੀ ਸੰਗਤ ਖੋਟਿਆਂ ਦੀ ਗਲ ਰਾਹ ਜਾਂਦੇ ਦੁਖ ਪਾਂਵਦੀ ਏ
ਸੰਗਤ ਵਿਸ਼ੇ ਵਿਕਾਰ ਕਰਤਾਰ ਸਿੰਘਾ ਸਿਧਾ ਨਰਕ ਦੇ ਵਿਚ ਪੁਚਾਂਵਦੀ ਏ

ਵਜੀਦ ਖਾਂ ਨੇ ਸਮਾਣੇ ਦਾ ਹਾਲ ਸੁਣ ਕੇ ਡਰਨਾ ਤੇ ਖਬਰ ਲੈਣ ਲਈ ਜਾਸੂਸ ਭੇਜਣਾ

ਏਹ ਹਾਲ ਸਮਾਨੇ ਦਾ ਜਦੋਂ ਹੋਇਆ ਧੁੰਮਾਂ ਪੈ ਗਈਆਂ ਵਿਚ ਜਹਾਨ ਭਾਈ
ਖੁਸ਼ੀ ਹਿੰਦੂਆਂ ਦੇ ਦਿਲੀਂ ਬਹੁਤ ਹੋਈ ਲਹਿ ਗਏ ਸਥਰ ਮੁਸਲਮਾਨ ਭਾਈ
ਸੁਣੀ ਗੱਲ ਇਹ ਜਦੋਂ ਵਜ਼ੀਦ ਖਾਂ ਨੇ ਥਰ ਥਰ ਕੰਬੀ ਓਹਦੀ ਜਾਨ ਭਾਈ
ਲਹੂ ਸੁਕ ਗਿਆ ਮਾਰੇ ਗਮ ਦੇ ਆ ਫੇਰੇ ਹੋਠਾਂ ਤੇ ਪਿਆ ਜ਼ਬਾਨ ਭਾਈ
ਖੌਫ ਜਾਨ ਦਾ ਉਸਨੂੰ ਆਨ ਪਿਆ ਲੱਗਾ ਕਰਨ ਸੋਚਾਂ ਹੋ ਹੈਰਾਨ ਭਾਈ
ਮੇਰੇ ਸਿਰ ਉਤੇ ਘਟਾਂ ਗਜੀਆਂ ਨੇ ਇਕ ਦਿਨ ਇਹ ਗੜਾ ਵਸਾਨ ਭਾਈ
ਚੜ੍ਹਿਆ ਆਂਵਦਾ ਮੇਰੇ ਤੇ ਗੁਰੂ ਬੰਦਾ ਢੁਕ ਪਿਆ ਨੇੜੇ ਹੁਣ ਆਨ ਭਾਈ
ਓਸ ਛੱਡਣਾ ਨਹੀਂ ਮੈਨੂੰ ਜੀਊਂਦੇ ਨੂੰ ਬੜਾ ਦਸੀਦਾ ਹੈ ਬਲਵਾਨ ਭਾਈ
ਮੇਰੀ ਦਿਲੀਓਂ ਕਿਸੇ ਨ ਮਦਦ ਕਰਨੀ ਉਧਰ ਵਿਗੜ ਰਿਹਾ ਹਿੰਦੁਸਤਾਨ ਭਾਈ
ਬਾਦਸ਼ਾਹੀ ਫੌਜਾਂ ਉਥੇ ਰੁਝੀਆਂ ਨੇ ਮੇਰੇ ਵਿਚ ਨਹੀਂ ਲੜਨ ਦੀ ਤਾਨ ਭਾਈ
ਕੀਕਰਾਂ ਹੁਣ ਬਚਾਂਗਾ ਕਿਸ ਤਰ੍ਹਾਂ ਮੈਂ ਲਗਾ ਦਿਲ ਦੇ ਵਿਚ ਘਬਰਾਨ ਭਾਈ
ਕਦੇ ਆਖਦਾ ਭਜ ਜਾਂ ਜਾਨ ਲੈ ਕੇ ਕਦੇ ਆਖਦਾ ਲੜਾਂ ਰਣ ਠਾਨ ਭਾਈ
ਆਖਰਕਾਰ ਜਾਸੂਸਾਂ ਨੂੰ ਘਲਦਾ ਜੀ ਭੇਦ ਲੈਣ ਲਈ ਬੇਈਮਾਨ ਭਾਈ
ਸਿੰਘਾਂ ਜਾਂਦਿਆਂ ਉਨ੍ਹਾਂ ਨੂੰ ਪਕੜ ਲਿਆ ਭੇਸ ਕਪਟ ਦਾ ਲਿਆ ਪਛਾਨ ਭਾਈ
ਪਹਿਲਾਂ ਮਾਰਿਆ ਸਿੰਘਾਂ ਨੇ ਫੜ ਕੇ ਜੀ ਪਿਛੋਂ ਬੰਦੇ ਦੇ ਪਾਸ ਲੈ ਜਾਨ ਭਾਈ
ਬੰਦੇ ਮਾਰਨੋਂ ਸਿੰਘ ਹਟਾ ਦਿਤੇ ਮਤਾਂ ਮਾਰ ਕੇ ਜਾਨ ਵੰਞਾਨ ਭਾਈ
ਬਖਸ਼ਾਂ ਜਾਨ ਤੁਸਾਡੜੀ ਬੇਈਮਾਨੋਂ ਬੰਦਾ ਆਖਦਾ ਕਰ ਅਹਿਸਾਨ ਭਾਈ
ਲੈ ਜਾਓ ਸੁਨੇਹਾ ਕਰਤਾਰ ਸਿੰਘਾ ਹੈ ਤੁਸਾਂ ਨੂੰ ਕਸਮ ਕੁਰਾਨ ਭਾਈ

ਬੰਦੇ ਬਹਾਦਰ ਨੇ ਜਾਸੂਸਾਂ ਹਥੀਂ ਵਜ਼ੀਦ ਖਾਂ ਨੂੰ ਸੁਨੇਹਾ ਭੇਜਣਾ

ਦਿਓ ਜਾ ਸਨੇਹਾ ਵਜ਼ੀਦ ਖਾਂ ਨੂੰ ਨਾਲ ਆਪਣੇ ਦੀਨ ਈਮਾਨ ਭਾਈ

ਆਯਾ ਚੜ੍ਹ ਤੇਰੇ ਤੇ ਗੁਰੂ ਬੰਦਾ, ਕੋਈ ਦਿਨ ਦੀ ਮੌਜ ਲੈ ਮਾਨ ਭਾਈ
ਤੇਰੇ ਵਾਸਤੇ ਚਲਿਆ ਆਂਵਦਾ ਮੈਂ, ਖਬਰਦਾਰ ਹੋ ਕਰ ਸਮਾਨ ਭਾਈ
ਬੰਦੋਬਸਤ ਕਰਨੇ ਜਿਹੜੇ ਕਰ ਲੈ ਤੂੰ ਮੈਨੂੰ ਸਿਰ ਤੇ ਪਹੁੰਚਿਆ ਜਾਨ ਭਾਈ
ਪਿਛੋਂ ਰਹੇ ਨ ਚਿੱਤ ਅਫਸੋਸ ਤੇਰੇ ਕਠੇ ਕਰ ਲੈ ਮੁਗਲ ਪਠਾਨ ਭਾਈ
ਸਾਹਿਬਜ਼ਾਦਿਆਂ ਦੇ ਲਵਾਂ ਵੈਰ ਤੈਥੋਂ, ਹਥੀਂ ਕਢਾਂਗਾ ਤੇਰੇ ਪਰਾਨ ਭਾਈ
ਤੈਨੂੰ ਵਿਚ ਮੈਦਾਨ ਦੇ ਮਾਰ ਕਰਕੇ ਪੂਰੇ ਕਰਨੇ ਅਸਾਂ ਅਰਮਾਨ ਭਾਈ
ਇੱਟ ਇੱਟ ਕਰਾਂ ਤੇਰੇ ਸ਼ਹਿਰ ਦੀ ਮੈਂ *ਗੁਰੂ ਮਾਰੀ ਨੂੰ ਕਰਾਂ ਵੈਰਾਨ ਭਾਈ
ਹੱਥ ਲਾਵਨੇ ਆਨ ਅਜਿਹੇ ਤੈਨੂੰ ਤੇਰਾ ਰਹੇ ਨ ਜਗ ਨਿਸ਼ਾਨ ਭਾਈ
ਏਸੇ ਤਰਾਂ ਦੇ ਕਈ ਸਨੇਹੇ ਦੇ ਕੇ, ਕੀਤੇ ਤੁਰਤ ਜਾਸੂਸ ਰਵਾਨ ਭਾਈ
ਪਹੁੰਚੇ ਆਣਕੇ ਵਿਚ ਸਰਹੰਦ ਦੇ ਉਹ ਸਿਧੇ ਪਾਸ ਸੂਬੇ ਚਲੇ ਜਾਨ ਭਾਈ
ਲਫਜ਼ ਲਫਜ਼ ਜੋ ਬੰਦੇ ਨੇ ਆਖਿਆ ਸੀ ਓਸੇ ਤਰ੍ਹਾਂ ਉਹ ਆਖ ਸੁਨਾਨ ਭਾਈ
ਹੋਰ ਫੌਜ ਦਾ ਹਾਲ ਜੋ ਦੇਖਿਆ ਸੀ ਉਹ ਭੀ ਖੋਲ੍ਹ ਕੇ ਸਭ ਬਤਾਨ ਭਾਈ
ਸੁਣ ਉੱਡ ਕਈ ਹੋਸ਼ ਕਰਤਾਰ ਸਿੰਘਾ ਕੰਬ ਗਏ ਵਜ਼ੀਰ ਦੀਵਾਨ ਭਾਈ

ਵਾਕ ਕਵੀ

ਚਿਹਰਾ ਸੂਬੇ ਦਾ ਸੁਣਦਿਆਂ ਜ਼ਰਦ ਹੋਯਾ, ਲਗਾ ਕਾਲਜਾ ਥਰਥਰਾਨ ਭਾਈ
ਸਾਰੇ ਸ਼ਹਿਰ ਆ ਕੇ ਮਚ ਗਿਆ ਰੌਲਾ, ਲਗੇ ਲੋਕ ਸਲਾਹ ਦੁੜਾਨ ਭਾਈ
ਕਰ ਭਾਜੜਾਂ ਚਲੀਏ, ਫੇਰ ਪਿਛੋਂ ਔਖੀ ਹੋਵਣੀ ਜਿੰਦ ਛਪਾਨ ਭਾਈ
ਵਿਚ ਫਿਕਰ ਦਰਯਾ ਦੇ ਲੋਕ ਡੁਬੇ ਭੁਲਾ ਸਾਰਿਆਂ ਨੂੰ ਪੀਨ ਖਾਨ ਭਾਈ
ਰਲ ਦੇਣ ਵਜ਼ੀਦ ਨੂੰ ਲਖ ਗਾਹਲੀ, ਜਿੰਨੇ ਵਿਚ ਸਰਹੰਦ ਇਨਸਾਨ ਭਾਈ
ਕੀਤਾ ਏਸਦਾ ਆਵਨਾ ਪੇਸ਼ ਸਾਡੇ ਘਰਾਂ ਵਿਚ ਬੈਹਿ ਬਹਿ ਪਛੋਤਾਨ ਭਾਈ
ਰਾਤੀਂ ਡਰਦਿਆਂ ਲੋਕ ਨ ਅੱਖ ਲਾਂਦੇ ਮਾਰੇ ਖੌਫ ਦੇ ਪਏ ਬੜਾਨ ਭਾਈ
ਓਧਰ ਬੰਦੇ ਨੇ ਕੂਚ ਦਾ ਹੁਕਮ ਕੀਤਾ, ਉਤੇ ਚੋਬ ਨਗਾਰਿਆਂ ਲਾਨ ਭਾਈ
ਫੌਜਾਂ ਚਲੀਆਂ ਹੜ ਦਰਯਾ ਵਾਂਗੂੰ, ਜਿਵੇਂ ਸ਼ੇਰ ਸ਼ਿਕਾਰ ਤੇ ਧਾਨ ਭਾਈ
ਹੋਰ ਸੈਂਕੜੇ ਆ ਆ ਮਿਲਣ ਲਗੇ, ਮਾਝੇ ਮਾਲਵੇ ਵਿਚੋਂ ਜਾਵਾਨ ਭਾਈ

* ਸਰਹੰਦ

ਡਾਕੂ ਧਾੜਵੀ ਚੋਰ ਲੁਟੇਰੇ ਖ਼ੂਨੀ ਰਲੇ ਆ ਵਿਚੋਂ ਬਾਗਰਾਨ ਭਾਈ
ਲੁਟ ਮਾਰ ਦੀ ਰੀਝ ਤੇ ਹੋਏ ਕਠੇ ਵਾਂਗ ਬਾਘ ਦੇ ਜੱਲੀਆਂ ਪਾਨ ਭਾਈ
ਹੌਲੀ ਹੌਲੀ ਹੋਯਾ ਆਣ ਦਲ ਕਠਾ ਧੂੜਾਂ ਉਡੀਆਂ ਵਿੱਚ ਅਸਮਾਨ ਭਾਈ
ਲਗੀ ਧਮਕ ਪੰਜਾਬ ਨੂੰ ਆਣ ਡਾਢੀ ਬੰਦਾ ਚਲਿਆ ਵਾਂਗ ਤੁਫਾਨ ਭਾਈ
ਪਿਛੇ ਖਾਲਸਾ ਘਤ ਵਹੀਰ ਤੁਰਿਆ ਅਗੇ ਗੁਰੂ ਬੰਦਾ ਸੁਲਤਾਨ ਭਾਈ
ਸੈਂਫਾਬਾਦ ਨੂੰ ਚਲੇ ਕਰਤਾਰ ਸਿੰਘਾ ਸੁਣੋ ਅਗਲਾ ਹੁਣ ਬਿਆਨ ਭਾਈ

ਬੰਦੇ ਬਹਾਦਰ ਨੇ ਸਮਾਣੇ ਤੋਂ ਚੜ੍ਹ ਕੇ ਸੈਂਫਾਬਾਦ, ਸਨੌਰਾ, ਕੁੰਜ ਪੁਰਾ, ਦਾਮਵਾ, ਟੀਹਾ, ਘੁੜਾਮ ਠਸਕਾ, ਅੰਬਾਲਾ, ਕਪੂਰੀ, ਮੁਸਤਫਾਬਾਦ, ਆਦਿਕ ਗ੍ਰਾਮਾਂ ਨੂੰ ਫਤੇਹ ਕਰਨਾ

ਮਾਰ ਕੁਟ ਸਮਾਣੇ ਦਾ ਨਾਸ ਕਰਕੇ ਸਿੰਘ ਅਗਾਂਹ ਨੂੰ ਹੋਏ ਤਿਆਰ ਲੋਕੋ
ਸਾਰੇ ਰਜ ਗਏ ਨਾਲ ਦੌਲਤਾਂ ਦੇ ਲੁਟਾਂ ਲੁਟੀਆਂ ਬੇਸ਼ੁਮਾਰ ਲੋਕੋ
ਹਾਥੀ ਘੋੜੇ ਲਏ ਜ਼ੇਵਰਾਤ ਨਕਦੀ ਹੀਰੇ ਕੀਮਤੀ ਕਈ ਹਥਯਾਰ ਲੋਕੋ
ਖਾਕ ਸ਼ਾਹ ਸਮਾਣੇ ਨੂੰ ਕਰ ਚਲੇ, ਚਲੇ ਘਟ ਨਾ ਸਿੰਘ ਗੁਜ਼ਾਰ ਲੋਕੋ
ਚੜੇ ਫਤ੍ਹਾ ਗਜਾ ਕੇ ਸਿੰਘ ਸੂਰੇ ਇਕ ਨਾਮ ਅਕਾਲ ਚਿਤਾਰ ਲੋਕੋ
ਕਮਰ-ਕਸੇ ਲਏ ਕਰ ਸਾਰਿਆਂ ਨੇ ਚੜੇ ਚੋਬ ਨਗਾਰੇ ਤੇ ਮਾਰ ਲੋਕੋ
ਪਿਛੇ ਚਲੀ ਹੋ ਫੌਜ ਤਿਆਰਿਆਂ ਦੀ ਅਗੇ ਘੋੜਿਆਂ ਦੇ ਅਸਵਾਰ ਲੋਕੋ
ਉਤੇ ਹਾਥੀਆਂ ਘਤ ਉਮਾਰੀਆਂ ਕਈ ਚਲੇ ਸੂਰਮੇ ਸਿੰਘ ਸਰਦਾਰ ਲੋਕੋ
ਮੂੰਹ ਰਖਯਾ ਵਲ ਸਰਹੰਦ ਸਿਧਾ ਵਿਚ ਰਾਹਾਂ ਕਰਦੇ ਮਾਰੋ ਮਾਰ ਲੋਕੋ
ਟੁਰਿਆ ਮਗਰ ਵਹੀਰ ਹੋ ਚੋਬਰਾਂ ਦਾ ਅਗੋਂ ਬੰਦਾ ਹੋਯਾ ਫੌਜਦਾਰ ਲੋਕੋ
ਠਸਕਾ ਮਾਰ ਅੰਬਾਲਾ ਘੁੜਾਮ ਗਏ ਮੁਸਤਫਾਬਾਦ ਨੂੰ ਕਦਮ ਉਭਾਰ ਲੋਕੋ
ਅਕਬਰ ਅਲੀ ਖਾਂ ਨਜ਼੍ਰ ਲੈ ਆਣ ਮਿਲਯਾ ਅਗੋਂ ਸਿੰਘਾਂ ਦੀ ਪਾਏ ਕੇ ਸਾਰ ਲੋਕੋ
ਕੋਲੋਂ ਸਿੰਘਾਂ ਭੀ ਦਸਿਆ ਭੇਦ ਸਾਰਾ ਇਹ ਗੁਰਾਂ ਦੇ ਨੇ ਸੇਵਾਦਾਰ ਲੋਕੋ
ਗੁਰੂ ਨੌਮ ਜੀ ਦੀ ਪਹਿਲ ਬਾਪ ਏਹਦੇ ਸੈਂਫ ਖਾਂ ਕੀਤੀ ਸੇਵਾਦਾਰ ਲੋਕੋ
ਇਹ ਸੁਣ ਬੰਦਾ ਮਿਹਰਦਾਰ ਹੋਇਆ, ਲਈ ਓਧਰੋਂ ਮੋੜ ਮੁਹਾਰ ਲੋਕੋ
ਸੈਂਫਾ ਬਾਦ ਨੇ ਲੁਟਿਆ ਏਸ ਲਈ ਗੁਰੂ ਘਰ ਹੈ ਬਖਸ਼ਣੇਹਾਰ ਲੋਕੋ
ਅਗੇ ਚਲ ਸਨੌਰੇ ਦੇ ਨੇੜੇ ਢੁਕੇ ਧੌਂਸ੍ਹਾ ਵਜਿਆ ਹੋਈ ਧੁਨਕਾਰ ਲੋਕੋ

ਹਾਕਮ ਉਸ ਥਾਂ ਦਾ ਪੈਰੀਂ ਆਣ ਡਿਗਾ ਘੋੜੇ ਪੰਜ ਆ ਨਜ਼ਰ ਗੁਜ਼ਾਰ ਲੋਕੋ
ਅਕਬਰ ਅਲੀ ਖਾਂ ਆਖੇ ਛਡ ਦਿਤਾ ਰਸਦ ਲੈਣ ਦਾ ਕਰ ਇਕਰਾਰ ਲੋਕੋ
ਇਕ ਦਿਨ ਮੁਕਾਮ ਦਾ ਹੁਕਮ ਕੀਤਾ, ਡੇਰਾ ਲਾਇਆ ਫੌਜ ਉਤਾਰ ਲੋਕੋ
ਸੈਨਾਂ ਚਾਰ ਹਜ਼ਾਰ ਆ ਹੋਈ ਕਠੀ ਪਾਣੀ ਹੜ ਦੇ ਵਾਂਗ ਵਿਚਾਰ ਲੋਕੋ
ਵਿਚ ਰਾਹਾਂ ਦੇ ਆਂਵਦੇ ਪਿੰਡ ਜਿਹੜੇ ਲੁਟ ਮਾਰ ਕੇ ਕਰਨ ਉਜਾੜ ਲੋਕੋ
ਸਿਰਫ ਆਜਜ਼ਾਂ ਦੇ ਘਰ ਬਚ ਰਹਿੰਦੇ ਅਤੇ ਜ਼ਾਲਮਾਂ ਦੀ ਉਡੇ ਛਾਰ ਲੋਕੋ
ਹਿੰਦੂ ਸਤੇ ਹੋਏ ਮੁਸਲਮਾਨਾਂ ਪਾਸੋਂ ਅਗੋਂ ਆ ਆ ਕਰਨ ਪੁਕਾਰ ਲੋਕੋ
ਜ਼ੁਲਮ ਜ਼ਾਲਮਾਂ ਦੇ ਜਿਵੇਂ ਸੁਣੇ ਬੰਦਾ ਤਿਵੇਂ ਚੜੇ ਗੁਸਾ ਬਿਸੀਆਰ ਲੋਕੋ
ਇਹ ਜ਼ਾਲਮਾਂ ਦੇ ਕਿਆਮਤ ਆ ਗਈ, ਵਡੇ ਆਣਕੇ ਹੋਏ ਲਾਚਾਰ ਲੋਕੋ
ਏਸ ਤਰ੍ਹਾਂ ਉਜਾੜ ਤੇ ਮਾਰ ਕਰਦੇ, ਜਮਨਾ ਤੀਕ ਪਹੁੰਚੇ ਇਕ ਵਾਰ ਲੋਕੋ
ਕੁੰਜਪੁਰੇ ਨੂੰ ਜਾਂਦਿਆਂ ਘੇਰ ਲਿਆ ਸਿੰਘਾਂ ਝਟ ਹੋ ਕੇ ਖਬਰਦਾਰ ਲੋਕੋ
ਹਾਕਮ ਉਸ ਥਾਂ ਦਾ ਨਠਾ ਖੌਫ ਖਾ ਕੇ ਲੜਿਆ ਮੂਲ ਨ ਹੋ ਹੁਸ਼ਿਆਰ ਲੋਕੋ
ਉਹਦੀ ਫੌਜ ਨੇ ਸਾਹਮਣਾ ਆਨ ਕੀਤਾ, ਐਵੇਂ ਨਠ ਗਈ ਖਾ ਕੇ ਮਾਰ ਲੋਕੋ
ਹਸ਼ਮਤ ਖਾਂ ਪਠਾਣ ਦੇ ਘਰ ਲੁਟੇ ਖਿਚੀ ਕਾਜੀਆਂ ਤੇ ਤਲਵਾਰ ਲੋਕੋ
ਕਤਲਆਮ ਕੀਤੀ ਘਰ ਕਾਜੀਆਂ ਦੇ ਦਿਤੇ ਰੋੜ੍ਹ ਤਲਵਾਰ ਦੀ ਧਾਰ ਲੋਕੋ
ਸਾਹਿਬਜ਼ਾਦਿਆਂ ਤੇ ਇਹਨਾਂ ਪਾਪੀਆਂ ਨੇ ਕੀਤਾ ਵਿਚ ਸਰਹੰਦ ਸੀ ਵਾਰ ਲੋਕੋ
ਫਤਵਾ ਸ਼ਰ੍ਹਾ ਦਾ ਲਾਇ ਕੇ ਜ਼ਾਲਮਾਂ ਨੇ ਚਿਨਵਾਏ ਸਨ ਵਿਚ ਦੀਵਾਰ ਲੋਕੋ
ਏਸੇ ਥਾਂ ਦਾ ਅਸਲ ਸੀ ਰਹਿਣ ਵਾਲਾ ਪਾਪੀ ਸੂਬਾ ਵਜ਼ੀਦਾ ਬੁਰਿਆਰ ਲੋਕੋ
ਏਸ ਵਾਸਤੇ ਲੁਟਿਆ ਖੂਬ ਸਿੰਘਾਂ ਕੀਤਾ ਖੂਨ ਦਾ ਗਰਮ ਬਜ਼ਾਰ ਲੋਕੋ
ਓਥੋਂ ਚਲਕੇ ਦਾਮਲਾ ਮਾਰਿਓ ਨੇ ਦਿਤੀ ਸਜ਼ਾ ਜੋ ਸਨ ਸਜਾਵਾਰ ਲੋਕੋ
ਗੜ੍ਹ ਪਾਉਂਟੇ ਨਿਮਕ ਹਰਾਮ ਹੋਏ ਏਸੇ ਥਾਂ ਏ ਖਾਨ ਗਵਾਰ ਲੋਕੋ
ਗੁਸਾ ਓਹ ਸਿੰਘਾਂ ਓਥੇ ਕਢਿਆ ਸੀ, ਕੀਤੀ ਮਾਰ ਸੀ ਬੁਰੀ ਪ੍ਰਕਾਰ ਲੋਕੋ
ਦਿਲ ਲਾ ਪਠਾਣਾਂ ਦੇ ਘਰ ਲੁਟੇ ਬਾਕੀ ਛਡਿਆ ਨਹੀਂ ਉਧਾਰ ਲੋਕੋ
ਮੁੜ ਦਾਮਲੇ ਤੋਂ ਪਿਛਾਂ ਹਟ ਆਏ, ਆਏ ਟੀਹੇ ਦੀ ਮਲ ਗੁਜ਼ਾਰ ਲੋਕੋ
ਚੜ੍ਹ ਲੁਟਿਆ ਧੀਨ ਮਲਾਣੇ ਤਾਈਂ ਪਏ ਸਿੰਘ ਜਾ ਕੇ ਲਲਕਾਰ ਲੋਕੋ

ਰੰਗੜ ਟੀਹੇ ਦੇ ਨਜਰ ਲੈ ਆਣ ਮਿਲੇ ਘੋੜੇ ਨਕਦੀ ਜ਼ਰ ਜਵਾਹਰ ਲੋਕੋ
ਏਸ ਵਾਸਤੇ ਪਿੰਡ ਨ ਲੁਟਿਆ ਉਹ ਬੰਦੇ ਬਖਸ਼ ਦਿਤਾ ਬਖਸ਼ਣਹਾਰ ਲੋਕੋ
ਰਸਦ ਬਸਦ ਮੰਗਾ ਕੇ ਛਕੀ ਸਿੰਘਾਂ ਓਥੇ ਕਰ ਪ੍ਰਸ਼ਾਦ ਤਯਾਰ ਲੋਕੋ
ਕਦੇ ਟਲੀ ਨ ਪੀਰ ਪੈਗੰਬਰਾਂ ਤੋਂ ਭਾਵੀ ਹੋਂਵਦੀ ਜੋ ਕਰਤਾਰ ਲੋਕੋ
ਵਿਚ ਪਿੰਡ ਗਏ ਕਿਸੇ ਕੰਮ ਲਈ ਸਿੰਘ ਡੇਰਿਓਂ ਉਠ ਦੋ ਚਾਰ ਲੋਕੋ
ਗਊ ਘਾਤ ਹੁੰਦਾ ਅਗੇ ਦੇਖਿਆ ਜਾਂ ਅਖੀਂ ਆਪਣੀ ਗਾਮ ਵਿਚਕਾਰ ਲੋਕੋ
ਵੇਖ ਪਾਪ ਇਹ ਸਿੰਘ ਨ ਜਰ ਸਕੇ ਪਏ ਸ਼ੇਰ ਵਾਂਗੂੰ ਭਬਕਾਰ ਲੋਕੋ
ਪੰਜਾਂ ਛੈਆਂ ਨੂੰ ਜੀਂਦਿਆਂ ਵਢ ਦਿਤਾ ਝਟ ਪਟ ਲਾਈ ਨਹੀਂ ਵਾਰ ਲੋਕੋ
ਮੁਸਲਮਾਨ ਕਠੇ ਹੋ ਕੇ ਆਣ ਪਏ ਸਾਰੇ ਪਿੰਡ ਦੇ ਪਾ ਕੇ ਸਾਰ ਲੋਕੋ
ਸਾਰੇ ਸਿੰਘ ਹੋ ਗਏ ਸ਼ਹੀਦ ਓਥੇ ਸਿਰ ਆਪਣੇ ਧਰਮ ਤੇ ਵਾਰ ਲੋਕੋ
ਇਹ ਖਬਰ ਜਾ ਬੰਦੇ ਨੂੰ ਜਦੋਂ ਹੋਈ ਓਸੇ ਵਕਤ ਆਇਆ ਲਲਕਾਰ ਲੋਕੋ
ਸਿੰਘ ਆ ਪਏ ਗਜ ਕੇ ਸ਼ੇਰ ਵਾਂਗੂ ਉੱਤੇ ਬਾਜ਼ ਜਿਉਂ ਪੈਣ ਸ਼ਿਕਾਰ ਲੋਕੋ
ਕਤਲਆਮ ਤੇ ਲੁਟ ਮਚਾ ਦਿਤੀ ਭਜੇ ਤੁਰਕ ਹੋ ਗਏ ਫਰਾਰ ਲੋਕੋ
ਭੈੜੇ ਕਰਮ ਦੀ ਖੂਬ ਸਜ਼ਾ ਪਾਈ ਕਤਲ ਹੋ ਗਏ ਬੇਸ਼ੁਮਾਰ ਲੋਕੋ
ਓਥੋਂ ਨੇੜੇ ਹੀ ਮੁਸਤਫਾ ਬਾਦ ਅੰਦਰ ਹੈਸੀ ਉਤਰੀ ਫੌਜ ਜਰਾਰ ਲੋਕੋ
ਸੂਬੇ ਘਲੀ ਸਰਹੰਦ ਤੋਂ ਚਾੜ ਕੇ ਸੀ ਕੁੰਜ ਪੁਰੇ ਦੀ ਉਹ ਮਦਦਗਾਰ ਲੋਕੋ
ਬੰਦੇ ਫੌਜ ਦੇ ਔਣ ਤੋਂ ਚੜ੍ਹ ਪਹਿਲਾਂ ਕੁੰਜ ਪੁਰਾ ਕਰ ਲੁਟਿਆ ਖਵਾਰ ਲੋਕੋ
ਫੌਜ ਰਾਹ ਦੇ ਵਿਚ ਹੀ ਖੇਡਦੀ ਸੀ ਕੂੰਜ ਪਹਿਲਾਂ ਹੋ ਗਈ ਉਡਾਰ ਲੋਕੋ
ਉਹ ਤਿੰਨ ਹਜ਼ਾਰ ਅਸਵਾਰ ਹੈਸੀ ਸਾਰੇ ਤੁਰਕ ਜਾ ਕਰਨ ਪੁਕਾਰ ਲੋਕੋ
ਜੰਗੀ ਤੋਪ ਲੈ ਕੇ ਕਰਤਾਰ ਸਿੰਘਾ ਚੜੇ ਵਲ ਉਹ ਧੌਂਸਾ ਮਾਰ ਲੋਕੋ

ਮੁਸਤਫਾ ਬਾਦ ਪਾਸ ਵਜ਼ੀਦ ਖਾਂ ਦੀ ਫੌਜ ਦਾ ਬੰਦਾ ਬਹਾਦਰ ਨਾਲ ਟਾਕਰਾ

ਲੈ ਕੇ ਤੋਪਖਾਨੇ ਫੌਜ ਆਣ ਪਈ ਝਟ ਪਟ ਆ ਜੰਗ ਮਚਾ ਦਿਤਾ
ਅਗੋਂ ਸਿੰਘਾਂ ਵੀ ਫਰਕ ਨ ਮੂਲ ਕੀਤਾ ਮੱਥਾ ਸਾਹਮਣੇ ਹੋਇਕੇ ਡਾਹ ਦਿਤਾ
ਓਹਨਾਂ ਡਾਹ ਕੇ ਤੋਪ ਉਡਾ ਦਿਤੇ ਫੜ ਜ਼ਿਮੀਂ ਦਾ ਤਬਕ ਹਲਾ ਦਿਤਾ

ਝਲੀ ਗਈ ਨ ਤੋਪ ਦੀ ਝਾਲ ਯਾਰੋ ਪੈਰ ਮਾਂਗਵੀ ਧਾੜ ਖਿਸਕਾ ਦਿਤਾ
ਵਿਚ ਝਾੜੀਆਂ ਸਿਰ ਛੁਪਾਉਣ ਲਗੇ ਹੱਥ ਜੰਗ ਤੋਂ ਪਿਛਾ ਹਟਾ ਦਿਤਾ
ਦਿਲ ਛਡਿਆ ਲੁਟ ਦੀ ਰੀਝ ਲਥੀ ਕਹਿੰਦੇ ਰੱਬ ਏ ਵਖਤ ਕੀ ਪਾ ਦਿਤਾ
ਅਸਾਂ ਜਾਤਾ ਸੀ ਸੀਰੇ ਦਾ ਖੈਰ ਹੈ, ਇਹ ਸਾਡੇ ਨਾਲ ਮੱਥਾ ਕਿਦ੍ਹਾ ਲਾ ਦਿਤਾ
ਸਾਨੂੰ ਏਸ ਬਲਾ ਦੀ ਖਬਰ ਨਹੀਂ ਸੀ, ਸਿਰ ਵੇਲਣੇ ਵਿਚ ਫਸਾ ਦਿਤਾ
ਪਿਛਾਂ ਮਾਰ ਕੇ ਚੁੰਗੀਆਂ ਨਠ ਚਲੇ, ਅਗੋਂ ਤੋਪ ਨੇ ਮੂੰਹ ਭੰਵਾ ਦਿਤਾ
ਪਰਲੇ ਕਾਲ ਦੇ ਬਦਲਾਂ ਵਾਂਗ ਗਜਨ ਫੜ ਗਰਜ ਅਸਮਾਨ ਬੁਲਾ ਦਿਤਾ
ਐਵੇਂ ਨਠ ਚਲੀ ਫੌਜ ਲੋਟੀਆਂ ਦੀ ਸਿਰ ਕਿਸੇ ਨ ਅਗੇ ਹੋ ਆ ਦਿਤਾ
ਜਿਹੜੇ ਨਿਰੇ ਕੜਾਹ ਦੇ ਯਾਰ ਹੈਸਨ, ਪਹਿਲੇ ਗੋਲੇ ਉਹਨਾਂ ਦਿਲ ਢਾਹ ਦਿਤਾ
ਉਹ ਤਜ਼ਰਬਾਕਾਰ ਪਠਾਨ ਹੈਸਨ ਚਾ ਲੋਟੂਆਂ ਦਾ ਉਹਨਾਂ ਲਾਹ ਦਿਤਾ
ਭਜੇ ਜਾਨ ਨ ਪਰਤ ਕੇ ਵੇਖਦੇ ਨੇ, ਇਕ ਦੂਜੇ ਨੂੰ ਕਿਸੇ ਨ ਰਾਹ ਦਿਤਾ
ਤੱਤ ਖਾਲਸਾ ਹੀ ਪੈਰੀਂ ਰਿਹਾ ਕਾਇਮ ਜਿਨ੍ਹਾਂ ਧਰਮ ਤੇ ਸੀਸ ਲਗਾ ਦਿਤਾ
ਹਟੇ ਪੈਰ ਨ ਪਿਛਾਂ ਕਰਤਾਰ ਸਿੰਘਾ, ਮਾਰ ਤੁਰਕ ਤੇ ਤੁਰਕ ਚੜ੍ਹਾ ਦਿਤਾ

### ਬੰਦੇ ਬਹਾਦਰ ਨੇ ਗੁਸੇ ਵਿਚ ਆ ਕੇ ਤੀਰ ਮਾਰੇ

ਬੰਦੇ ਦੇਖਯਾ ਕੰਮ ਖਰਾਬ ਹੋਇਆ, ਸਾਰੇ ਭਜ ਚਲੇ ਸਿੰਘਾਂ ਤੀਰ ਛਡੇ
ਉਚੇ ਟਿਲੇ ਤੇ ਭਜ ਕੇ ਜਾ ਚੜਿਆ ਗੁਸੇ ਵਿਚ ਆ ਕੇ ਡਾਢੇ ਤੀਰ ਛਡੇ
ਜਿਹੜੇ ਫੌਜ ਦੇ ਵਿਚ ਸਰਦਾਰ ਹੈਸਨ ਚੀਰ ਉਨ੍ਹਾਂ ਦੇ ਮਾਰ ਸਰੀਰ ਛਡੇ
ਮਾਰ ਮਾਰ ਮੈਦਾਨ ਸਥਾਰ ਲਾਇ, ਜਿਵੇਂ ਵੱਢ ਤਰਖਾਣ ਸ਼ਤੀਰ ਛਡੇ
ਧੂੜ ਵਿਚ ਮੈਦਾਨ ਉਡਾ ਦਿਤੀ, ਜਦੋਂ ਵਿਚ ਗੁਸੇ ਆ ਕੇ ਬੀਰ ਛਡੇ
ਇਕੋ ਵਾਰ ਖਾ ਕੇ ਪਿਛਾਂ ਭਜ ਨਠੇ ਸਿੰਘਾਂ ਨਾਲ ਤਲਵਾਰ ਦੇ ਚੀਰ ਛਡੇ
ਤੋਪਾਂ ਸਣੇ ਅਸਬਾਬ ਦੇ ਛਡ ਗਏ ਭਜੇ ਜਾਣ ਵੀਰਾਂ ਤਾਈਂ ਵੀਰ ਛਡੇ
ਸਾਰੇ ਸਿੰਘਾਂ ਦੇ ਕੰਮ ਕਰਤਾਰ ਸਿੰਘਾ, ਗੁਰੂ ਰਾਸ ਕਰ ਬਿਨਾਂ ਤਦਬੀਰ ਛਡੇ

### ਵਾਕ ਕਵੀ

ਜਦੋਂ ਫੌਜ ਵਜ਼ੀਦ ਦੀ ਭਾਂਜ ਖਾ ਗਈ ਪਈ ਬੰਦੇ ਦੀ ਧਾਂਕ ਜਹਾਨ ਅੰਦਰ
ਸੁਣ ਸੁਣ ਵਜ਼ੀਦ ਖਾਂ ਦੁਖੀ ਹੋਯਾ ਕਲਬਲਾਟ ਪੈ ਗਈ ਓਹਦੀ ਜਾਨ ਅੰਦਰ

ਓਹਨੂੰ ਕੋਈ ਤਦਬੀਰ ਨ ਸੁਝਦੀ ਸੀ ਹੋਯਾ ਦੁਖੀ ਲਗਾ ਰਾਮ ਖਾਨ ਅੰਦਰ
ਭਾਵੀ ਰਬ ਦੀ ਐਵੇਂ ਪੈ ਗਿਆ ਰੌਲਾ ਗਦਰ ਮਚ ਗਿਆ ਇਕ ਆਨ ਅੰਦਰ
ਲੋਕ ਵਿਗੜਕੇ ਬੰਦੇ ਦੇ ਮਗਰ ਲਗੇ ਦਲ ਹੋਏ ਕਠੇ ਨਹੀਂ ਬਿਆਨ ਅੰਦਰ
ਬੰਦੋਬਸਤ ਨ ਕਿਸੇ ਤੋਂ ਮੂਲ ਹੋਵੇ ਹਰ ਕੋਈ ਆਪਣੇ ਥਾਂ ਹੈਰਾਨ ਅੰਦਰ
ਓਧਰ ਪਾ ਮਰਹਟਿਆਂ ਜ਼ੋਰ ਦਿਤਾ ਬਾਦਸ਼ਾਹ ਗਿਆ ਹਿੰਦੁਸਤਾਨ ਅੰਦਰ
ਬਾਦਸ਼ਾਹ ਦੇ ਤਾਂਈਂ *ਸ਼ਿਵਰਾਜ ਸਿੰਘ ਨੇ ਕੀਤਾ ਬਹੁਤ ਲਾਚਾਰ ਮੈਦਾਨ ਅੰਦਰ
ਫੌਜਾਂ ਸਾਰੀਆਂ ਰੁਝੀਆਂ ਓਸ ਪਾਸੇ ਖਾਲੀ ਪਿਆ ਪੰਜਾਬ ਨ ਧਿਆਨ ਅੰਦਰ
ਸੂਬੇ ਬਾਦਸ਼ਾਹ ਦੇ ਨਾਲ ਵਿਗੜ ਖਲੇ ਆਕੀ ਹੋ ਗਏ ਆਪਣੇ ਥਾਨ ਅੰਦਰ
ਇਕ ਦੂਜੇ ਨਾਲ ਉਠਕੇ ਲੜਨ ਲਗੇ ਵੜਿਆ ਸਭ ਦੇ ਆਨ ਸ਼ੈਤਾਨ ਅੰਦਰ
ਏਧਰ ਬੰਦੇ ਦਾ ਆਣ ਕੇ ਦਾ ਲਗਾ ਫਰਕ ਰਿਹਾ ਨ ਲੁਟ ਮਚਾਨ ਅੰਦਰ
ਬੰਦੇ ਪਿੰਡਾਂ ਦੇ ਪਿੰਡ ਉਜਾੜ ਦਿਤੇ ਦੇਸ ਘਤ ਦਿਤਾ ਘਸਮਾਨ ਅੰਦਰ
ਵਿਚ ਦੇਸ ਦੇ ਖੇਡ ਮਚਾ ਦਿਤੀ ਪਾਈ ਲੁਟ ਪੰਜਾਬ ਵੈਰਾਨ ਅੰਦਰ
ਗਮੀ ਹਿੰਦੂਆਂ ਦੇ ਦਿਲੋਂ ਦੂਰ ਹੋਈ ਬੇੜਾ ਤੁਰਕ ਦਾ ਪਿਆ ਤੂਫਾਨ ਅੰਦਰ
ਝਾਲ ਬੰਦੇ ਦੀ ਝਲੇ ਕਰਤਾਰ ਸਿੰਘਾ ਜੁਰਤ ਰਹੀ ਨ ਮੁਗਲਪਠਾਨ ਅੰਦਰ

ਸਢੌਰੇ ਦੇ ਹਿੰਦੂਆਂ ਨੇ ਬੰਦੇ ਬਹਾਦਰ ਅਗੇ ਆ ਕੇ ਪੁਕਾਰ ਕਰਨੀ

ਇਕ ਦਿਨ ਸਢੌਰੇ ਦੇ ਰਲ ਹਿੰਦੂ ਕਠੇ ਹੋਇ ਕੇ ਆਣ ਪੁਕਾਰਦੇ ਨੇ
ਬੰਦੇ ਪਾਸ ਆ ਕੇ ਢਾਹੀਂ ਮਾਰ ਰੁਨੇ ਮੂੰਹ ਘਾਹ ਪਲੇ ਗਲੇ ਡਾਰਦੇ ਨੇ
ਸਾਡੀ ਰਖਯਾ ਵਾਸਤੇ ਗੁਰੂ ਦੇ ਕਰ, ਰੋਇ ਰੋਇ ਕੇ ਅੱਥਰੂ ਡਾਰਦੇ ਨੇ
ਕੀਤੀ ਮੁਸਲਮਾਨਾਂ ਜਾਨ ਤੰਗ ਸਾਡੀ ਨਿਤ ਸਾਡੇ ਤੇ ਕਹਿਰ ਗੁਜ਼ਾਰਦੇ ਨੇ
ਬਹੂ ਬੇਟੀਆਂ ਸਾਡੀਆਂ ਛਡਦੇ ਨਹੀਂ ਸਾਡੇ ਬੂਹਿਆਂ ਉਤੇ ਗਊਆਂ ਮਾਰਦੇ ਨੇ
ਜੋ ਚਾਹੁੰਦੇ ਅਸਾਂ ਦੇ ਨਾਲ ਕਰਦੇ ਖੌਫ ਰੱਬ ਦਾ ਦਿਲ ਨਾ ਧਾਰਦੇ ਨੇ
ਲੁਟ ਪੁਟ ਲੈਂਦੇ ਜ਼ੋਰਾਵਰੀ ਸਾਨੂੰ ਭਰੇ ਹੋਏ ਉਹ ਕਿਬਰ ਹੰਕਾਰ ਦੇ ਨੇ
ਸਾਡੇ ਮੰਦਰਾਂ ਨੂੰ ਢਾਹ ਚੂਰ ਕਰਕੇ ਉਤੇ ਚਾਹਿ ਮਸੀਤ ਉਸਾਰਦੇ ਨੇ
ਬਹੀਆ ਸਰ ਹੋਇਆ ਇਕ ਪੀਰ ਓਥੇ ਕੁਤਬਦੀਨ ਭੀ ਨਾਮ ਉਚਾਰਦੇ ਨੇ

* ਸੇਵਾ ਜੀ ਮਰਹੱਟਾ

ਓਸਦੀ ਕਬਰ ਦਰਵਾਜ਼ਿਓਂ ਬਾਹਰ ਵੱਡੀ ਹੋਏ ਮੁਰੀਦ ਸਭ ਓਸ ਮਜ਼ਾਰ ਦੇ ਨੇ
ਮੁਰਦੇ ਸੜਨ ਨ ਦੇਂਵਦੇ ਹਿੰਦੂਆਂ ਦੇ ਦੂਰੋਂ ਹਿੰਦੂਆਂ ਤਾਈਂ ਦੁਰਕਾਰਦੇ ਨੇ
ਹਾਕਮ ਹੈ ਅਸਮਾ ਖਾਂ ਬੜਾ ਪਾਪੀ ਆਂਦੇ ਉਸ ਨੇ ਦਿਨ ਖਵਾਰ ਦੇ ਨੇ
ਅਸੀਂ ਡਰਦਿਆਂ ਉਚੀ ਨਾ ਸਾਹ ਲੈਂਦੇ ਸਾਡੇ ਦੋ ਵੀ ਦੰਮ ਲਾਚਾਰ ਦੇ ਨੇ
ਡਰ ਕੱਟ ਦੇ ਝਟ ਕਰਤਾਰ ਸਿੰਘਾ ਦਾਬੇ ਮਾਰਦੇ ਨਿਤ ਤਲਵਾਰ ਦੇ ਨੇ

ਬੰਦੇ ਬਹਾਦਰ ਦੀ ਸਢੌਰੇ ਉਤੇ ਚੜ੍ਹਾਈ

ਇਹ ਸੁਣੀ ਪੁਕਾਰ ਜਾਂ ਹਿੰਦੂਆਂ ਦੀ ਡਾਢਾ ਜੋਸ਼ ਬੰਦੇ ਤਾਂਈਂ ਆਯਾ ਸੀ
ਓਸੇ ਵਕਤ ਉਹ ਸਿਖਿਆ ਯਾਦ ਆਈ ਤੁਰਨ ਲਗਿਆਂ ਗੁਰਾਂ ਸਿਖਾਯਾ ਸੀ
ਸਾਹਿਬਜ਼ਾਦਿਆਂ ਦਾ ਪਿਛੋਂ ਵੈਰ ਲੈਣਾ ਪੂਰੇ ਸਤਿਗੁਰਾਂ ਆਖ ਸੁਣਾਯਾ ਸੀ
ਪਹਿਲਾਂ ਮਾਰ ਸਢੌਰੇ ਦਾ ਨਾਸ ਕਰਨਾ ਬਾਜਾਂ ਵਾਲੇ ਨੇ ਆਪ ਫੁਰਮਾਯਾ ਸੀ
ਬੁਧੂ ਸ਼ਾਹ ਸਾਡਾ ਬੜਾ ਯਾਰ ਸੀਗਾ ਇਹਨਾਂ ਓਸ ਤੇ *ਫਤਵਾ ਲਾਯਾ ਸੀ
ਸਾਡੇ ਵਾਸਤੇ ਜੰਗ ਭੰਗਾਣੀ ਦੇ ਵਿਚ ਓਨੇ ਪੁਤ੍ਰਾਂ ਤਾਈਂ ਮਰਵਾਯਾ ਸੀ
ਕਿਉਂ ਹਿੰਦੂ ਦੀ ਤੂੰ ਇਮਦਾਦ ਕੀਤੀ ਮੁਸਲਮਾਨਾਂ ਇਹ ਜੁਰਮ ਲਗਾਯਾ ਸੀ
ਏਸੇ ਜੁਰਮ ਦੇ ਵਿਚ ਹੀ ਜ਼ਾਲਮਾਂ ਨੇ ਬੁਧੂ ਸ਼ਾਹ ਨੂੰ ਕਤਲ ਕਰਾਯਾ ਸੀ
ਵੇਲੇ ਸਿਰ ਇਹ ਗੱਲ ਜਾਂ ਯਾਦ ਆਈ ਓਸ ਵਕਤ ਹੀ ਧੌਂਸਾ ਵਜਵਾਯਾ ਸੀ
ਦਲ ਲੈ ਕੇ ਚੜ੍ਹਿਆ ਬੰਦਾ ਖਾਲਸੇ ਦਾ ਘੇਰਾ ਚਾਰ ਤਰਫੀਂ ਜਾ ਕੇ ਪਾਯਾ ਸੀ
ਯਾਰਾਂ ਮਘਰ ਸਤਾਰਾਂ ਸੌ ਚੌਠ ਹੈਸੀ ਬੰਦਾ ਜਦੋਂ ਸਢੌਰੇ ਤੇ ਧਾਯਾ ਸੀ
ਨਾਲ ਸਿੰਘਾਂ ਦੀ ਫੌਜ ਬੇਅੰਤ ਲੈ ਕੇ, ਘਟਾ ਵਾਂਗ ਚੁਫੇਰੇ ਹਮਾਯਾ ਸੀ
ਅਗੇ ਉਹਨਾਂ ਨੂੰ ਖੜਕ ਅਗੇਤਰੀ ਸੀ ਉਨ੍ਹਾਂ ਜੰਗ ਦਾ ਸਾਜ ਸਜਾਯਾ ਸੀ
ਕਿਲ੍ਹਾ ਕਰ ਆਕੀ ਅਗੇ ਕਾਇਮ ਸਨ ਉਹ ਖਬਰਦਾਰ ਹੋ ਜੰਗ ਮਚਾਯਾ ਸੀ
ਦੁਹਾਂ ਪਾਸਿਆਂ ਤੋਂ ਗੋਲਾ ਦਗਨ ਲਗਾ ਧੂੰਆਂ ਵਿਚ ਅਸਮਾਨ ਦੇ ਛਾਯਾ ਸੀ
ਅੰਦਰ ਤੁਰਕ ਤੇ ਖਾਲਸਾ ਬਾਹਰ ਗਜੇ ਗੋਲੀ ਤੀਰਾਂ ਦਾ ਮੀਂਹ ਬਰਸਾਯਾ ਸੀ
ਕਈ ਪਿੰਡ ਸਨ ਤਾਬਿਆ ਸਯਦੀ ਦੀ ਬਾਹਰਾਂ ਉਨਾਂ ਦੀ ਮਦਦ ਆਯਾ ਸੀ
ਏਧਰ ਬੰਦੇ ਦੇ ਨਾਲ ਭੀ ਸਿੰਘ ਸੂਰੇ ਜਿਨ੍ਹਾਂ ਤਲੀ ਤੇ ਸੀਸ ਟਿਕਾਯਾ ਸੀ

*ਪੀਰ ਬੁਧੂ ਸ਼ਾਹ ਨੂੰ ਸਢੌਰੇ ਦੇ ਕਾਜ਼ੀਆਂ ਨੇ ਜੰਗ ਭੰਗਾਣੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਕਰਨ ਦੇ ਦੋਸ਼ ਵਿਚ ਫਤਵਾ ਲਗਾ ਕੇ ਮਰਵਾ ਦਿੱਤਾ ਸੀ ।

ਅੰਧਰ ਲੜੇ ਅਸਮਾਨ ਖਾਂ ਪੀਰ ਜ਼ਾਦਾ ਬੀੜਾ ਕਸਮ ਖਾ ਜਿਸ ਉਠਾਯਾ ਸੀ
ਹਥੀਂ ਫੜਕੇ ਬੰਦੇ ਨੂੰ ਮਾਰਾਂਗਾ ਮੈਂ ਜ਼ਾਮਨ ਵਿਚ ਰਸੂਲ ਠਹਿਰਾਯਾ ਸੀ
ਦੋ ਪਹਿਰ ਉਹ ਤੋੜ ਕੇ ਲੜੇ ਜਾਨਾਂ ਮਾਰ ਸਿੰਘਾਂ ਦਾ ਮੂੰਹ ਭਵਾਯਾ ਸੀ
ਫਰਕ ਰਿਹਾ ਨ ਵਿਚ ਬਹਾਦਰੀ ਦੇ ਮਾਰ ਦਲ ਨੂੰ ਉਸ ਹਲਾਯਾ ਸੀ
ਤਿੰਨ ਪਹਿਰ ਬੀਤੇ ਜਦੋਂ ਲੜਦਿਆਂ ਨੂੰ ਸਿੰਘਾਂ ਬੈਠ ਕੇ ਮਤਾ ਪਕਾਯਾ ਸੀ
ਏਸ ਤਰ੍ਹਾਂ ਨ ਕਿਲ੍ਹਾ ਇਹ ਫਤਾ ਹੋਵੇ, ਦਿਲੋਂ ਹੋਰ ਖਿਆਲ ਦੁੜਾਯਾ ਸੀ
ਬਾਬਾ ਗਿਆ ਬਿਨੋਧ ਸਿੰਘ ਪਾਸ ਬੰਦੇ ਤਾਹਨਾਂ ਸੂਰਮੇ ਨੂੰ ਜਾਕੇ ਲਾਯਾ ਸੀ
ਓਧਰ ਘਾਣ ਲੱਥੇ ਫੌਜਾਂ ਲੜਦੀਆਂ ਦੇ ਸਾਰਾ ਖੋਲ੍ਹ ਕੇ ਹਾਲ ਸੁਣਾਯਾ ਸੀ
ਤੁਸੀਂ ਬੈਠ ਏਥੇ ਮਾਲਾ ਫੇਰਦੇ ਓ ਉਤੇ ਫੱਟਾਂ ਦੇ ਲੂਣ ਛਿੜਕਾਯਾ ਸੀ
ਗੁਸਾ ਖਾ ਕੇ ਬੰਦੇ ਕਰਤਾਰ ਸਿੰਘਾ ਖਿਚ ਤੀਰ ਕਮਾਨ ਚੜ੍ਹਾਯਾ ਸੀ

### ਬੰਦੇ ਬਹਾਦਰ ਨੇ ਸਢੌਰੇ ਤੇ ਫਤ੍ਹਾ ਪਾਉਣੀ

ਬੰਦਾ ਉਠ ਕੇ ਝਟ ਅਸਵਾਰ ਹੋਇਆ, ਖੁਸ਼ੀ ਹੋ ਕੇ ਫਤ੍ਹਾ ਗਜਾਨ ਲਗੇ
ਇਕ ਚੜ੍ਹ ਆਵੇ ਉਤੇ ਖੜਾ ਹੋਯਾ ਤੁਰਕ ਦੇਖ ਦੂਰੋਂ ਗ਼ਮ ਖਾਨ ਲਗੇ
ਸਾੜ ਸਾੜ ਕਮਾਨ ਤੋਂ ਤੀਰ ਛਡੇ ਸੱਪਾਂ ਵਾਂਗ ਉਹ ਕਿਲ੍ਹੇ ਨੂੰ ਜਾਨ ਲਗੇ
ਜਿਨੂੰ ਛੋਹ ਜਾਂਦੇ ਥਾਂ ਰਖ ਲੈਂਦੇ ਵਿਚ ਪਲਕ ਪਰਾਣ ਉਡਾਣ ਲਗੇ
ਦਸਾਂ ਦਸਾਂ ਵਿਚੋ ਲੰਘ ਪਾਰ ਹੁੰਦੇ, ਬੁਰਜਾਂ ਵਾਂਗ ਜਵਾਨਾਂ ਨੂੰ ਢਾਣ ਲਗੇ
ਮਾਨੋ ਨਾਗ ਜ਼ਹਿਰੀ ਬੰਦੇ ਛਡ ਦਿਤੇ, ਬੁਰੇ ਜ਼ਹਿਰ ਦੇ ਡੰਗ ਚਲਾਨ ਲਗੇ
ਹੱਡ ਭੰਨ ਜਵਾਨਾਂ ਦੇ ਪਾਰ ਹੁੰਦੇ ਲਹੂ ਪੀ ਕਲੇਜੜੇ ਖਾਨ ਲਗੇ
ਪਾਣੀ ਮੂੰਹੋਂ ਨਾ ਮੰਗਿਆ ਫੇਰ ਕਿਸੇ ਇਕ ਵਾਰ ਜਿਨ੍ਹਾਂ ਤਾਈਂ ਬਾਨ ਲਗੇ
ਉਹ ਸਦਾ ਦੇ ਲਈ ਬੇਹੋਸ਼ ਸੁਤੇ ਤੀਰ ਬੰਦੇ ਦੇ ਜਿਨ੍ਹਾਂ ਨੂੰ ਆਨ ਲਗੇ
ਵਰ੍ਹੇ ਤੀਰ ਜਿਉਂ ਸਾਉਣ ਦਾ ਮੀਂਹ ਵਸੇ ਏਹ ਦੇਖਕੇ ਤੁਰਕ ਘਬਰਾਨ ਲਗੇ
ਤੀਰ ਚਲਿਆ ਗਿਆ ਨ ਇਕ ਖਾਲੀ ਅਰਜਨ ਕਰਨ ਦੇ ਵਾਂਗ ਨਿਸ਼ਾਨ ਲਗੇ
ਵਿਚੋਂ ਦੋ ਕੁ ਸੌ ਜਾਂ ਡਿੱਗ ਪਏ ਬਾਕੀ ਡਰ ਕੇ ਜਾਨ ਛਪਾਨ ਲਗੇ
ਮਾਰੇ ਖੌਫ ਦੇ ਕੋਈ ਨ ਹੋਏ ਅਗੇ ਛਡ ਮੋਰਚੇ ਪੈਰ ਖਿਸਕਾਨ ਲਗੇ
ਇਹ ਵੇਖ ਵਧੇ ਸਿੰਘ ਕਰ ਹੱਲਾ ਵਧ ਵਧ ਕੇ ਹੱਥ ਦਿਖਾਨ ਲਗੇ

ਇਕੋ ਵਾਰ ਜਾਂ ਕੋਟ ਦੇ ਚੜ੍ਹੇ ਉਤੇ ਗੁਸਾ ਖਾਇ ਕੇ ਮਾਰ ਮਚਾਨ ਲਗੇ
ਭਜ ਗਏ ਸਭ ਮੁਗਲ ਪਠਾਨ ਸੱਯਦ ਛਪ ਛਪ ਕੇ ਜਾਨ ਬਚਾਨ ਲਗੇ
ਸਿੰਘ ਜਾ ਵੜੇ ਵਿਚ ਸ਼ਹਿਰ ਸਾਰੇ ਕਤਲਆਮ ਤੇ ਹੱਥ ਉਠਾਨ ਲਗੇ
ਉਤੇ ਲੋਥ ਦੇ ਲੋਥ ਚੜ੍ਹਾ ਦਿਤੀ ਵਾਂਗ ਲੇਲਿਆਂ ਫੜ ਕਤਲਾਨ ਲਗੇ
ਮਾਵਾਂ ਛਡ ਕੇ ਪੁਤਾਂ ਨੂੰ ਨੱਠ ਗਈਆਂ ਪੁਤ ਪਿਤਾ ਕੋਲੋਂ ਅਗੇ ਜਾਨ ਲਗੇ
ਸਿੰਘਾਂ ਮਾਰ ਕੀਤੀ ਵਿਚ ਸ਼ਹ੍ਰਿ ਡਾਢੀ ਕਤਲ ਯਾਦ ਮਹਿਮੂਦ ਕਰਾਨ ਲਗੇ
ਲੁਟਾਂ ਲੁਟੀਆਂ ਖੂਬ ਲੁਟੇਰਿਆਂ ਨੇ ਧਨ ਪਾਇ ਕੇ ਖੁਸ਼ੀ ਮਨਾਣ ਲਗੇ
ਖਾਕਸ਼ਾਹ ਸਢੌਰੇ ਨੂੰ ਕਰ ਦਿਤਾ ਅੱਗ ਲਾਇ ਕੇ ਕਰਨ ਵੈਰਾਨ ਲਗੇ
ਅਠ ਪਹਿਰ ਰਹੀ ਲੁਟ ਮਾਰ ਹੁੰਦੀ ਵਿਚ ਸ਼ਹਿਰ ਦੇ ਲਹੂ ਦੇ ਘਾਨ ਲਗੇ
ਜਾਵੇ ਪੇਸ਼ ਨਾ ਸਿੰਘਾਂ ਦੇ ਨਾਲ ਕੋਈ, ਰੋਇ ਰੋਇ ਕੇ ਪਛੋਤਾਨ ਲਗੇ
ਨਾਲ ਰੁਖ ਦੇ ਟੰਗ ਅਸਮਾਨ ਖਾਂ ਨੂੰ ਮਾਰ ਕਮਚੀਆਂ ਮਾਸ ਉਡਾਨ ਲਗੇ
ਪੈਰੀਂ ਹੋਰ ਅਮੀਰ ਸਭ ਆਣ ਡਿਗੇ, ਪਲੇ ਪਾਇ ਕੇ ਗੱਲ ਬਖਸ਼ਾਨ ਲਗੇ
ਬੁਧੂ ਸ਼ਾਹ ਨੂੰ ਕਿਸ ਤਰ੍ਹਾਂ ਮਾਰਿਆ ਸੀ, ਅਗੋਂ ਆਖ ਕੇ ਸਿੰਘ ਸੁਣਾਨ ਲਗੇ
ਇਹ ਓਸੇ ਦਾ ਬਦਲਾ ਸਜ਼ਾ ਪਾਈ, ਬੜੇ ਪਾਪ ਹੋ ਤੁਸੀਂ ਕਮਾਨ ਲਗੇ
ਹੱਥ ਜੋੜ ਕੇ ਆਖਦੇ ਅਸੀਂ ਭੁਲੇ ਸਾਨੂੰ ਬਖਸ਼ ਇਹ ਵਾਸਤੇ ਪਾਨ ਲਗੇ
ਤਰਸ ਖਾਇ ਕੇ ਬੰਦੇ ਨੇ ਸਿੰਘ ਭੇਜੇ ਲੁਟ ਮਾਰ ਤੋਂ ਫੌਜ ਹਟਾਨ ਲਗੇ
ਮੰਨ ਆਗਯਾ ਸਿੰਘ ਪਿਛਾਂ ਪਰਤੇ, ਸਾਰੇ ਕਰਨ ਤਲਵਾਰ ਮਯਾਨ ਲਗੇ
ਡੇਰੇ ਲਾ ਕੇ ਬਾਹਰ ਕਰਤਾਰ ਸਿੰਘਾ, ਗਫੇ ਖੁਸ਼ੀ ਦੇ ਨਾਲ ਲਗਾਨ ਲਗੇ

### ਬੰਦੇ ਬਹਾਦਰ ਨੇ ਮੁਕਲਸ ਗੜ੍ਹ ਦੇ ਉਤੇ ਆਪਣਾ ਕਬਜ਼ਾ ਕਰਨਾ

ਸੱਤ ਕੋਹ ਸਢੌਰੇ ਤੋਂ ਵਲ ਉਤਰ ਇਕ ਕਿਲ੍ਹਾ ਵਡਾ ਨਜ਼ਰ ਆਯਾ ਸੀ
ਮੁਕਲਸ ਗੜ੍ਹ ਮਸ਼ਹੂਰ ਸੀ ਨਾਮ ਜੀਦਾ ਮੁਖਲਸ ਖਾਂ ਪਠਾਨ ਬਨਾਯਾ ਸੀ
ਸਤਾਰਾਂ ਸੌ ਦਾ ਚੌਤੀਆਂ ਸਾਲ ਹੈਸੀ ਕਿਲ੍ਹਾ ਖਾਨ ਤਿਆਰ ਕਰਾਯਾ ਸੀ
ਜੰਗ ਵਾਸਤੇ ਬੜਾ ਮਜ਼ਬੂਤ ਸੀਗਾ ਉਚਾ ਸਿਰ ਪਹਾੜ ਦੇ ਪਾਯਾ ਸੀ
ਵਸ ਆਪਣੇ ਕਰ ਲਿਆ ਝਟ ਬੰਦੇ, ਜਮ੍ਹਾਂ ਕੁਲ ਸਮਾਨ ਕਰਾਯਾ ਸੀ
ਕੁਝ ਬਦਲ ਅਮਾਰਤਾਂ ਆਪ ਸਿੰਘਾਂ ਨਾਮ ਕਿਲ੍ਹਾ ਲੋਹਗੜ੍ਹ ਠਹਿਰਾਯਾ ਸੀ

ਜੰਗ ਵਾਸਤੇ ਉਸ ਨੂੰ ਕਾਇਮ ਕੀਤਾ, ਜਮ੍ਹਾਂ ਗੋਲਾ ਬਾਰੂਦ ਰਖਾਯਾ ਸੀ
ਰਹੇ ਆਪ ਸਢੌਰੇ ਦੇ ਕਿਲ੍ਹੇ ਅੰਦਰ, ਪੱਕਾ ਆਪਣਾ ਪੈਰ ਜਮਾਯਾ ਸੀ
ਮੁਸਲਮਾਨ ਨ ਬਿਰਕਦਾ ਕੋਈ ਅਗੋਂ, ਸਾਯਾ ਸ਼ੇਰ ਦਾ ਸਭ ਤੇ ਛਾਯਾ ਸੀ
ਕੀਤਾ ਜ਼ੁਲਮ ਦਾ ਨਾਸ ਕਰਤਾਰ ਸਿੰਘਾ, ਝੰਡਾ ਧਰਮ ਦਾ ਫੇਰ ਝੁਲਾਯਾ ਸੀ

ਸਢੌਰੀਆਂ ਨੇ ਵਜ਼ੀਦ ਖਾਂ ਦੇ ਵਲ ਦਗੇ ਦੀ ਚਿੱਠੀ ਲਿਖਣੀ

ਬੰਦੇ ਜਦੋਂ ਸਢੌਰੇ ਨੂੰ ਫਤ੍ਹਾ ਕੀਤਾ, ਪਈ ਧਾਂਕ ਆ ਵਿਚ ਜਹਾਨ ਯਾਰੋ
ਜ਼ੋਰ ਦੇਖ ਸਾਰਾ ਦੇਸ ਕੰਬ ਗਿਆ ਲੈ ਕੇ ਨਜ਼ਰ ਮਿਲੇ ਆਨ, ਆਨ ਯਾਰੋ
ਟੁਟਾ ਜ਼ੋਰ ਔਰੰਗੇ ਦੇ ਮਰਨ ਪਿਛੋਂ, ਬਾਦਸ਼ਾਹੀ ਦਾ ਰਿਹਾ ਨ ਤਾਨ ਯਾਰੋ
ਡਿਠਾ ਨਿਵਿਆਂ ਬਾਝ ਬਚਾ ਨਾਹੀਂ ਨੀਉਂ ਬੰਦੇ ਅਗੇ ਚਲੇ ਖਾਨ ਯਾਰੋ
ਬੰਦੇ ਸਭ ਤੋਂ ਨਜ਼ਰ ਨਿਆਜ਼ ਲੈ ਕੇ, ਪਿਛੋਂ ਕਰਨ ਦਿਤਾ ਅਰਮਾਨ ਯਾਰੋ
ਦੂਰ ਕੀਤੀਆਂ ਆਕੜਾਂ ਭੰਨ ਬੰਦੇ, ਸਿਧੇ ਤੀਰ ਹੋਏ ਮੁਸਲਮਾਨ ਯਾਰੋ
ਖੜੇ ਤਾਬਿਆ ਵਿਚ ਹਮੇਸ਼ ਰਹਿੰਦੇ, ਕਰ ਸੁਲ੍ਹਾ ਪਿਆਰ ਵਧਾਨ ਯਾਰੋ
ਮੂੰਹੋਂ ਆਖਦੇ ਅਸੀਂ ਮੁਰੀਦ ਤੇਰੇ, ਮਾਰੇ ਖੌਫ ਦੇ ਪੀਰ ਬਨਾਨ ਯਾਰੋ
ਬਧੇ ਹੱਥ ਹਮੇਸ਼ ਗੁਲਾਮ ਰਹਿੰਦੇ, ਜੋ ਕਹੇ ਸੋ ਹੁਕਮ ਬਜਾਨ ਯਾਰੋ
ਧੋਖਾ ਦੇਂਵਦੇ ਜਾਣ ਅੰਞਾਣ ਮੁੰਡਾ ਲਡੂ ਦੇ ਕੇ ਪਏ ਭਰਮਾਨ ਯਾਰੋ
ਉਤੋਂ ਕਰਨ ਸਫਾਈਆਂ ਦਿਲੋਂ ਖੋਟੇ ਖੋਟੇ ਖੋਟ ਹੀ ਨਿਤ ਕਮਾਨ ਯਾਰੋ
ਵਿਚੋਂ ਘਾਤ ਉਤੇ ਤਾਕ ਲਾਈ ਰਖਣ ਇਕ ਦਿਨ ਬਹਿ ਮਤਾ ਪਕਾਨ ਯਾਰੋ
ਖਤ ਲਿਖਿਆ ਵਲ ਵਜ਼ੀਦ ਖਾਂ ਦੇ ਤੁਸੀਂ ਲਾਇ ਕੇ, ਸੁਣੋ ਧਿਆਨ ਯਾਰੋ
ਅਸਾਂ ਬੰਦੇ ਨੂੰ ਹੱਥਾਂ ਤੇ ਪਾ ਲਿਆ, ਕਈ ਤਰ੍ਹਾਂ ਫਰੇਬਾਂ ਨੂੰ ਠਾਨ ਯਾਰੋ
ਸਾਡੀ ਗੱਲ ਤੇ ਕਰ ਇਤਬਾਰ ਬੈਠਾ, ਜੋ ਆਖੀਏ ਕਰੇ ਪਰਵਾਨ ਯਾਰੋ
ਹੈ ਮਾਰਨਾ ਅਸਾਂ ਵਿਸਾਹ ਮੂਜ਼ੀ ਐਵੇਂ ਮਾਰਨਾ ਨਹੀਂ ਆਸਾਨ ਯਾਰੋ
ਤੁਸੀਂ ਆਪਨੀ ਫੌਜ ਤਿਆਰ ਰਖੋ, ਹਛੇ ਚੋਣਵੇਂ ਚੁਨ ਜਵਾਨ ਯਾਰੋ
ਗੋਲੀ ਦਾਰੂ ਸਿਕਾ ਜਮ੍ਹਾ ਰਖਨਾ, ਜੋ ਹੋਰ ਜੰਗ ਦਾ ਕੁਲ ਸਾਮਾਨ ਯਾਰੋ
ਜਦੋਂ ਦਿਆਂਗੇ ਝਟ ਹੀ ਆ ਜਾਇਓ ਫੌਜ ਲੈ ਕੇ ਮੁਗਲ ਪਠਾਨ ਯਾਰੋ
ਮਾਰ ਦਿਆਂਗੇ ਫੜ ਕੇ ਨਾਲ ਧੋਖੇ, ਇਹ ਬੰਦਾ ਹੈ ਕਾਫਰ ਸ਼ੈਤਾਨ ਯਾਰੋ

ਇਹ ਲਿਖਿਆ ਖਤ ਸਰਹੰਦ ਵਲੇ, ਪੋਲੇ ਬਾਂਸ ਦੇ ਵਿਚ ਲੈ ਪਾਨ ਯਾਰੋ
ਦਿਤਾ ਭੇਜ ਸ਼ਤਾਬ ਕਰਤਾਰ ਸਿੰਘਾ, ਘਾਤ ਕਰਨ ਲਗੇ ਬੇਈਮਾਨ ਯਾਰੋ

ਚਿੱਠੀ ਫੜੀ ਜਾਣੀ ਤੇ ਬੰਦੇ ਬਹਾਦਰ ਨੇ ਸਢੌਰੇ ਨੂੰ ਦੂਜੀ ਵਾਰੀ ਕਤਲ ਕਰਨਾ

ਭਲਾ ਉਹਨਾਂ ਦਾ ਕੌਣ ਵਿਗਾੜ ਕਰੇ ਗੁਰੂ ਜਿਨ੍ਹਾਂ ਦਾ ਸੀ ਨਿਗਾਬਾਨ ਦੇਖੋ
ਕੌਣ ਉਨ੍ਹਾਂ ਦੇ ਵਾਲ ਨੂੰ ਕਰੇ ਵਿੰਗਾ, ਵਲ ਜਿਨ੍ਹਾਂ ਦੇ ਆਪ ਭਗਵਾਨ ਦੇਖੋ
ਹੋਣ ਸਿਧੀਆਂ ਪੁਠੀਆਂ ਕਰੇ ਕੋਈ ਜਦੋਂ ਰੱਬ ਹੋਵੇ ਮਿਹਰਬਾਨ ਦੇਖੋ
ਕਰੇ ਰੱਬ ਨ ਦੁਸ਼ਮਣੀ ਨਾਲ ਕਿਸੇ ਕਰ ਸਕਦਾ ਕੀ ਇਨਸਾਨ ਦੇਖੋ
ਕਾਸਦ ਲੈ ਕੇ ਖਤ ਸਰਹੰਦ ਵਲੇ, ਜਿਹੜੇ ਰਸਤੇ ਹੋਇਆ ਰਵਾਨ ਦੇਖੋ
ਓਸੇ ਰਾਸਤੇ ਬੰਦੇ ਦਾ ਇਕ ਪਿਆ ਊਠ ਚਾਰਦਾ ਸੀ ਸਾਗਵਾਨ ਦੇਖੋ
ਊਠ ਓਸ ਦੇ ਬੇ-ਮੁਹਾਰ ਹੋ ਕੇ, ਜਾ ਪਏ ਲਗੇ ਖੇਤ ਖਾਨ ਦੇਖੋ
ਉਸੇ ਵੇਲੇ ਉਹ ਭੀ ਉਥੇ ਆ ਪੁਜਾ ਲਗਾ ਰੱਬ ਕੀ ਖੇਲ ਦਿਖਾਨ ਦੇਖੋ
ਸਾਰਬਾਨ ਨੇ ਭਜ ਕੇ ਖੋਹ ਲਈ, ਲਾਠੀ ਹੱਥ ਦੇ ਵਿਚ ਪਛਾਨ ਦੇਖੋ
ਗੁਸਾ ਖਾਇ ਕੇ ਗਿਆ ਉਹ ਵਲ ਊਠਾਂ ਮਾਰੀ ਇਕ ਨੂੰ ਲਾਕੇ ਤਾਨ ਦੇਖੋ
ਲਾਠੀ ਵਜਦਿਆਂ ਸਾਰ ਦੋਫਾੜ ਹੋਈ, ਪੋਲਾ ਝੰਝ ਸੀ ਉਹ ਬੇਜਾਨ ਦੇਖੋ
ਚਿੱਠੀ ਨਿਕਲ ਵਿਚੋਂ ਬਾਹਰ ਡਿੱਗ ਪਈ, ਸਾਰਬਾਨ ਹੋ ਗਿਆ ਹੈਰਾਨ ਦੇਖੋ
ਉਹਨੂੰ ਦਿਲ ਦੇ ਵਿਚ ਆ ਸ਼ੱਕ ਪਿਆ ਲਗ ਪਿਆ ਦਲੀਲ ਦੁੜਾਨ ਦੇਖੋ
ਕਾਸਦ ਭਜ ਕੇ ਉਸ ਨੇ ਜਾ ਫੜਿਆ ਪੈਲੀ ਇਕ ਨ ਦਿਤਾ ਸੂ ਜਾਨ ਦੇਖੋ
ਬੰਦੇ ਪਾਸ ਉਹ ਫੜ ਕੇ ਲੈ ਆਯਾ, ਖਤ ਰਖਿਆ ਵਿਚ ਦੀਵਾਨ ਦੇਖੋ
ਪਾਪ ਜਿਨ੍ਹਾਂ ਦਾ ਉਨ੍ਹਾਂ ਤੇ ਆਨ ਵਰ੍ਹਿਆ ਬੀਜ ਬੀਜਦੇ ਜੋ ਸੋਈ ਖਾਨ ਦੇਖੋ
ਚਿਠੀ ਪੜ੍ਹਦਿਆਂ ਬੰਦੇ ਨੂੰ ਅੱਗ ਲਗੀ ਅੱਖਾਂ ਹੋਈਆਂ ਲਹੂ ਲੁਹਾਨ ਦੇਖੋ
ਓਸੇ ਵਕਤ ਹੀ ਫੌਜ ਨੂੰ ਹੁਕਮ ਦਿਤਾ, ਹੋ ਰਹੋ ਤਿਆਰ ਬਲਵਾਨ ਦੇਖੋ
ਗੋਲੀ ਸਿਕਾ ਹਥਯਾਰ ਤਯਾਰ ਰਖੋ, ਵੇਲਾ ਜੰਗ ਦਾ ਪਹੁੰਚਿਆ ਆਨ ਦੇਖੋ
ਗੁਰਮਤਾ ਸਰਦਾਰਾਂ ਦੇ ਨਾਲ ਕੀਤਾ ਫੋਲ ਦਸਿਆ ਕੁਲ ਬਿਆਨ ਦੇਖੋ
ਸਦੇ ਸ਼ਹਿਰ ਦੇ ਫੇਰ ਰਈਸ ਸਾਰੇ, ਸਭੇ ਹੋਏ ਕਠੇ ਬੇਈਮਾਨ ਦੇਖੋ
ਕੀਤਾ ਉਹਨਾਂ ਤੇ ਫੇਰ ਸਵਾਲ ਬੰਦੇ, ਨਾਲ ਹੌਂਸਲੇ ਮਿੱਠੀ ਜ਼ਬਾਨ ਦੇਖੋ

ਇਕ ਗੱਲ ਪੁਛਾਂ ਸਚੀ ਦਸਿਓ ਜੇ ਹੈ ਤੁਸਾਂ ਨੂੰ ਕਸਮ ਕੁਰਾਨ ਦੇਖੋ
ਕੀ ਸ਼ਰ੍ਹਾ ਦੇ ਵਿਚ ਸਜ਼ਾ ਉਹਨਾਂ ਯਾਰ ਬਣ ਜੋ ਦਗਾ ਕਮਾਨ ਦੇਖੋ
ਵਿਚਲੀ ਗਲ ਦੀ ਉਨ੍ਹਾਂ ਨੂੰ ਖਬਰ ਕੀ ਸੀ, ਓਸੇ ਵਕਤ ਉਹ ਸੱਚ ਸੁਨਾਨ ਦੇਖੋ
ਕਤਲ ਕਰ ਦੇਣਾ ਦਗੇਬਾਜ ਤਾਈਂ, ਹੈ ਸ਼ਰ੍ਹਾ ਦੇ ਵਿਚ ਫ਼ਰਮਾਨ ਦੇਖੋ
ਦਸਤਖਤ ਕਰਵਾ ਲਏ ਸਾਰਿਆਂ ਤੋਂ, ਫਸ ਗਏ ਅਨਭੋਲ ਅਨਜਾਨ ਦੇਖੋ
ਪਿਛੋਂ ਕਢ ਕੇ ਖਤ ਉਹ ਰੱਖ ਦਿਤਾ, ਵੇਖ ਹੋਏ ਸਭੇ ਪਸ਼ੇਮਾਨ ਦੇਖੋ
ਬੰਦੇ ਕਤਲ ਦਾ ਹੁਕਮ ਸੁਨਾ ਦਿਤਾ ਲਗੇ ਰੋਇ ਕੇ ਵਾਸਤੇ ਪਾਨ ਦੇਖੋ
ਕਢ ਦੰਦੀਆਂ ਪੈਰਾਂ ਤੇ ਡਿਗਦੇ ਨੇ, ਸਾਨੂੰ ਬਖਸ਼ ਏਹ ਨਾਮ ਭਗਵਾਨ ਦੇਖੋ
ਬੰਦੇ ਆਖਿਆ ਏਹ ਮਕਾਨ ਵਡਾ ਜਿਹੜੇ ਵਿਚ ਏਹਦੇ ਚਲੇ ਜਾਨ ਦੇਖੋ
ਬਚ ਰਹਿਣਗੇ ਉਹ ਤਲਵਾਰ ਪਾਸੋਂ ਬਖਸ਼ ਦਿਆਂਗਾ ਉਹਨਾਂ ਦੀ ਜਾਨ ਦੇਖੋ
ਸਭੇ ਜਾ ਕਠੇ ਓਹਦੇ ਵਿਚ ਹੋਏ, ਵਡੇ ਸਨ ਜਿਹੜੇ ਖਾਨਦਾਨ ਦੇਖੋ
ਹੋਰ ਭੱਜ ਕੇ ਸੈਂਕੜੇ ਆਨ ਵੜੇ ਆਪੋ ਆਪਣੀ ਜਾਨ ਬਚਾਨ ਦੇਖੋ
ਇਕ ਦੂਸਰੇ ਦੇ ਉੱਤੇ ਚੜ੍ਹ ਬੈਠੇ ਪਿਆਰੇ ਕਿਸੇ ਨੂੰ ਨਹੀਂ ਪਰਾਨ ਦੇਖੋ
ਕਈ ਦਲੀਦੇ ਪੈਰਾਂ ਦੇ ਵਿਚ ਮੋਏ ਘੁਮੇਂ ਨਾਲ ਕਈ ਜਾਨ ਗਵਾਨ ਦੇਖੋ
ਕਈ ਆਂਵਦੀ ਅਜ਼ਲ ਨ ਅਕਲ ਰਹਿੰਦੀ ਸਭੇ ਆਖਦੇ ਨੇ ਬੁਧੀਮਾਨ ਦੇਖੋ
ਵੇਖੋ ਆਪਣੇ ਆਪ ਹੀ ਕੈਦ ਹੋ ਗਏ, ਪਏ ਮੌਤ ਦੇ ਮੂਹ ਨਾਦਾਨ ਦੇਖੋ
ਮੂੰਹੋਂ ਮੂਹ ਹਵੇਲੀ ਉਹ ਭਰ ਘਤੀ, ਜਿਵੇਂ ਬੋਰੀਆਂ ਟਾਲ ਲਗਾਨ ਦੇਖੋ
ਬਾਹਰੋਂ ਝਟ ਦੇ ਕੇ ਜੰਦਾ ਕਾਇਮ ਕੀਤਾ ਸਿੰਘ ਜ਼ਰਾ ਭੀ ਦੇਰ ਨ ਲਾਨ ਦੇਖੋ
ਉਹਨਾਂ ਵਿਚੋਂ ਪੰਜਾਹ ਕੁ ਕਢ ਲਏ ਚੰਗੇ, ਚੋਣਵੇਂ ਸੋਹਣੇ ਜਵਾਨ ਦੇਖੋ
ਦਿਤਾ ਹੁਕਮ ਸਭੇ ਕਰ ਕਤਲ ਦਿਹੋ ਜੇ ਚਾਹੁੰਦੇ ਹੋ ਜਾਨ ਛੁਡਾਨ ਦੇਖੋ
ਪਯਾਰੀ ਸਭ ਨੂੰ ਆਪਣੀ ਜਾਨ ਹੁੰਦੀ, ਪਯਾਰਾ ਜਾਨ ਤੋਂ ਨਹੀਂ ਜਹਾਨ ਦੇਖੋ
ਓਹਨਾਂ ਡਰਦਿਆਂ ਫੜ ਤਲਵਾਰ ਲਈ ਇਕ ਵਢੋਂ ਲਗੇ ਕਤਲਾਨ ਦੇਖੋ
ਵੱਢ ਵੱਢ ਕੇ ਲਾ ਸਥਾਰ ਦਿਤੇ, ਜਿਵੇਂ ਖੇਤ ਵੱਢੇ ਕਿਰਸਾਨ ਦੇਖੋ
ਇਕ ਰਿਹਾ ਨਾ ਜੀਊਂਦਾ ਜੀ ਉਥੇ ਚਲੇ ਲਹੂ ਦੇ ਵਗ ਕੇ ਘਾਨ ਦੇਖੋ
ਚੂਹੜੇ ਡਾਹ ਕੇ ਬਾਹਰ ਸੁਟਾ ਦਿਤੇ, ਚਾਰ ਖੂਹ ਭਰੇ ਡੂੰਘੇ ਹਾਨ ਦੇਖੋ

ਮਿਟੀ ਉਪਰੋਂ ਪਾ ਦਬਾ ਦਿਤੇ, ਉਹ ਅਜੇ ਭੀ ਹੈਨ ਨਿਸ਼ਾਨ ਦੇਖੋ
ਕਤਲ ਗੜ੍ਹ ਮਸ਼ਹੂਰ ਹੈ ਨਾਮ ਉਹਦਾ ਅਜੇ ਤਕ ਭੀ ਲੋਕ ਬੁਲਾਨ ਦੇਖੋ
ਘੋੜਾ ਦਗੇ ਦਾ ਰੜੇ ਹੀ ਡਿਗਦਾ ਏ, ਕੀਤਾ ਆਪਣਾ ਹੀ ਬੰਦੇ ਪਾਨ ਦੇਖੋ
ਏਸ ਤਰ੍ਹਾਂ ਸਢੌਰੇ ਦਾ ਨਾਸ ਹੋਇਆ, ਧਾਂਕ ਪਈ ਆ ਜ਼ਿਮੀਂ ਅਸਮਾਨ ਦੇਖੋ
ਹੁਣ ਤੀਕ ਨ ਵਸਿਆ ਓਹਾ ਜਿਹਾ, ਪਿਆ ਅਜੇ ਭੀ ਹੈ ਵੈਰਾਨ ਦੇਖੋ
ਓਥੋਂ ਮਾਰ ਨਗਾਰੇ ਨੂੰ ਚੋਟ ਚੜ੍ਹਿਆ, ਬੰਦਾ ਗੁਰੂ ਦਾ ਧਰ ਧਿਆਨ ਦੇਖੋ
ਸਿਧਾ ਹੋਇਆ ਸਹਾਰਨ ਪੁਰ ਵਲੇ, ਜਾਂਦੇ ਝੂਲਦੇ ਫੜ੍ਹਾ ਨਿਸ਼ਾਨ ਦੇਖੋ
ਮਾਰ ਕੁਟ ਕਰਦਾ ਉਤੇ ਜ਼ਾਲਮਾਂ ਦੇ, ਪੁਜਾ ਮੋਚਨ ਕਪਾਲ ਤੇ ਆਨ ਦੇਖੋ
ਡੇਰੇ ਲਾ ਦਿਤੇ ਕਰਤਾਰ ਸਿੰਘਾ, ਚੰਗਾ ਵੇਖ ਕੇ ਪਾਸ ਮੈਦਾਨ ਦੇਖੋ

ਵਾਕ ਕਵੀ

ਏਹ ਪੜ੍ਹ ਕੇ ਕਹਿਣਗੇ ਪੜ੍ਹਨ ਵਾਲੇ ਬੰਦਾ ਬੜੀ ਕਰਦਾ ਸੀ ਅਨੀਤ ਭਾਈ
ਐਵੇਂ ਖਲਕ ਖੁਦਾ ਦੀ ਕਤਲ ਕਰਦਾ ਦਯਾ ਨਹੀਂ ਸੀ ਉਸਦੇ ਚੀਤ ਭਾਈ
ਏਸ ਗਲ ਦਾ ਦੇ ਜਵਾਬ ਏਥੇ, ਕਰਾਂ ਰਿਦੇ ਤੁਸਾਡੜੇ ਸੀਤ ਭਾਈ
ਬੰਦਾ ਕਿਸੇ ਤੇ ਨਹੀਂ ਸੀ ਜ਼ੁਲਮ ਕਰਦਾ, ਸੋਚੋ ਲਾ ਕੇ ਜ਼ਰਾ ਪਰੀਤ ਭਾਈ
ਸਿਰਫ ਜ਼ਾਲਮਾਂ ਦੇ ਤਾਈਂ ਮਾਰਦਾ ਸੀ ਕਰ ਜਾਣਿਓਂ ਸੱਚ ਪਰਤੀਤ ਭਾਈ
ਜ਼ਾਲਮ ਮਾਰਨੇ ਰੱਬ ਦਾ ਹੁਕਮ ਆਯਾ ਵਿਚ ਲਿਖਯਾ ਹੈ ਰਾਜਨੀਤ ਭਾਈ
ਕਰਨ ਖਲਕ ਖੁਦਾ ਦੀ ਤੰਗ ਜਿਹੜੇ ਆਏ ਮਾਰਨੇ ਉਹ ਪਲੀਤ ਭਾਈ
ਮੋਇਆਂ ਜਿਨ੍ਹਾਂ ਦੇ ਅਮਨ ਅਮਾਨ ਹੋਏ ਉਹਨਾਂ ਮਾਰਨਾ ਕੰਮ ਪੁਨੀਤ ਭਾਈ
*ਰਾਵਨ, ਕੰਸ ਯਦੀਤ ਫੌਰਨ ਕਾਰੂੰ ਨਮਰੁਦ ਸ਼ੱਦਾਦ ਬਨੀਤ ਭਾਈ
ਜ਼ਾਲਮ ਇਹੋ ਜਹੇ ਆਪ ਕਰਤਾਰ ਮਾਰੇ ਰਖੇ ਸਾਧ ਫਕੀਰ ਅਤੀਤ ਭਾਈ
ਉਤੇ ਜ਼ਾਲਮਾਂ ਜ਼ੁਲਮ ਨ ਜ਼ੁਲਮ ਗਿਣੀਏਂ ਕੰਮ ਹੈ ਸਵਾਬ ਦਾ ਮੀਤ ਭਾਈ
ਐਵੇਂ ਜਨਮ ਨਾ ਜਾਏ ਕਰਤਾਰ ਸਿੰਘਾ ਨਿਤ ਗਾ ਗੋਬਿੰਦ ਦੇ ਗੀਤ ਭਾਈ

ਬੰਦੇ ਬਹਾਦਰ ਦੀ ਧਾਂਕ

ਜਦੋਂ ਖਬਰ ਸਢੌਰੇ ਦੀ ਸੁਣੀ ਲੋਕਾਂ ਦੇਸ ਵਿਚ ਆ ਬੰਦੇ ਦੀ ਧਾਂਕ ਪੈ ਗਈ

---

** ਰਾਮਾਯਨ, ਮਹਾਂਭਾਰਤ, ਮੁਸਲਮਾਨੀ ਤਵਾਰੀਖਾਂ, ਹਜ਼ਰਤ ਸਾਹਿਬ ਦੇ ਜੀਵਨ ਚਰਿੱਤਰ ਪੜ੍ਹੀਏ ਤਾਂ ਇਹ ਗੱਲਾਂ ਉਹਨਾਂ ਦੇ ਮੁਕਾਬਲੇ ਤੁੱਛ ਮਲੂਮ ਹੁੰਦੀਆਂ ਹਨ ।*

ਗਮ ਖਾਨ ਲਗੇ ਮੁਸਲਮਾਨ ਜ਼ਾਲਮ ਉਤੇ ਜ਼ਾਲਮਾਂ ਜ਼ੁਲਮ ਦੀ ਡਾਂਗ ਪੈ ਗਈ
ਜਿਹੜੇ ਨੇਕ ਉਹ ਬੇਪਰਵਾਹ ਫਿਰਦੇ ਘਰ ਜ਼ਾਲਮਾਂ ਦੇ ਚਾਗ ਚਾਂਗ ਪੈ ਗਈ
ਸੁਣ ਲੈ ਵਜ਼ੀਦ ਖਾਂ ਗਿਆ ਸਥਰ ਸੀਨੇ ਓਸ ਦੇ ਵਿਚ ਆ ਸਾਂਗ ਪੈ ਗਈ
ਪਿਛੇ ਬੰਦੇ ਦੇ ਦਲਾਂ ਦੇ ਦਲ ਲਗੇ ਜਿਵੇਂ ਵਿਚ ਦਰਯਾਵਾਂ ਦੇ ਕਾਂਗ ਪੈ ਗਈ
ਨਹੀਂ ਛਡਿਆ ਕੁਝ ਕਰਤਾਰ ਸਿੰਘਾ ਜਿਧਰ ਫੋਜ ਟਿਡੀ ਦਲ ਵਾਂਗ ਪੈ ਗਈ

ਹਿੰਦੂ ਲੋਕਾਂ ਦੀਆਂ ਖੁਸ਼ੀ ਵਿਚ ਗਲਾਂ

ਵਿਚ ਦੇਸ ਪੰਜਾਬ ਦੇ ਪਿਆ ਰੌਲਾ ਸ਼ੋਰ ਮਚਿਆ ਜਿਵੇਂ ਤੂਫਾਨ ਆਯਾ
ਘਰ ਘਰ ਦੇ ਵਿਚ ਇਹ ਹੋਣ ਗੱਲਾਂ ਗੁਰੂ ਬੰਦਾ ਬੜਾ ਬਲਵਾਨ ਆਯਾ
ਉਹਦੀ ਤਾਬਿਆ ਬੀਰ ਹਮੇਸ਼ ਰਹਿੰਦੇ, ਕਰਾਮਾਤ ਦੀ ਹੈ ਉਹ ਕਾਨ ਆਯਾ
ਦੇਵ ਜਿੰਨ ਪਰੀ ਸਭ ਵਸ ਓਹਦੇ ਸਣੇ ਜ਼ਾਲਮਾਂ ਜ਼ੁਲਮ ਮਿਟਾਨ ਆਯਾ
ਕੋਈ ਆਖਦਾ ਵਧੇ ਸੀ ਪਾਪ ਬਹੁਤੇ ਦੂਰ ਕਰਨ ਨੂੰ ਆਪ ਭਗਵਾਨ ਆਯਾ
ਕੋਈ ਆਖਦਾ ਕ੍ਰਿਸ਼ਨ ਜੀ ਆਪ ਆਏ, ਕੋਈ ਆਖਦਾ ਰਾਮ ਸੁਜਾਨ ਆਯਾ
ਕੋਈ ਆਖਦਾ ਹੈ ਇਹ ਬਲੀ ਭੈਰੋਂ ਕੋਈ ਆਖਦਾ ਹੈ ਹਨੂੰਮਾਨ ਆਯਾ
ਕੋਈ ਆਖਦਾ ਹੈ ਨਿਹਕਲੰਕ ਇਹੋ ਕਲਜੁਗ ਦਾ ਰਾਜ ਕਮਾਨ ਆਯਾ
ਕੋਈ ਇਮਾਮ ਮੈਹਦੀ ਦਿਲੋਂ ਜਾਨ ਬੈਠਾ ਵਖੋ ਵਖਰਾ ਸਭ ਨੂੰ ਗਯਾਨ ਆਯਾ
ਕੋਈ ਦਿਲੋਂ ਦਲੀਲ ਦੁੜਾਨ ਲਗੇ, ਈਸਾ ਛਡ ਕੇ ਫੇਰ ਅਸਮਾਨ ਆਯਾ
ਕੋਈ ਵਲੀ ਆਖੇ ਪੀਰ ਸਿਧ ਕੋਈ, ਕੋਈ ਆਖਦਾ ਪਾਪ ਮੁਕਾਨ ਆਯਾ
ਕੋਈ ਆਖਦਾ ਇਨ੍ਹਾਂ ਚੁਗਤਿਆਂ ਦੀ ਏਸ ਜੰਗ ਤੋਂ ਸਫ਼ਾ ਉਠਾਨ ਆਯਾ
ਕੋਈ ਆਖਦਾ ਕਾਲ ਵਜ਼ੀਦ ਖਾਂ ਦਾ ਦੂਰੋਂ ਚਲ ਕੇ ਉਸ ਨੂੰ ਖਾਨ ਆਯਾ
ਪਾਪ ਪਾਪੀਆਂ ਦੇ ਸਣੇ ਨਾਸ ਕਰਕੇ ਧਰਮ ਜਗ ਤੇ ਫੇਰ ਚਲਾਨ ਆਯਾ
ਸਫਾਂ ਦੂਰ ਕਰਕੇ ਮੁਢੋਂ ਜ਼ਾਲਮਾਂ ਦੀ ਝੰਡੇ ਧਰਮ ਦੇ ਫੇਰ ਝੁਲਾਨ ਆਯਾ
ਵਖਤ ਪਿਆ ਸੀ ਹਿੰਦੂਆਂ ਆਜਜ਼ਾਂ ਨੂੰ ਤਰਸ ਖਾ ਭਗਵਾਨ ਛੁਡਾਣ ਆਯਾ
ਦੇਸ ਝੁਕ ਪਿਆ ਸਾਰਾ ਵਲ ਬੰਦੇ ਵਿਚ ਹਿੰਦੂ ਅਤੇ ਮੁਸਲਮਾਨ ਆਯਾ

ਵਡੇ ਦਲਾਂ ਦੇ ਦਲ ! ਹੋ ਗਏ ਕਠੇ ਹੋਰ ਜੰਗ ਦਾ ਬਹੁਤ ਸਮਾਨ ਆਯਾ
ਅੰਤ ਰਿਹਾ ਨ ਜ਼ੋਰ ਦਾ ਮੂਲ ਕੋਈ ਅਸਬਾਬ ਭੀ ਬਾਹਰ ਬਿਆਨ ਆਯਾ
ਮਾਰੂ ਵਜਦਾ ਝੂਲਦੇ ਜਾਨ ਝੰਡੇ ਜਿਵੇਂ ਬੜਾ ਹੈ ਕੋਈ ਸੁਲਤਾਨ ਆਯਾ
ਦੇਸ ਕਰ ਕੇ ਸਰ ਕਰਤਾਰ ਸਿੰਘਾ ਨੇੜੇ ਛਤ ਬਾਨੂੜ ਦੇ ਜਾਨ ਆਯਾ

ਬੰਦੇ ਨੇ ਛੱਤ ਬਾਨੂੜ ਤੇ ਫਤ੍ਹਾ ਪਾ ਕੇ ਸਰਦਾਰਾਂ ਨੂੰ ਔਹਦੇ ਦੇਣੇ ਤੇ ਫੌਜ ਦਾ ਬੰਦੋਬਸਤ ਕਰਨਾ

ਇਕ ਦਿਨ ਬਾਨੂੜ ਦੇ ਬਾਹਮਨਾਂ ਨੇ ਕੀਤੀ ਹਾਲ ਪੁਕਾਰ ਸੋ ਆ ਬੇਲੀ
ਕਰ ਕੇ ਹਾਲ ਬੂ ਬੂ ਪੈਰੀਂ ਆਨ ਡਿਗੇ ਗਲ ਪਲੜੇ ਤੇ ਮੂੰਹ ਘਾਹ ਬੇਲੀ
ਜ਼ਾਰੋ ਜ਼ਾਰ ਰੋਂਦੇ ਡਾਢੇ ਦੁਖ ਭਰੇ ਰੋ ਰੋ ਦੇਂਵਦੇ ਹਾਲ ਸੁਣਾ ਬੇਲੀ
ਹਾਏ ਜ਼ਾਲਮਾਂ ਨੇ ਬੜਾ ਤੰਗ ਕੀਤਾ ਸਾਨੂੰ ਰਖਿਆ ਬੜਾ ਸਤਾ ਬੇਲੀ
ਬਹੂ ਬੇਟੀਆਂ ਸਾਡੀਆਂ ਛਡਦੇ ਨਹੀਂ, ਨਹੀ ਛਡਦੇ ਸ਼ਰਮ ਹਯਾ ਬੇਲੀ
ਗਊਆਂ ਮਾਰਦੇ ਸਾਡਿਆਂ ਬੂਹਿਆਂ ਤੇ ਦੇਂਦੇ ਲਹੂ ਖੂਹਾਂ ਵਿਚ ਪਾ ਬੇਲੀ
ਘਰ ਹਿੰਦੂਆਂ ਗਊ ਬੀਮਾਰ ਹੋਵੇ ਨਾਲ ਆਣ ਕੇ ਕਾਰੇ ਕਜਾ ਬੇਲੀ
ਕਾਜ਼ੀ ਆਣ ਕੇ ਉਥੇ ਹੀ ਜਬ੍ਹਾ ਕਰਦੇ ਛੁਰੀ ਜ਼ੁਲਮ ਦੀ ਦੇਨ ਚਲਾ ਬੇਲੀ
ਸਾਨੂੰ ਰਾਮ ਦੇ ਵਾਸਤੇ ਰਖ ਲੈ ਤੂੰ ਕਰ ਰਖਯਾ ਧਰਮ ਰਖਾ ਬੇਲੀ
ਤੇਰੀ ਸ਼ਰਨ ਆਏ ਸ਼ਰਨ ਪਾਲ ਹੈਂ ਤੂੰ ਦੂਜੀ ਦਿਸਦੀ ਕੋਈ ਨ ਜਾ ਬੇਲੀ
ਓਸੇ ਵਕਤ ਹੀ ਫੌਜ ਨੂੰ ਹੁਕਮ ਕੀਤਾ ਹਲਾ ਕਰੋ ਰਣਜੀਤ ਵਜਾ ਬੇਲੀ
ਵਾਂਗ ਹੜ੍ਹ ਦਰਯਾ ਦੇ ਖਾਲਸਾ ਜੀ ਪਏ ਛਤ ਬਾਨੂੜ ਤੇ ਜਾ ਬੇਲੀ
ਅਗੋਂ ਕਿਸੇ ਨੂੰ ਖਬਰ ਨ ਮੂਲ ਹੋਈ ਦਿਤੀ ਜਾਂਦਿਆਂ ਲੁਟ ਮਚਾ ਬੇਲੀ
ਜਿਨ੍ਹਾਂ ਹੱਥ ਚੁਕੇ, ਸਿੰਘਾਂ ਝਟ ਦਿਤੇ, ਕਿਤੇ ਤਲਵਾਰ ਦੀ ਧਾਰ ਰੁੜਾ ਬੇਲੀ
ਨਾਲ ਹੋ ਕੇ ਬਾਣੀਆਂ ਬਾਹਮਣਾਂ ਨੇ ਦਿਤੇ ਖਾਨਾਂ ਦੇ ਘਰ ਦਿਖਾ ਬੇਲੀ
ਸਭੋ ਮਾਰ ਤਲਵਾਰ ਦੀ ਭੇਟ ਕੀਤੇ ਦਿਤੇ ਖਾਕ ਦੇ ਨਾਲ ਰਲਾ ਬੇਲੀ
ਹਿੰਦੂ ਦੇਖ ਜੰਞੂ ਬੋਦੀ ਛਡ ਦਿਤੇ ਬਾਕੀ ਮਾਰ ਕੇ ਦੇਨ ਮੁਕਾ ਬੇਲੀ
ਜਿਹਾ ਜ਼ੁਲਮ ਚਾਯਾ ਓਹਦਾ ਜ਼ਾਲਮਾਂ ਸੀ ਦਿਤਾ ਖਾਲਸੇ ਫਲ ਭੁਗਾ ਬੇਲੀ
ਤੁਰਕ ਹਿੰਦੂਆਂ ਦੀ ਪੈਰੀਂ ਆਣ ਡਿਗੇ ਗਊਆਂ ਜਾਣ ਕੇ ਲੌ ਬਚਾ ਬੇਲੀ
ਹਿੰਦੂ ਨਾਲ ਲੈ ਕੇ ਮੁਸਲਮਾਨ ਆਏ ਆ ਕੇ ਲੈਣ ਕਸੂਰ ਬਖਸ਼ਾ ਬੇਲੀ

ਬੰਦੇ ਆਖਿਆ ਜ਼ੁਲਮ ਤੋਂ ਕਰੋ ਤੋਬਾ, ਨਾਲ ਨੱਕ ਲਕੀਰ ਕਢਾ ਬੇਲੀ
ਅਸੀਂ ਜੁਲਮ ਨਾ ਕਰਾਂਗੇ ਹਿੰਦੂਆਂ ਤੇ, ਖਾਂਦੇ ਕਸਮ ਕੁਰਾਨ ਉਠਾ ਬੇਲੀ
ਬੰਦੇ ਲੁਟ ਤੋਂ ਫੌਜ ਨੂੰ ਬੰਦ ਕੀਤਾ ਪਿਛੇ ਹਟ, ਦਿਤੇ ਡੇਰੇ ਲਾ ਬੇਲੀ
ਨਾਲ ਖੁਸ਼ੀ ਪ੍ਰਸ਼ਾਦ ਤਿਆਰ ਕੀਤਾ, ਦਿਤਾ ਕੁਲ ਦੇ ਤਾਈਂ ਵਰਤਾ ਬੇਲੀ
ਦਿਨੋਂ ਦਿਨ ਆ ਸੈਂਕੜੇ ਸਿੰਘ ਸਜੇ ਹੋਇਆ ਪੰਥ ਦਾ ਬੜਾ ਵਧਾ ਬੇਲੀ
ਬਾਜ ਸਿੰਘ ਤੇ ਸਿੰਘ ਹਜੂਰ ਦੋਵੇਂ, ਖੰਡੇ ਪਾਹੁਲ ਇਹ ਦੇਨ ਛਕਾ ਬੇਲੀ
ਵੱਡੇ ਕੰਮ ਸਰਦਾਰਾਂ ਦੇ ਕਰ ਜ਼ੁੰਮੇਂ ਸਭੋ ਕਰਨ ਲਗੇ ਨਾਲ ਚਾ ਬੇਲੀ
ਫ਼ਤੇਹ ਸਿੰਘ ਨੂੰ ਕਰ ਜਰਨੈਲ ਦਿਤਾ, ਸਾਰੀ ਫੌਜ ਦਿਤੀ ਪਿਛੇ ਲਾ ਬੈਲੀ
ਬਾਜ ਸਿੰਘ ਖਜ਼ਾਨਚੀ ਕਰ ਦਿਤਾ ਜ਼ੋਰ ਦੇ ਕੇ ਬੇਬਹਾ ਬੇਲੀ
ਰਾਮ ਸਿੰਘ ਦੇ ਕੁਲ ਸਪੁਰਦ ਕੀਤਾ, ਉਹ ਮਾਲ ਅਸਬਾਬ ਰਖਾ ਬੇਲੀ
ਕਾਹਨ ਸਿੰਘ ਤੇ ਸਿੰਘ ਬਿਨੋਦ ਬਾਵੇ, ਦਿਤੇ ਸਿੰਘਾਂ ਦੇ ਲਾਟ ਬਨਾ ਬੇਲੀ
ਆਲੀ, ਮਾਲੀ, ਗਰਜਾ ਬਿਜਾਸਿੰਘ ਸੂਰੇ ਬੰਦੋਬਸਤ ਰਖਣ ਕਰ ਕਰਾ ਬੇਲੀ
ਲੁਟ ਮਾਰ ਕੇ ਸਿੰਘ ਲਿਆਂਵਦੇ ਜੋ, ਦੇਣ ਵਿਚ ਹਜੂਰ ਪੁਚਾ ਬੇਲੀ
ਕਿਸੇ ਚੀਜ਼ ਦਾ ਲੋਭ ਨਾ ਕਰੇ ਬੰਦਾ, ਝਟ ਸਭ ਨੂੰ ਦੇਇ ਵਰਤਾ ਬੇਲੀ
ਤਲਵਾਰ ਬੰਦੂਕ ਕਟਾਰ ਤੇ ਜਮਧਰ ਗੋਲੀ ਸਿੱਕਾ ਨ ਕਿਤੇ ਸਮਾ ਬੇਲੀ
ਕਿਸੇ ਚੀਜ਼ ਦੀ ਕਮੀ ਨ ਰਹੀ ਕੋਈ, ਹੋਯਾ ਵਾਂਗ ਸ਼ਾਹਾਂ ਜਲ ਜਲਾ ਬੇਲੀ
ਲਸ਼ਕਰ ਵਾਂਗ ਸਕੰਦ੍ਰੀ ਜਮਾਂ ਹੋਇਆ ਜਿਵੇਂ ਆਂਵਦਾ ਹੜ ਦਰਯਾ ਬੇਲੀ
ਜਿਤ ਵਲ ਕਰੇ ਮੁਖ ਖਾਲਸਾ ਜੀ, ਟਿਬੇ ਹੋਏ ਹੋ ਜਾਣ ਸਫਾ ਬੇਲੀ
ਉੱਤੇ ਖਾਲਸੇ ਦੇ ਹੁਕਮ ਯੱਕ ਕੀਤੇ ਬੰਦੇ ਪਾਇਆ ਦਬ ਦਬਾ ਬੇਲੀ
ਜੰਗੀ ਫੌਜ ਦਾ ਆਪ ਜਰਨੈਲ ਬਣਿਆ, ਦਾਹਵਾ ਦਿਲੋਂ ਨ ਕੁਝ ਰਖਾ ਬੇਲੀ
ਨਾਲੇ ਸਿੰਘ ਭੀ ਉਸ ਤੋਂ ਖੌਫ ਖਾਂਦੇ, ਪੀਰ ਜ਼ਾਹਰਾ ਵਲੀ ਲਖਾ ਬੇਲੀ
ਰਹਿੰਦੇ ਹੁਕਮ ਦੀ ਤਾਬਿਆ ਨਿਤ ਹਾਜਰ ਅਗੋਂ ਕੋਈ ਨ ਦੇ ਨਾ ਪਰਤਾ ਬੇਲੀ
ਇਕ ਦੂਸਰੇ ਨਾਲ ਪਰੀਤ ਰਖਣ ਇਕੋ ਸਭ ਸਰਦਾਰਾਂ ਦੀ ਰਾ ਬੇਲੀ
ਕੋਈ ਕਿਸੇ ਦਾ ਦੁਖ ਨ ਮੂਲ ਕਰਦਾ, ਖੁਸ਼ੀ ਹੋਂਵਦੇ ਖਾ ਖੁਲਾ ਬੇਲੀ
ਇਕ ਦੂਸਰਾ ਦਏ ਤੇ ਜਾਨ ਦੇਂਦਾ, ਲੈਂਦੇ ਦੁਖ ਤੇ ਸੁਖ ਵੰਡਾ ਬੇਲੀ

ਦੂਜਾ ਦੂਜੇ ਨੂੰ ਵੇਖ ਕੇ ਜੀਉਂਦਾ ਸੀ ਸਕੇ ਹੋਂਵਦੇ ਜਿਵੇਂ ਭਰਾ ਬੇਲੀ
ਫੌਜ ਖਾਲਸਾ ਜਦੋਂ ਤਿਆਰ ਡਿਠੀ, ਬੰਦਾ ਦੇਂਵਦਾ ਹੁਕਮ ਸੁਣਾ ਬੇਲੀ
ਦਿਨ ਅੱਠਵੇਂ ਮਾਰ ਸਰਹੰਦ ਲੈਣੀ ਆਖੇ ਗਜ ਕੇ ਕਸਮ ਉਠਾ ਬੇਲੀ
ਮਾਝੇ ਮਾਲਵੇ ਵਿਚ ਬੇਧੜਕ ਹੋ ਕੇ, ਸਾਰੇ ਡੌਂਡੀਆਂ ਦੇ ਫਿਰਾ ਬੇਲੀ
ਜਿਨ੍ਹਾਂ ਲੁਟ ਸਰਹੰਦ ਦੀ ਲੁਟਣੀ ਏਂ ਮੇਰੇ ਪਾਸ ਜਾਓ ਝਟ ਆ ਬੇਲੀ
ਇਹ ਸੁਣ ਕੇ ਦੇਸ ਦੇ ਚੋਰ ਡਾਕੂ ਰਲੇ ਆਣ ਕੇ ਹੁਮ ਹੁਮਾ ਬੇਲੀ
ਚੜ੍ਹੇ ਵਲ ਸਰਹੰਦ ਕਰਤਾਰ ਸਿੰਘਾ, ਤੇ ਰਣਜੀਤ ਨੂੰ ਚੋਬ ਲਗਾ ਬੇਲੀ

ਗੁਲਸ਼ੇਰ ਖਾਂ ਮਲੇਰੀਆ ਨੂੰ ਫੌਜ ਦੇ ਕੇ ਰੁਕਾਣ ਲਈ ਭੇਜਣਾ ਤੇ ਰੋਪੜ ਪਾਸ ਜੰਗ ਹੋਣਾ ਬੰਦੇ ਨੇ ਮਝੈਲਾਂ ਨੂੰ ਅਨੰਦਪੁਰੋਂ ਸਦਣਾ, ਵਜ਼ੀਦ ਖਾਂ ਨੂੰ ਖਬਰ ਹੋਣੀ ਤੇ ਉਸਨੇ ਦਿਲਾਵਰ ਖਾਂ ਨੂੰ

ਆਪ ਚਲਿਆ ਚੜ੍ਹ ਸਰਹੰਦ ਵਲੇ, ਚਿਠੀ ਵਲ ਮਝੈਲਾਂ ਦੇ ਪਾਂਵਦਾ ਏ
ਸਿਖ ਲੈ ਕੇ ਗਿਆ ਅਨੰਦ ਪੁਰੇ ਤੇ ਸਰਦਾਰਾਂ ਨੂੰ ਜਾਇ ਦਿਖਾਂਵਦਾ ਏ
ਉਹ ਅਗੇ ਹੀ ਪਏ ਉਡੀਕਦੇ ਸਨ ਬੰਦਾ ਅਸਾਂ ਨੂੰ ਕਦੋਂ ਬੁਲਾਂਵਦਾ ਏ
ਓਸੇ ਵਕਤ ਗਜਾ ਕੇ ਫਤ੍ਹਾ ਚਲੇ, ਇਕ ਦੂਸਰੇ ਦੇ ਅਗੇ ਧਾਂਵਦਾ ਏ
ਓਧਰ ਖਬਰ ਹੋ ਗਈ ਵਜ਼ੀਦ ਖਾਂ ਨੂੰ ਮਾਝੇ ਵਾਲਿਆਂ ਦਾ ਦਲ ਆਂਵਦਾ ਏ
ਉਹ ਜਾਨਦਾ ਹੈਸੀ ਮਝੈਲੀਆਂ ਨੂੰ ਡਾਢਾ ਦਿਲ ਅੰਦਰ ਗਮ ਖਾਂਵਦਾ ਏ
ਮੁਕਤਸਰ ਦਾ ਹਾਲ ਸੀ ਯਾਦ ਓਹਨੂੰ ਹੱਥ ਕੰਨਾਂ ਨੂੰ ਤਦੋਂ ਦਾ ਲਾਂਵਦਾ ਏ
ਬੰਦੇ ਨਾਲ ਨ ਮਿਲਨ ਮਝੈਲ ਜਿਵੇਂ ਸੂਬਾ ਉਹ ਵਿਉਂਤ ਬਣਾਂਵਦਾ ਏ
ਜੇ ਉਹ ਆਣ ਮਿਲੇ ਫੇਰ ਛਡਦੇ ਨਹੀਂ ਟੰਗੋਂ ਫੜ ਕਾਂ ਵਾਂਗ ਕੁਰਲਾਂਵਦਾ ਏ
ਜਿਵੇਂ ਸ਼ੇਰ ਤੋਂ ਹਰਨ ਦੀ ਜਾਨ ਜਾਂਦੀ, ਪਿਆ ਅਗੋਂ ਹੀ ਜੀ ਚਰਾਂਵਦਾ ਏ
ਫੌਜ ਦੇ ਕੇ ਖਾਨ ਮਲੇਰੀਆਂ ਨੂੰ ਅਗੋਂ ਰੋਕਣੇ ਲਈ ਦੁੜਾਂਵਦਾ ਏ
ਆਂਹਦਾ ਰੋਕ ਲੌ ਅਗ੍ਹਾਂ ਨ ਆਉਣ ਦਿਓ ਤੋਪਾਂ ਦੇ ਕੇ ਪੰਜ ਚੜ੍ਹਾਂਵਦਾ ਏ
ਖਵਾਜਾ ਖਿਜਰ ਨੂੰ ਮਦਦੀ ਨਾਲ ਕੀਤਾ ਜੰਗ ਰੋਪੜੋਂ ਲੰਘ ਮਚਾਂਵਦਾ ਏ
ਗੁਲ ਸ਼ੇਰ ਖਾਂ ਪੰਜ ਹਜ਼ਾਰ ਲੈ ਕੇ ਪਰਾ ਬੰਨ੍ਹ ਕੇ ਰਾਹ ਰੁਕਾਂਵਦਾ ਏ
ਅਗੇ ਮੋਰਚੇ ਤੋਪਾਂ ਦੇ ਡਾਹ ਦਿਤੇ, ਗੋਲੇ ਮਾਰ ਕੇ ਤਬਕ ਹਲਾਂਵਦਾ ਏ
ਹਡ ਤੋੜ ਜੰਬੂਰਿਆਂ ਨਾਲ ਦਿਤੇ, ਗੋਲਾ ਮੀਂਹ ਦੇ ਵਾਂਗ ਵਰ੍ਹਾਂਵਦਾ ਏ

ਡਾਢੇ ਆਨ ਕੇ ਸਿੰਘ ਲਾਚਾਰ ਹੋਏ ਜ਼ੋਰ ਕਿਧਰੇ ਪੇਸ਼ ਨ ਜਾਂਵਦਾ ਏ
ਅਗੇ ਤੋਪ ਦੇ ਚਲੇ ਨਾ ਵਾਹ ਕੋਈ ਮਾਰ ਮਾਰ ਕੇ ਸੁਰਤ ਭੁਲਾਂਵਦਾ ਏ
ਆਖਰ ਸਿੰਘ ਭੀ ਤੋੜਕੇ ਲੜੇ ਜਾਨਾਂ, ਪਿਛਾਂਹ ਹਟਣਾ ਮੂਲ ਨਾ ਭਾਂਵਦਾ ਏ
ਦੋਹਾਂ ਪਾਸਿਆਂ ਤੋਂ ਕਟਾ ਵਢ ਹੋਈ ਕੋਈ ਫਰਕ ਨ ਜ਼ਰਾ ਰਖਾਂਵਦਾ ਏ
ਕੋਈ ਧੂਹ ਤਲਵਾਰ ਮਿਆਨ ਵਿਚੋਂ, ਅਗੇ ਹੋ ਕੇ ਹੱਥ ਦਿਖਾਂਵਦਾ ਏ
ਕੋਈ ਮਾਰ ਕੇ ਤੀਰ ਅਖੀਰ ਕਰੇ, ਸੁਕਾ ਵਿਚ ਦੀ ਪਾਰ ਲੰਘਾਂਵਦਾ ਏ
ਕੋਈ ਮਾਰਦਾ ਸਾਂਗ ਨਿਸ਼ੰਗ ਹੋ ਕੇ, ਵਾਂਗ ਬੁਰਜ ਦੇ ਸੂਰਮੇ ਢਾਂਹਵਦਾ ਏ
ਨੇਜਾ ਮਾਰਦਾ ਕੋਈ ਉਲਾਰ ਕਰ ਕੇ, ਹੱਡ ਤੋੜਦਾ ਪਾਰ ਨੂੰ ਜਾਂਵਦਾ ਏ
ਕਿਸੇ ਨਾਲ ਕਟਾਰ ਸਥਾਰ ਲਾਹੇ, ਸਿਰ ਧੜਾਂ ਤੋਂ ਵਖ ਕਰਾਂਵਦਾ ਏ
ਵਾਂਗ ਪੇਂਜਿਆਂ ਕੋਈ ਬੇਦਰਦ ਹੋ ਕੇ ਤੂੰਬੇ ਲਾਹ ਕੇ ਮਾਸ ਉਡਾਂਵਦਾ ਏ
ਕੋਈ ਵਾਰ ਦੁਧਾਰ ਦਾ ਸਿਰੋਂ ਕਰਦਾ, ਕੋਈ ਢਾਲ ਪਿਆ ਅਗੇ ਡਾਂਹਵਦਾ ਏ
ਕੋਈ ਸ਼ੇਰ ਦਲੇਰ ਦੇ ਵਾਂਗ ਗਜੇ, ਪੈਰ ਅਗ੍ਹਾਂ ਹੀ ਅਗ੍ਹਾਂ ਵਧਾਂਵਦਾ ਏ
ਕੋਈ ਚਿਤਰੇ ਦੇ ਵਾਂਗ ਮਾਰ ਛਾਲਾਂ ਭੇਡਾਂ ਵਾਂਗ ਅਗੇ ਫੌਜ ਲਾਂਵਦਾ ਏ
ਕੋਈ ਸਾਹਮਣੇ ਹੋਇ ਕੇ ਮਰੇ ਮਾਰੇ ਕੋਈ ਭਜ ਕੇ ਜਾਨ ਬਚਾਂਵਦਾ ਏ
ਕੋਈ ਚੜ੍ਹ ਹਾਥੀ ਉਤੇ ਜੰਗ ਕਰਦਾ, ਘੋੜੇ ਸਾਹਮਣੇ ਕੋਈ ਕੁਦਾਂਵਦਾ ਏ
ਕੋਈ ਮਾਰ ਕੇ ਤੇਗ ਤਹਿ ਤੇਗ ਕਰਦਾ, ਘੋੜੇ ਸਣੇ ਜਵਾਨ ਗਿਰਾਂਵਦਾ ਏ
ਕੋਈ ਵਾਰ ਕਰੇ ਦਿਲੋਂ ਖਾਇ ਗੁਸਾ, ਹਾਥੀ ਕੰਧ ਵਾਂਗੰ ਉਲਟਾਂਵਦਾ ਏ
ਘਾਓ ਖਾਇ ਕੇ ਸੂਰਮੇਂ ਹੋਣ ਤਿਖੇ, ਰੋਹ ਵਿਚ ਨਾ ਮੂਲ ਸਮਾਂਵਦਾ ਏ
ਦੋਹਾਂ ਪਾਸਿਆਂ ਤੋਂ ਮਾਰੋ ਮਾਰ ਹੁੰਦੀ ਐਲੀ ! ਵਾਹਿਗੁਰੂ ਸ਼ਬਦ ਸੁਹਾਂਵਦਾ ਏ
ਦੀਨ ਮਜ੍ਹਬ ਦਾ ਆਣ ਕੇ ਜੰਗ ਡਿਠਾ, ਪੈਰ ਕੋਈ ਨ ਪਿਛਾਂ ਹਟਾਂਵਦਾ ਏ
ਰਿਹਾ ਮਾਰ ਦਾ ਫਰਕ ਨ ਦੂਹੀਂ ਵਲੀਂ ਕੋਈ ਸਿਰ ਨ ਮੂੰਹ ਪਰਤਾਂਵਦਾ ਏ
ਪਾਸਾ ਕੋਈ ਨ ਹਾਰਦਾ ਨਜ਼ਰ ਆਯਾ ਦਿਨ ਲੜਦਿਆਂ ਨੂੰ ਗੁਜਰ ਜਾਂਵਦਾ ਏ
ਉਤੇ ਲੋਥ ਤੇ ਲੋਥ ਆ ਚੜ੍ਹਨ ਲਗੀ ਯਗ ਗਿੱਦੜਾਂ ਲੂੰਮੜਾਂ ਕਾਂਵ ਦਾ ਏ
ਮਚੇ ਲਹੂ ਦੇ ਘਾਣ ਮੈਦਾਨ ਅੰਦਰ, ਜਿਵੇਂ ਮਾਸ਼ਕੀ ਮਸ਼ਕ ਰੁੜ੍ਹਾਂਵਦਾ ਏ
ਰੰਗੇ ਸੂਰਮੇ ਲਹੂ ਦੇ ਨਾਲ ਸਾਰੇ, ਹੋਲੀ ਖੇਡ ਗੁਲਾਲ ਉਡਾਂਵਦਾ ਏ

ਲਗੇ ਘਾ ਫਟੇ ਹੋਏ ਅੰਗ ਸਾਰੇ ਪਰ ਸੀ ਨ ਕੋਈ ਸੁਣਾਂਵਦਾ ਏ
ਚੌਥੇ ਪਹਿਰ ਖਵਾਜਾ ਖ੍ਰਿਜ ਆਪ ਚੜਿਆ ਸਿਰ ਪੈਰਾਂ ਤੋੜੀਂ ਜਿਰਾ ਪਾਂਵਦਾ ਏ
ਗੁਸੇ ਨਾਲ ਹੋਯਾ ਚਿਹਰਾ ਲਾਲ ਖੂਨੀ, ਲੋਹੇ ਨਾਲ ਮੜਿਆ ਨਿਗ੍ਹਾ ਆਂਵਦਾ ਏ
ਵਿਚ ਆਪਣੀ ਫੌਜ ਦੇ ਆਣ ਫਿਰਿਆ ਹਥ ਤੇਗ ਨੰਗੀ ਚਮਾਂਕਵਦਾ ਏ
ਜਿਧਰ ਜਾਂਵਦਾ ਲਾਹੁੰਦਾ ਘਾਨ ਜਾਂਦਾ, ਗੋਲੀ ਮੀਂਹ ਦੇ ਵਾਂਗ ਵਰਾਂਵਦਾ ਏ
ਫੜੋ ! ਮਾਰ ਲੌ ! ਕਾਫਰਾਂ ਮੂਜੀਆਂ ਨੂੰ ਹਲਾਸ਼ੇਰੀਆਂ ਦੇ ਲੜਾਂਵਦਾ ਏ
ਉੱਚੀ ਮਾਰ ਲਲਕਾਰ ਕਰਤਾਰ ਸਿੰਘਾ, ਇਕੋ ਵਾਰ ਹੀ ਹਲਾ ਕਰਾਂਵਦਾ ਏ

### ਸਿੰਘਾਂ ਨੇ ਤੇਗਾਂ ਧੂਹ ਕੇ ਹੱਲਾ ਕਰਨਾ, ਖਵਾਜਾ ਖਿਜ਼ਰ ਤੇ ਦਿਲਾਵਰ ਖਾਂ ਸਿਪਾਹ-ਸਾਲਾਰ ਦਾ ਮਾਰਿਆ ਜਾਣਾ, ਸ਼ੇਰ ਖਾਂ ਦਾ ਜ਼ਖਮੀ ਹੋਣਾ ਤੇ ਖਾਲਸੇ ਦੀ ਫਤੇਹ ਹੋਣੀ

ਤੇਗਾਂ ਮਾਰ ਹੱਲਾ ਸਿੰਘਾਂ ਤੋੜ ਦਿਤਾ ਹਟ ਫੌਜ ਪਿਛੇ ਇਕੋ ਵਾਰ ਹੋਈ
ਪੇਸ਼ ਤੁਰਕ ਦੀ ਜਾਣ ਨ ਮੂਲ ਦਿਤੀ, ਸੈਨਾਂ ਮੁਗਲ ਦੀ ਸਭ ਲਾਚਾਰ ਹੋਈ
ਕੀਤੀ ਵਾਢ ਤਲਵਾਰ ਦੀ ਜਿਹੀ ਅਗੋਂ, ਸਾਰੀ ਫੌਜ ਦੇ ਵਿਚ ਪੁਕਾਰ ਹੋਈ
ਹੋਸ਼ ਖਾਂ ਦੀ ਆਣ ਕੇ ਭੁਲ ਗਈ, ਡਿਠੀ ਫੌਜ ਮੈਦਾਨ ਸਥਾਰ ਹੋਈ
ਸਿੰਘਾਂ ਆਣ ਸ਼ਹੀਦੀ ਤੇ ਲੱਕ ਬੱਧਾ ਮਰਨੇ ਮਾਰਨੇ ਸੈਨਾਂ ਤਿਆਰ ਹੋਈ
ਇਕੋ ਵਾਰ ਤੁਰਕਾਂ ਉਤੇ ਟੁਟ ਪਏ, ਗੋਲੀ ਤੀਰ ਦੀ ਬੜੀ ਬੁਛਾਰ ਹੋਈ
ਗਿਆ ਮਾਰਿਆ ਖਾਂ ਦਿਲਾਵਰਾ ਵੀ ਜਿੰਦ ਜੰਗ ਦੇ ਵਿਚ ਸ਼ਿਕਾਰ ਹੋਈ
ਡਿਗਾ *ਸ਼ੇਰ ਮੁਹੰਮਦ ਜ਼ਖਮ ਖਾ ਕੇ ਜਾਨ ਪੀੜ ਦੇ ਨਾਲ ਲਾਚਾਰ ਹੋਈ
ਸਣੇ ਘੋੜਿਆਂ ਢਾਹ ਅਸਵਾਰ ਮਾਰੇ ਕਾਠੀ ਸਖਣੀ ਬੇਸ਼ੁਮਾਰ ਹੋਈ
ਤੇਗਾਂ ਮਾਰੀਆਂ ਵਿਚ ਅਮਾਰੀਆਂ ਦੇ ਫੌਜ ਖਾਂ ਦੀ ਬੇਕਰਾਰ ਹੋਈ
ਲਾਲੀ ਚਿਹਰਿਆਂ ਦੀ ਸਾਰੀ ਉਡ ਗਈ ਸ਼ੋਭਾ ਮੂੰਹਾਂ ਦੀ ਵਾਂਗ ਵਿਸਾਰ ਹੋਈ
ਸਿੰਘਾਂ ਮਾਰ ਕੇ ਫੌਜ ਦੇ ਆਹੂ ਲਾਹੇ ਪੈਰ ਉਖੜੇ ਨਹੀਂ ਖਲਾਰ ਹੋਈ
ਲਾਹ ਵਿਚ ਮੈਦਾਨ ਸਥਾਰ ਦਿਤੇ, ਕਟੀ ਜਿਵੇਂ ਕਿਰਸਾਨ ਜਵਾਰ ਹੋਈ
ਤੂਤਾਂ ਪਕਿਆਂ ਦੇ ਵਾਂਗ ਝਾੜ ਸੁਟੇ ਏਹੀ ਆਣ ਕੇ ਗਰਮ ਤਲਵਾਰ ਹੋਈ

---

*ਸ਼ੇਰ ਮਹੰਮਦ ਮਲੇਰੀਆਂ ਦਾ ਸਰਦਾਰ ਸੀ, ਖਵਾਜ਼ਾ ਖਿਜ਼ਰ ਖਾਂ ਏਸ ਦਾ ਭਰਾ ਸੀ ।*

ਖਵਾਜਾ ਖਿਜਰ ਅਮਾਰੀ ਦੇ ਵਿਚ ਬੈਠਾ ਬੀਰ ਸਿੰਘ ਡਿਠਾ ਡਾਢੀ ਖਾਰ ਹੋਈ
ਗੋਲੀ ਤਕ ਕੇ ਮਥੇ ਦੇ ਵਿਚ ਮਾਰੀ, ਭੰਨ ਖੋਪਰੀ ਸਿਰ ਥੀਂ ਪਾਰ ਹੋਈ
ਡਿਗਾ ਗਰਦਨੀ ਖਾਂ ਜ਼ਮੀਨ ਉਤੇ ਜਿੰਦ ਡਿਗਦਿਆਂ ਸਾਰ ਉਡਾਰ ਹੋਈ
ਲੋਥ ਚੁਕਣੇ ਉਸ ਦੇ *ਵੀਰ ਆਏ ਮਾਰ ਗੋਲੀਆਂ ਦੀ ਇਕ ਸਾਰ ਹੋਈ
ਬਾਕੀ ਫੌਜ ਨਠੀ ਪਿਛਾਂ ਭਾਜ ਖਾ ਕੇ ਬੁਰੀ ਆਣ ਤਲਵਾਰ ਦੀ ਮਾਰ ਹੋਈ
ਹੋਈ ਸਿੰਘਾਂ ਦੀ ਜੈ ਕਰਤਾਰ ਸਿੰਘਾ, ਆਖਰ ਆਣ ਗਰੂਰ ਦੀ ਹਾਰ ਹੋਈ

ਵਾਕ ਕਵੀ

ਸਿੰਘ ਵਿਚ ਮੈਦਾਨ ਦੇ ਫਤੂਾ ਪਾ ਕੇ, ਪਏ ਸ਼ਹਿਰ ਨੂੰ ਸ਼ੋਰ ਮਚਾਇਓ ਨੇ
ਪਾਈ ਹਿਲਜੁਲੀ ਸੁਧ ਨ ਲੈਣ ਦਿਤੀ ਨਾ ਤਲਵਾਰ ਤੇ ਹੱਥ ਉਠਾਇਓ ਨੇ
ਕਤਲਆਮ ਕੀਤੀ ਉਤੇ ਜ਼ਾਲਮਾਂ ਦੇ ਤਾਕ ਤਾਕ ਦੇ ਨਾਲ ਖੜਕਾਇਓ ਨੇ
ਜਿਨ੍ਹਾਂ ਸਾਹਮਣੇ ਸਿੰਘਾਂ ਦੇ ਹੱਥ ਚੁਕੇ, ਤਲਵਾਰ ਦੀ ਧਾਰ ਲੰਘਾਇਓ ਨੇ
ਜਿਹੜਾ ਹਥ ਆਯਾ ਜੀਉਂਦਾ ਛਡਿਆ ਨ ਫੜ ਬਕਰੇ ਵਾਂਗ ਕਤਲਾਇਓ ਨੇ
ਲੋਕ ਮਾਰ ਕੇ ਜੰਦਰੇ ਨਠ ਗਏ ਸਿੰਘਾਂ ਚਾਰ ਤਰਫੀਂ ਘੇਰਾ ਪਾਇਓ ਨੇ
ਦਿਤਾ ਜਾਣ ਨ ਭਜਿਆ ਜਾਂਦਿਆਂ ਨੂੰ ਨੇਜ਼ੇ ਮਾਰ ਕੇ ਥਾਂ ਰਖਾਇਓ ਨੇ
ਨਾਲ ਨੇਜ਼ਿਆਂ ਬਰਛੀਆਂ ਚੌਂਭੜਾ ਦੇ ਜੋ ਰਖਯਾ ਪੁਛ ਪੁਛਾਇਓ ਨੇ
ਮਾਰੇ ਚੁਕ ਕੇ ਖਾਨ ਪਠਾਨ ਸਾਰੇ ਘਰੀਂ ਤੁਰਕਣਾਂ ਪਿਟਣਾ ਪਾਇਓ ਨੇ
ਕੀਤੀ ਉਹਨਾਂ ਦੀ ਉਨ੍ਹਾਂ ਦੇ ਪੇਸ਼ ਆਈ, ਜਿਹਾ ਚਾਹੀਦਾ ਸੀ ਹਥ ਲਾਇਓ ਨੇ
ਧਨ ਲੁਟਕੇ ਸਿੰਘਾਂ ਨੂੰ ਖੁਸ਼ੀ ਹੋਈ ਫੇਰ ਪਿਛਾਂਹ ਨੂੰ ਮੂੰਹ ਪਰਤਾਇਓ ਨੇ
ਖੁਲ੍ਹਾ ਖਰਚ ਮਿਲ ਗਿਆ ਕਰਤਾਰ ਸਿੰਘਾ ਸਤਿਗੁਰੂ ਦਾ ਸ਼ੁਕ੍ਰ ਮਨਾਇਓ ਨੇ

ਸਿੰਘਾਂ ਨੇ ਰੋਪੜ ਨੂੰ ਕਿਉਂ ਲੁਟਿਆ

ਸੌਂਹਾਂ ਖਾ ਪਹਾੜੀਆਂ ਗੁਰੂ ਜੀ ਤੋਂ ਜਦੋਂ ਪੁਰ ਆਨੰਦ ਛੁਡਾਇਆ ਸੀ
ਕਿਲ੍ਹਾ ਛਡਦਿਆਂ ਸਾਰ ਹੀ ਬੇਈਮਾਨਾਂ ਸੌਂਹਾਂ ਤੋੜ ਕੇ ਜੰਗ ਮਚਾਇਆ ਸੀ
ਓਧਰ ਸਿੰਘ ਬੇਦਾਹਵਾ ਦੇ ਚਲੇ ਗਏ ਏਧਰ ਫੌਜ ਪਿਛੋਂ ਜ਼ੋਰ ਪਾਇਆ ਸੀ
ਅਗੋਂ ਹੜ ਆ ਵਿਚ ਦਰਯਾ ਪਿਆ ਪਿਛੋਂ ਗੋਲਿਆਂ ਨੇ ਝੜ ਲਾਇਆ ਸੀ
ਬੜੀ ਮੁਸ਼ਕਲਾਂ ਦੇ ਨਾਲ ਪਾਰ ਹੋ ਕੇ ਏਸ ਸ਼ਹਿਰ ਨੂੰ ਸਤਿਗੁਰੂ ਆਇਆ ਸੀ

* *ਨਸਤਰ ਖਾਂ ਤੇ ਵਲੀ ਮੁਹੰਮਦ ਖਾਂ ਇਹ ਖਵਾਜਾ ਖਿਜ਼ਰ ਦੇ ਚਾਚੇ ਦੇ ਪੁੱਤਰ ਭਰਾ ਸਨ ।*

ਇਨ੍ਹਾਂ ਕਿਲ੍ਹੇ ਦੇ ਵਿਚ ਨ ਵੜਨ ਦਿਤੇ, ਬੁਰਾ ਭਲਾ ਭੀ ਆਖ ਸੁਣਾਇਆ ਸੀ
ਉਹ ਕਿੜ ਸਿੰਘਾਂ ਹੁਣ ਆਨ ਕਢੀ ਕਤਲ ਜ਼ਾਲਮਾਂ ਤਾਈਂ ਕਰਾਇਆ ਸੀ
ਲੁਟ ਮਾਰ ਕਰ ਰੋਪੜ ਕਰਤਾਰ ਸਿੰਘਾ, ਵਲ ਬੰਦੇ ਦੇ ਕਦਮ ਉਠਾਇਆ ਸੀ

ਮਾਝੇ ਦਿਆਂ ਸਿੰਘਾਂ ਨੇ ਬੰਦੇ ਬਹਾਦਰ ਨੂੰ ਆਣ ਕੇ ਮਿਲਣਾ

ਸਿੰਘਾਂ ਵਿਚ ਮੈਦਾਨ ਦੇ ਫਤ੍ਹਾ ਪਾਈ ਤੁਰਕ ਖਾਕ ਦੇ ਨਾਲ ਸਫਾ ਮਿਲ ਗਏ
ਮਾਰ ਫੌਜ ਨਵਾਬਾਂ ਦੀ ਗਾਲ ਦਿਤੀ ਧੂੜ ਨਾਲ ਉਹ ਬੇਹਯਾ ਮਿਲ ਗਏ
ਘਰੋਂ ਆਏ ਸਨ ਸਿੰਘਾਂ ਨੂੰ ਰੋਕਣੇ ਨੂੰ ਅਗੋਂ ਉਠਕੇ ਸਿੰਘ ਬਲਾ ਮਿਲ ਗਏ
ਦੇ ਜੰਗ ਦਾ ਸਾਜੋ ਸਾਮਾਨ ਗਏ ਹਥਿਆਰ ਭੀ ਬੇ ਬਹਾ ਮਿਲ ਗਏ
ਧਾਈ ਕਰਕੇ ਬੰਦੇ ਦੇ ਵਲ ਚਲੇ ਰਸਤੇ ਵਿਚ ਦੋਵੇਂ ਦਲ ਆ ਮਿਲ ਗਏ
ਏਧਰ ਸਿੰਘ ਮਝੈਲ, ਮਲਵਈ ਅਗੋਂ ਦੋਵੇਂ ਖੁਸ਼ੀ ਦੇ ਆਨ ਦਰਯਾ ਮਿਲ ਗਏ
ਸਤਿ ਸ੍ਰੀ ਅਕਾਲ ਅਕਾਲ ਕਹਿਕੇ ਸ੍ਰੀ ਵਾਹਿਗੁਰੂ ਫਤੇ ਗਜਾ ਮਿਲ ਗਏ
ਇਕ ਦੂਸਰੇ ਨੂੰ ਵੇਖ ਖੁਸ਼ੀ ਹੋਈ ਜਿਵੇਂ ਵਿਛੜੇ ਆਨ ਭਰਾ ਮਿਲ ਗਏ
ਸੁੰਦਰ ਮੁਖਾਂ ਤੇ ਲਾਲੀਆਂ ਚੜ੍ਹ ਗਈਆਂ ਆਪੋ ਵਿਚ ਜਾ ਜਫੀਆਂ ਪਾ ਮਿਲ ਗਏ
ਜਿਵੇਂ ਬੇਲੀਆਂ ਦੇ ਨਾਲ ਮਿਲ ਗਏ ਬੇਲੀ ਤਿਵੇਂ ਸਿੰਘ ਸਿੰਘਾਂ ਗਲ ਮਿਲ ਗਏ
ਚੜੇ ਜਮਾਂ ਦੇ ਦਲ ਸਰਹੰਦ ਉਤੇ ਰਾਹ ਵਿਚ ਕਰ ਇਕ ਸਲਾਹ ਮਿਲ ਗਏ
ਜੀਵ ਆਤਮਾ ਜਿਵੇਂ ਕਰਤਾਰ ਸਿੰਘਾ, ਵਿਚੋਂ ਦੂਈ ਦਾ ਭੇਦ ਮਿਟਾ ਮਿਲ ਗਏ

ਬੰਦੇ ਬਹਾਦਰ ਨੇ ਸਭਨਾਂ ਸਿੰਘਾਂ ਨੂੰ ਪੁਕਾਰ ਕੇ ਕਹਿਣਾ

ਬੰਦੇ ਸਭ ਦਾ ਜਾਂਦਿਆਂ ਮਾਨ ਕੀਤਾ ਅਗੋਂ ਸਿੰਘ ਭੀ ਹੋਏ ਬਲਿਹਾਰਨਾ ਜੀ
ਦਿਲੋਂ ਜਾਣਿਆਂ ਗੁਰੂ ਦਾ ਰੂਪ ਬੰਦਾ, ਤਨ ਮਨ ਕੀਤਾ ਉਸ ਤੋਂ ਵਾਰਨਾ ਸੀ
ਡੇਰੇ ਲਾ ਕੇ ਬੈਠ ਗਏ ਸਿੰਘ ਸਾਰੇ ਬਾਣੀ ਪੜ੍ਹਨ ਲਗੇ ਸੋਹਨੀ ਧਾਰਨਾ ਜੀ
ਹੋਈ ਦੇਗ ਤਿਆਗ ਪ੍ਰਸ਼ਾਦ ਕੀਤਾ ਝਟ ਮਾਂਦਰੀ ਤਾਈਂ ਉਤਾਰਨਾ ਜੀ
ਬੰਦੇ ਕਰ ਕੇ ਸਭ ਸਰਦਾਰ ਕਠੇ ਕੀਤਾ ਸਭਾ ਦੇ ਵਿਚ ਉਚਾਰਨਾ ਜੀ
ਸੁਣੋ ਖਾਲਸਾ ਸਭ ਧਿਆਨ ਧਰ ਕੇ ਇਕ ਬੇਨਤੀ ਅਰਜ਼ ਗੁਜ਼ਾਰਨਾ ਜੀ
ਦਿਤੀ ਆਗਿਆ ਗੁਰਾਂ ਜੋ ਤੁਸਾਂ ਤਾਈਂ ਚਾਹੀਏ ਓਸਨੂੰ ਪਾਲ ਦਿਖਾਰਨਾ ਜੀ
ਬਾਕੀ ਜ਼ਾਲਮਾਂ ਦੀ ਪਿਛੋਂ ਖਬਰ ਲੈਣੀ, ਪਹਿਲਾਂ ਚਲ ਵਜ਼ੀਦੇ ਨੂੰ ਮਾਰਨਾ ਜੀ

ਨਾਲ ਇੱਟ ਦੇ ਇੱਟ ਖੜਕਾ ਦੇਣੀ, ਅੱਗ ਲਾ ਸਰਹੰਦ ਨੂੰ ਸਾੜਨਾ ਜੀ
ਫੜ ਕਾਜੀਆਂ ਸੱਯਦਾਂ ਬੁਚੜਾਂ ਨੂੰ ਲੁਟ ਪੁਟ ਕੇ ਖੂਬ ਉਜਾੜਨਾ ਜੀ
ਫੇਰ ਚਲ ਪਹਾੜ ਦੇ ਰਾਜਿਆਂ ਤੇ ਖੰਡਾ, ਖਿਚ ਕੇ ਹੱਥ ਉਲਾਰਨਾ ਜੀ
ਮਾਰ ਜ਼ਾਲਮਾਂ ਪੰਮਿਆਂ ਦਗੇਬਾਜ਼ਾਂ, ਫਰਜ਼ ਗੁਰਾਂ ਦਾ ਸਿਰੋਂ ਉਤਾਰਨਾ ਜੀ
ਆਕੀ ਵਿਚ ਪੰਜਾਬ ਨਾ ਰਹਿਣ ਦੇਣਾ, ਝੰਡਾ ਖਾਲਸੇ ਦਾ ਝੁਲਾਰਨਾ ਜੀ
ਜੜ੍ਹ ਪਾਪ ਦੀ ਪੁਟ ਕੇ ਦੂਰ ਕਰਨੀ, ਫੇਰ ਜਗ ਤੇ ਧਰਮ ਖਿਲਾਰਨਾ ਜੀ
ਗਊ ਘਾਤ ਦਾ ਨਾਮ ਨਾ ਰਹਿਣ ਦੇਣਾ, ਫੜ ਘਾਤੀਆਂ ਬੀਜ ਉਖਾੜਨਾ ਸੀ
ਰਾਜ ਖਾਲਸਾ ਕਰੇ ਕਰਤਾਰ ਸਿੰਘਾ, ਦੇਖੋ ਏਸ ਅਕਾਲ ਦਾ ਕਾਰਨਾ ਜੀ

ਵਾਕ ਕਵੀ

ਆ ਸਾਕੀਆ ਦੇ ਸ਼ਰਾਬ ਮੈਨੂੰ ਗਮੀ ਦੂਰ ਹੋ ਹਿਤ ਆਨੰਦ ਹੋਵੇ
ਔਣ ਦਿਲ ਤੋਂ ਸ਼ੇਅਰ ਉਬਾਲ ਖਾ ਕੇ ਕਲਮ ਲਿਖਦਿਆਂ ਮੂਲ ਨਾ ਬੰਦ ਹੋਵੇ
ਹੋਵੇ ਸ਼ੇਅਰ ਦੇ ਵਿਚ ਤਾਸੀਰ ਕੋਈ ਪੜ੍ਹਨ ਵਾਲਿਆਂ ਚਿੱਤ ਪਸੰਦ ਹੋਵੇ
ਲੋਕ ਪੜ੍ਹਦਿਆਂ ਸਾਰ ਹੋ ਜਾਣ ਖੁਸ਼ੀ ਜਿਵੇਂ ਬਾਲ ਖਾ ਕੇ ਖੁਸ਼ੀ ਕੰਦ ਹੋਵੇ
ਦਿਲ ਜਾਣ ਖਿਚੇ ਪੜ੍ਹਨ ਵਾਲਿਆਂ ਦੇ ਵਿਚ ਏਹੀ ਪਰੇਮ ਦੀ ਤੰਦ ਹੋਵੇ
ਹੋਵੇ ਸ਼ੇਅਰ ਮਸ਼ਹੂਰ ਜਹਾਨ ਅੰਦਰ, ਜਿਵੇਂ ਵਿਚ ਅਕਾਸ਼ ਦੇ ਚੰਦ ਹੋਵੇ
ਪੜ੍ਹ ਸੂਰਮੇ ਏਸ ਨੂੰ ਖੁਸ਼ੀ ਹੋਵਣ ਜਿਵੇਂ ਸਿਕਦਿਆਂ ਘਰ ਫਰਜ਼ੰਦ ਹੋਵੇ
ਸਾਰਾ ਲਿਖ ਅਹਿਵਾਲ ਕਰਤਾਰ ਸਿੰਘ ਅਗੇ ਜਿਸ ਤਰ੍ਹਾਂ ਨਾਲ ਸਰਹੰਦ ਹੋਵੇ

ਸਿੰਘਾਂ ਦੀ ਸਰਹੰਦ ਉਤੇ ਚੜਨ ਲਗਿਆਂ ਅਕਾਲ ਪੁਰਖ ਅਗੇ ਬੇਨਤੀ

ਦੀਨਾ ਨਾਥ ਕਰੀ ਦਯਾ ਮਿਹਰ ਸਾਡੇ ਉਤੇ ਪੰਥ ਦੇ ਨਿਤ ਦਯਾਲ ਰਹਿਨਾ
ਤੇਰੀ ਸ਼ਰਨ ਡਿਗੇ ਤੂੰ ਹੀ ਪਾਲਨਾ ਈਂ ਨਿਤ ਸੇਵਕਾਂ ਦਾ ਰਛਪਾਲ ਰਹਿਨਾ
ਤੇਰੇ ਬਾਝ ਨ ਆਸਰਾ ਕੋਈ ਸਾਡਾ, ਸਾਡੀ ਪੁਸ਼ਤ ਪਨਾਹ ਗੋਪਾਲ ਰਹਿਨਾ
ਵਾਧ ਘਾਟ ਸਦਾ ਕਰੀਂ ਰਖਯਾ ਤੂੰ, ਅੰਗ ਸੰਗ ਸਦਾ ਸਾਡੇ ਨਾਲ ਰਹਿਨਾ
ਤੂੰਹੀ ਪਿਤਾ ਸਾਡਾ, ਸਾਡਾ ਫਿਕ੍ਰ ਤੈਨੂੰ, ਨਿਗ੍ਹਾਬਾਨ ਸਾਨੂੰ ਜਾਣ ਵਾਲ ਰਹਿਨਾ
ਦੋਖੀ ਦੁਸ਼ਮਨਾਂ ਦਾ ਮਾਰ ਨਾਸ ਕਰੀਂ ਹਰ ਵਕਤ ਸਾਡਾ ਰਖਵਾਲ ਰਹਿਨਾ
ਇਹੋ ਮੰਗਦਾ ਖਾਲਸਾ ਤੁਧ ਪਾਸੋਂ, ਤੇਰਾ ਪੰਥ ਤੇ ਨਿਤ ਖਿਆਲ ਰਹਿਨਾ

ਲਗੇ ਚੋਟ ਨ ਅਸਾਂ ਨੂੰ ਦੁਸ਼ਮਨਾਂ ਦੀ, ਸਾਡੇ ਸਿਰ ਉਤੇ ਹੋ ਕੇ ਢਾਲ ਰਹਿਨਾ
ਸਾਡੀ ਫਤ੍ਹਾ ਰਹੇ ਹਰ ਮੈਦਾਨ ਅੰਦ੍ਰ, ਚਿਤੋਂ ਮੰਗਦੇ ਨਿਤ ਖੁਸ਼ਹਾਲ ਰਹਿਨਾ
ਦਿਨੋਂ ਦਿਨ ਵਧੇ ਪ੍ਰਤਾਪ ਸਾਡਾ ਹਾਲ ਜ਼ਾਲਮਾਂ ਨਿਤ ਜਵਾਲ ਰਹਿਨਾ
ਚਿਹਰੇ ਜ਼ਾਲਮਾਂ ਦੇ ਪੀਲੇ ਜ਼ਰਦ ਹੋਵਨ, ਮੁਖ ਸਿੰਘਾਂ ਦਾ ਖੁਸ਼ੀ ਤੇ ਲਾਲ ਰਹਿਨਾ
ਝੰਡਾ ਧੂਮ ਵਾਲਾ ਝੁਲੇ ਦੇਸ਼ ਅੰਦ੍ਰ, ਚਾਹੀਏ ਜ਼ੁਲਮ ਦਾ ਬੁਰਜ ਪਾਮਾਲ ਰਹਿਨਾ
ਸੂਰਜ ਵਾਂਗ ਚਮਕਾਰ ਪਏ ਖਾਲਸੇ ਦਾ ਤੁਰਕ ਬੁਝਯਾ ਵਾਂਗ ਮਸਾਲ ਰਹਿਨਾ
ਵਿਚ ਜੰਗ ਦੇ ਪੰਥ ਦੀ ਜੈ ਹੋਵੇ, ਸਿਰ ਵੈਰੀਆਂ ਗਜਿਆ ਕਾਲ ਰਹਿਨਾ
ਤੇਰਾ ਪੰਥ ਤੂੰ ਬਿਰਦ ਦੀ ਲਾਜ ਰਖੀਂ, ਰਾਖਾ ਪੰਥ ਦਾ ਨਿਤ ਅਕਾਲ ਰਹਿਨਾ
ਨਿਤ ਧਰਮ ਦੀ ਜੈ ਕਰਤਾਰ ਸਿੰਘਾ ਸਦਾ ਜ਼ਾਲਮਾਂ ਦਾ ਮੰਦਾ ਹਾਲ ਰਹਿਨਾ

ਤਥਾ

ਕਿਸੇ ਹੋਰ ਦਾ ਆਸਰਾ ਨਹੀਂ ਸਾਨੂੰ, ਸਾਡੇ ਸਿਰ ਤੇ ਹਥ ਭਗਵਾਨ ਰਖੀਂ
ਪਿਤਾ ਵਾਂਗ ਕਰੀਂ ਸਾਡੀ ਪਾਲਣਾ ਤੂੰ, ਸਾਨੂੰ ਜਾਣ ਕੇ ਬਾਲ ਅੰਵਾਨ ਰਖੀਂ
ਤੇਰਾ ਆਸਰਾ ਇਕ ਜਹਾਨ ਅੰਦਰ, ਜੈ ਖਾਲਸੇ ਦੀ ਹਰ ਮੈਦਾਨ ਰਖੀਂ
ਰਖੀਂ ਦੁਸ਼ਮਣਾਂ ਦੇ ਉਤੇ ਪਿਆ ਦਾਬਾ, ਝੰਡੇ ਝੂਲਦੇ ਲਾਲ ਨਿਸ਼ਾਨ ਰਖੀਂ
ਬਾਗ ਪੰਥ ਦਾ ਰਹੇ ਹਮੇਸ਼ ਖਿੜਿਆ, ਵਾੜੀ ਵੈਰੀਆਂ ਸਦਾ ਵੈਰਾਨ ਰਖੀਂ
ਸੋਗ ਜ਼ਾਲਮਾਂ ਦੇ ਘਰ ਪਿਆ ਰਹੇ ਝੁਗੇ ਖਾਲਸੇ ਦੇ ਅਵਾਦਾਨ ਰਖੀਂ
ਦੇਗ ਤੇਗ ਰਹੇ ਹੱਥ ਖਾਲਸੇ ਦੇ ਜ਼ਾਲਮ ਜ਼ੋਰ ਸਦਾ ਪਸ਼ੇਮਾਨ ਰਖੀਂ
ਰੰਗ ਰਾਗ ਬਖਸ਼ੀਂ ਸਦਾ ਧਰਮੀਆਂ ਨੂੰ ਘਰ ਪਾਪੀਆਂ ਦੇ ਸੁੰਨਸਾਨ ਰਖੀਂ
ਕੌੜੀ ਵੇਲ ਵਾਂਗੂੰ ਵਧੇ ਖਾਲਸਾ ਇਹ ਸਦਾ ਜ਼ਾਲਮਾਂ ਨੂੰ ਬੇ-ਨਿਸ਼ਾਨ ਰਖੀਂ
ਹੋਵੇ ਧਰਮ ਦਾ ਫੇਰ ਜੈਕਾਰ ਸਾਰੇ ਨੌਬਤ ਵਜਦੀ ਵਿਚ ਜਹਾਨ ਰਖੀਂ
ਯੋਧੇ ਬੀਰ ਬਲੀ ਰਹਿਣ ਪੰਥ ਅੰਦਰ ਸੂਰੇ ਗੱਜਦੇ ਸਦਾ ਮੈਦਾਨ ਰਖੀਂ
ਕੋਈ ਸਾਹਮਣੇ ਹੋ ਨ ਦਮ ਮਾਰੇ ਧਾਂਕ ਵਿਚ ਪਈ ਹਿੰਦੁਸਤਾਨ ਰਖੀਂ
ਰਖੀਂ ਖਾਲਸੇ ਦਾ ਏਕਾ ਜਥੇਬੰਦੀ ਹਿਤ ਸਕਿਆਂ ਵੀਰਾਂ ਸਮਾਨ ਰਖੀਂ
ਇਕ ਦੂਸਰੇ ਨੂੰ ਵੇਖ, ਵੇਖ ਜੀਵੇ, ਉਤੇ ਆਜਜ਼ਾਂ ਦੇ ਦਯਾਵਾਨ ਰਖੀਂ
ਸਿਖੀ ਸਿਦਕ ਨਿਬਾਹੀਏ ਨਾਲ ਸਾਸਾਂ ਹੁੰਦੇ ਧਰਮ ਤੇ ਨਿਤ ਕੁਰਬਾਨ ਰਖੀਂ

ਮੂਜ਼ੀ ਗਿੱਦੜਾਂ ਵਾਂਗ ਨ ਦਿਲ ਦੇਈਂ ਵਿਚ ਬੀਰਤਾ ਮਦਾਂ ਮਸਤਾਨ ਰਖੀਂ
ਪਿੱਠ ਦੇ ਨ ਨਠੀਏ ਜੰਗ ਵਿਚੋਂ ਮੱਥਾ ਸਾਹਮਣਾ ਹੇਠ ਕਿਰਪਾਨ ਰਖੀਂ
ਸਿੰਘ ਧਰਮ ਤੇ ਉਤੇ ਸ਼ਹੀਦ ਹੋਵਨ ਸਾਡਾ ਫਖਰ ਇਹ ਬੜਾ ਗੁਮਾਨ ਰਖੀਂ
ਤਖਤ ਤਾਜ ਬਖਸ਼ੀਂ ਸਿਰ ਖਾਲਸੇ ਦੇ ਸਾਰੇ ਦੇਸ ਉਤੇ ਹੁਕਮਰਾਨ ਰਖੀਂ
ਕਿਲ੍ਹੇ ਕੋਟ ਸਾਰੇ ਸਾਡੀ ਤਾਬਿਆ ਕਰ ਆਕੀ ਕੋਈ ਨ ਮੁਗਲ ਪਠਾਨ ਰਖੀਂ
ਆਪੋ ਵਿਚ ਪਿਆਰ ਦੇ ਨਾਲ ਰਹੀਏ ਇਕ ਦੂਜੇ ਉਤੇ ਦੇਂਦੇ ਜਾਨ ਰਖੀਂ
ਰਹੇ ਵਾਂਗ ਭਰਾਵਾਂ ਦੇ ਹਿਤ ਸਾਡਾ, ਦੁਖ ਸੁਖ ਦੀ ਸਾਂਝ ਪਛਾਨ ਰਖੀਂ
ਬੇ-ਮੁਖ ਨ ਹੋਈਏ ਗੁਰਾਂ ਵਲੋਂ, ਸਾਡੇ ਚਿੱਤ ਭਰੋਸੇ ਦਾ ਤਾਨ ਰਖੀਂ
ਗੁਰਬਾਣੀ ਦੇ ਨਾਲ ਰਹੇ ਜੋੜ ਜੁੜਿਆ ਨਿਤ ਆਜਜ਼ਾਂ ਨੂੰ ਦੇਂਦੇ ਦਾਨ ਰਖੀਂ
ਮਨਮੁਖ ਪ੍ਰਹਾਰ ਗੁਰਮੁਖ ਮੇਲੀਂ ਭਾਣਾ ਮੰਨਦੇ ਵਿਚ ਗਲਤਾਨ ਰਖੀਂ
ਪਰਲੇ ਕਾਲ ਤੀਕਰ ਜਸ ਖਾਲਸੇ ਦਾ, ਚੰਦ ਚਮਕਦਾ ਵਿਚ ਅਸਮਾਨ ਰਖੀਂ
ਤੇਰੀ ਆਸ ਤੇ ਮਾਰ ਸਰਹੰਦ ਲੈਣੀ, ਸਾਡੇ ਵਲ ਕਰਤਾਰ ਧਿਆਨ ਰਖੀਂ
ਮਦਦ ਗੁਰਾਂ ਦੀ ਮੰਗ ਕਰਤਾਰ ਸਿੰਘਾ ਬੁਧ ਆਪਣੀ ਤੇ ਨ ਤੂੰ ਮਾਨ ਰਖੀਂ

### ਖਾਲਸੇ ਦੀ ਸਤਿਗੁਰਾਂ ਅਗੇ ਬੇਨਤੀ

ਹੱਥ ਜੋੜ ਕੇ ਸਿੰਘਾਂ ਅਰਦਾਸ ਕੀਤੀ, ਕਲਗੀ ਵਾਲਿਆ ਪੰਥ ਦਾ ਅੰਗ ਰਖੀਂ
ਤੇਰੇ ਆਸਰੇ ਤੇ ਅਸਾਂ ਲੱਕ ਬੱਧਾ, ਸਾਡੀ ਰਖਿਆ ਵਿਚ ਤੂੰ ਜੰਗ ਰਖੀਂ
ਤੇਰੇ ਬਾਝ ਨਹੀਂ ਕੁਝ ਕਰਨ ਜੋਗੇ, ਸਾਡੇ ਸਿਰ ਤੇ ਸਾਇਆ, ਨਿਸੰਗ ਰਖੀਂ
ਹੋਵੇ ਪੰਥ ਦੀ ਫਤੇ ਮੈਦਾਨ ਅੰਦਰ, ਬਲੀ ਗਜਦੇ ਸਿੰਘ ਨਿਹੰਗ ਰਖੀਂ
ਤੂੰ ਪਿਤਾ ਅਸੀਂ ਤੇਰੇ ਬਾਲ ਬਚੇ ਸਾਨੂੰ ਬਚਿਆਂ ਵਾਂਗ ਉਛੰਗ ਰਖੀਂ
ਤੇਰਾ ਖਾਲਸਾ ਹਰ ਮੈਦਾਨ ਗੱਜੇ ਨਿਤ ਚਲਦੇ ਤੀਰ ਤੁਫੰਗ ਰਖੀਂ
ਜਤੀ ਸਤੀ ਬਲੀ ਤੇਰਾ ਪੰਥ ਹੋਵੇ ਛਾਲਾਂ ਮਾਰਦੇ ਵਾਂਗ ਕੁਰੰਗ ਰਖੀਂ
ਲਾ ਜ਼ਾਲਮਾਂ ਨੂੰ ਅਗੇ ਵਾਂਗ ਹਰਨਾਂ ਸਿੰਘ ਕੁਦਦੇ ਵਾਂਗ ਪਲੰਗ ਰਖੀਂ
ਤੇਰਾ ਖਾਲਸਾ ਨਿਤ ਖੁਸ਼ਹਾਲ ਰਹੇ ਦਿਲ ਜ਼ਾਲਮਾਂ ਦੇ ਸਦਾ ਤੰਗ ਰਖੀਂ
ਰਿਧ ਸਿਧ ਬਖਸ਼ੀਂ ਘਰ ਸੇਵਕਾਂ ਦੇ, ਘਰ ਪਾਪੀਆਂ ਭੁਜਦੀ ਭੰਗ ਰਖੀਂ
ਰਹੇ ਗਜਦਾ ਖਾਲਸਾ ਦੁਸ਼ਮਨਾਂ ਤੇ ਚੜ੍ਹੀ ਵਿਚ ਅਕਾਸ਼ ਪਤੰਗ ਰਖੀਂ

ਹਾਥੀ ਝੂਲਦੇ ਰਹਿਣ ਦਵਾਰਿਆਂ ਤੇ ਤਾਜ਼ੀ ਹਿਣਕਦੇ ਨਿਤ ਤੁਰੰਗ ਰਖੀਂ
ਦੇਗ ਤੇਗ ਰਹੇ ਫਤਹਿ ਖਾਲਸੇ ਦੀ ਪਰਲੇ ਕਾਲ ਤੋੜੀ ਇਹੋ ਰੰਗ ਰਖੀਂ
ਲੜਨ ਮਰਨ ਤੋਂ ਡਰੇ ਨ ਸਿੰਘ ਤੇਰਾ, ਪੰਥ ਖਾਲਸਾ ਸਦਾ ਨਿਹੰਗ ਰਖੀਂ
ਬੀਰ ਰਸ ਬਖਸ਼ੀਂ ਪੰਥ ਆਪਣੇ ਨੂੰ ਚਿੱਤ ਜੰਗ ਦੀ ਨਿਤ ਉਮੰਗ ਰਖੀਂ
ਚੇਹਰੇ ਸਿੰਘਾਂ ਦੇ ਚਮਕਦੇ ਲਾਲ ਦਿਸਨ ਅਤੇ ਦੁਸ਼ਮਨਾਂ ਤਾਪ ਤੇ ਖੰਗ ਰਖੀਂ
ਅਸੀਂ ਧਰਮ ਦੇ ਜੰਗ ਤੇ ਚੜਨ ਲਗੇ ਸਚੇ ਪਾਤਸ਼ਾਹ ਤੂੰ ਸਾਡਾ ਸੰਗ ਰਖੀਂ
ਮਾਰੇ ਖਾਲਸਾ ਚੁੰਗੀਆਂ ਸ਼ੇਰ ਵਾਂਗੂੰ, ਪਾਪੀ ਜ਼ਾਲਮਾਂ ਦੀ ਭੰਨੀ ਟੰਗ ਰਖੀਂ
ਐਸਾ ਧਰਮ ਦਾ ਆਣ ਕੇ ਯੁਧ ਹੋਵੇ, ਵੇਖ ਕੁਲ ਜਹਾਨ ਨੂੰ ਦੰਗ ਰਖੀਂ
ਸਿੰਘ ਲੈਣ ਉਡਾਰੀਆਂ ਵਾਂਗ ਬਾਜਾਂ ਫੌਜ ਤੁਰਕ ਦੇ ਵਾਂਗ ਕੁਲੰਗ ਰਖੀਂ
ਮੱਥਾ ਬਾਦਸ਼ਾਹੀ ਨਾਲ ਡਾਹੁਣ ਲਗੇ, ਸਚੇ ਪਾਤਸ਼ਾਹ ਆਪਣਾ ਲੰਗ ਰਖੀਂ
ਹੱਥ ਜੋੜ ਲੈ ਮੰਗ ਕਰਤਾਰ ਸਿੰਘਾ ਮੇਰੀ ਸ਼ਾਇਰੀ ਦਾ ਸੋਹਣਾ ਢੰਗ ਰਖੀਂ

ਬੰਦੇ ਬਹਾਦਰ ਦੀ ਸਰਹੰਦ ਉਤੇ ਚੜ੍ਹਾਈ ਤੇ ਵਜ਼ੀਦ ਖਾਂ ਦੀ ਪਰੇਸ਼ਾਨੀ

ਸਿੰਘ ਸੋਧ ਅਰਦਾਸ ਤਿਆਰ ਹੋਏ, ਆਸ ਰਖ ਲਈ ਇਕ ਭਗਵਾਨ ਉਤੇ
ਕਮਰਾਂ ਕਸੀਆਂ ਨਾਮ ਲੈ ਸਤਿਗੁਰਾਂ ਦਾ, ਜ਼ੋਰ ਪਾਇਆ ਫਤਾ ਗਜਾਨ ਉਤੇ
'ਹਮਰੇ ਦੁਸ਼ਟ ਸਭੈ ਤੁਮ ਘਾਵਹੁ' ਇਹ ਸਭ ਦੀ ਸ਼ਬਦ ਜ਼ਬਾਨ ਉਤੇ
ਵਜੀ ਚੋਬ ਨਗਾਰੇ ਤੇ ਆਨ ਦੂਹਰੀ ਚਲੇ ਚੜ ਕੇ ਜੰਗ ਮੈਦਾਨ ਉਤੇ
ਵਖੋ ਵਖ ਚਲੇ ਜਥੇ ਦੋ ਹੋ ਕੇ ਨਾਲ ਖੁਸ਼ੀ ਦੇ ਯੁਧ ਮਚਾਨ ਉਤੇ
ਪਰਾ ਬੰਨ੍ਹਿਆਂ ਇਕ ਮਲਵਈਆਂ ਨੇ ਦੂਜੀ ਤਰਫ ਮਝੈਲ ਸੁਜਾਨ ਉਤੇ
ਧਰਮ ਜੰਗ ਦਾ ਸਭ ਨੂੰ ਚਾਅ ਚੜ੍ਹਿਆ ਭਖਨ ਲਾਲੀਆਂ ਹਰ ਜਵਾਨ ਉਤੇ
ਨਾਲ ਖੁਸ਼ੀ ਦੇ ਮਾਰਦੇ ਸਿੰਘ ਛਾਲਾਂ, ਚਲੇ ਚਿਤਰੇ ਜਿਵੇਂ ਮ੍ਰਿਗਾਨ ਉਤੇ
ਸੋਹਣੇ ਸੂਰਮੇ ਮਾਵਾਂ ਦੇ ਪੁਤ ਬਾਂਕੇ ਅਗੇ ਲਗ ਪਏ ਹਥ ਦਿਖਾਨ ਉਤੇ
ਚੜੇ ਲਾਡਲੇ ਦਸਵੇਂ ਪਾਤਸ਼ਾਹ ਦੇ ਇਕ ਧਰਮ ਦੀ ਜੈ ਬੁਲਾਨ ਉਤੇ
ਚੋਰ ਧਾੜਵੀ ਦੇਸ ਦੇ ਆਨ ਰਲੇ, ਲੁਟਾਂ ਲੁਟ ਕੇ ਘਰੀਂ ਲੈ ਜਾਨ ਉਤੇ
ਰਿਹਾ ਫੌਜ ਦਾ ਅੰਤ ਸ਼ੁਮਾਰ ਨਾਹੀਂ ਧੂੜਾਂ ਚਲੀਆਂ ਉਡ ਅਸਮਾਨ ਉਤੇ
ਬੰਦਾ ਚਲਿਆ ਜਿਉਂ ਰਾਮ ਚੰਦਰ ਚੜ੍ਹਿਆ ਲੰਕਾ ਵਾਂਗ ਸਰਹੰਦ ਲੁਟਾਨ ਉਤੇ

ਕੈਰੋਂ ਪਾਂਡਵਾਂ ਦਾ ਯੁਧ ਹੋਣ ਲਗਾ ਹੋਈ ਖਬਰ ਮਸ਼ਹੂਰ ਜਹਾਨ ਉਤੇ
ਤੋਪਾਂ ਰਹਿਕਲੇ ਜੋੜ ਜੰਬੂਰਿਆਂ ਦੇ ਜਾਂਦੇ ਝੂਲਦੇ ਲਾਲ ਨਿਸ਼ਾਨ ਉਤੇ
ਚਲੇ ਸਿੰਘ ਸਰਹੰਦ ਦੇ ਕਾਲ ਵਾਂਗੂੰ ਜਿਵੇਂ ਪਿਆ ਨਾਦਰ ਹਿੰਦੁਸਤਾਨ ਉਤੇ
ਚਲੀ ਫੌਜ ਸਕੰਦਰੀ ਮਾਰ ਧੌਂਸਾ ਗੁਸਾ ਖਾ ਦਾਰਾ ਸੁਲਤਾਨ ਉਤੇ
ਪਈਆਂ ਖਬਰਾਂ ਜਾਂ ਵਜ਼ੀਦ ਖਾਂ ਨੂੰ ਕਹਿਰ ਵਰਤਿਆ ਓਸਦੀ ਜਾਨ ਉਤੇ
ਪਈ ਘਾਟ ਕਲੇਜੇ ਨੂੰ ਸੁਣਦਿਆਂ ਈਂ ਲਾਲੀ ਰਹੀ ਨ ਜ਼ਰਾ ਭੀ ਖਾਨ ਉਤੇ
ਓਹਨੂੰ ਸੁਝ ਗਈ ਹੁਣ ਛਡਦੇ ਨਹੀਂ ਸਿੰਘ ਚੜ੍ਹੇ ਨੇ ਮਰਨ ਮਰਾਨ ਉਤੇ
ਏਹਨਾਂ ਭਜਿਆਂ ਭੀ ਨਹੀਂ ਜਾਣ ਦੇਣਾ ਸੁਕੇ ਹੋਠ ਤੇ ਫੇਰੇ ਜ਼ਬਾਨ ਉਤੇ
ਭਜ ਜਾਣ ਨੂੰ ਰਾਹ ਨਾ ਕੋਈ ਲਭੇ ਨਾ ਦਿਲ ਪਏ ਤੇਗ ਉਠਾਨ ਉਤੇ
ਕੋਈ ਨਾ ਹਮਾਇਤੀ ਨਜ਼ਰ ਆਵੇ ਬਾਦਸ਼ਾਹ ਰੁਝਾ ਦਖਨਾਨ ਉਤੇ
ਕਦੇ ਆਖਦਾ ਭਜ ਜਾਂ ਜਾਨ ਲੈ ਕੇ ਕਦੇ ਸਟਦਾ ਹਥ ਮਿਆਨ ਉਤੇ
ਕਦੇ ਸ਼ੇਰ ਬਣੇ ਕਦੇ ਬਣੇ ਗਿਦੜ ਕਦੇ ਕੁਦਦਾ ਜੰਗ ਮਚਾਨ ਉਤੇ
ਕਦੇ ਆਖਦਾ ਸਿਖ ਇਹ ਚੀਜ ਕੀ ਨੇ ਮਾਣ ਆਉਂਦਾ ਦੇਖ ਮਸਾਨ ਉਤੇ
ਮੁਕਤਸਰ ਦੇ ਜੰਗ ਨੂੰ ਯਾਦ ਕਰਕੇ ਪਕਾ ਹੋ ਜਾਂਦਾ ਵਜ ਜਾਣ ਉਤੇ
ਬਣੀ ਸੱਪ ਚਚੂੰਧ ਦੀ ਗਲ ਆ ਕੇ ਸੂਬਾ ਝੂਰਦਾ ਪਾਪ ਕਮਾਣ ਉਤੇ
ਜਹੀ ਕਰੇ ਤਹੀ ਭਰੇ ਕਰਤਾਰ ਸਿੰਘਾ ਇਹ ਮਿਸਾਲ ਮਸ਼ਹੂਰ ਜਹਾਨ ਉਤੇ
ਜਦੋਂ ਵਿਚ ਸਰਹੰਦ ਦੇ ਖਬਰ ਹੋਈ ਲੋਕ ਸੁਣਦਿਆਂ ਸਾਰ ਘਬਰਾਨ ਉਤੇ

ਸਿੰਘਾਂ ਦੀ ਚੜ੍ਹਾਈ ਦੀ ਖਬਰ ਸੁਣ ਕੇ ਸਰਹੰਦ ਦੇ ਲੋਕਾਂ ਨੇ ਘਬਰਾਣਾ

ਆਪੋ ਆਪਣਾ ਸਭ ਨੂੰ ਫਿਕਰ ਪਿਆ ਬਹਿ ਬਹਿ ਦਲੀਲ ਦੁੜਾਨ ਲਗੇ
ਬਚੇ ਪਿਟਦੇ ਲੋਕ ਵਜ਼ੀਦ ਖਾਂ ਦੇ ਮੂੰਹ ਆਉਂਦੀ ਗਾਹਲ ਸੁਨਾਨ ਲਗੇ
ਰੱਬਾ ਜੜ੍ਹ ਪੁਟੀਂ ਇਹਦੀ ਜਗ ਉਤੋਂ ਕੀਤੇ ਪਾਪ ਇਹਦੇ ਸਾਨੂੰ ਆਨ ਲਗੇ
ਏਸ ਪਾਪ ਕੀਤਾ ਪਾਪੀ ਹਤਿਆਰੇ ਇਹਦੇ ਪਾਪ ਸਾਨੂੰ ਮਰਵਾਨ ਲਗੇ
ਖਬਰੇ ਕੀ ਹੁਣ ਬਣੇਗੀ ਭਾ ਸਾਡੇ ਵਿਚ ਟਬਰਾਂ ਬਹਿ ਪਛੋਤਾਨ ਲਗੇ
ਬੇੜਾ ਡੋਬ ਸਰਹੰਦ ਦਾ ਦੇਣਗੇ ਹੁਣ ਜਿਹੜੇ ਸਿੰਘਾਂ ਦੇ ਚੜ੍ਹਨ ਤੂਫਾਨ ਲਗੇ
ਸੁਚਾ ਨੰਦ ਨੂੰ ਦੇਂਵਦੇ ਸਭ ਗਾਲੀਂ ਬੋਲਣ ਬੁਰੀ ਥੋਂ ਬੁਰੀ ਜ਼ਬਾਨ ਲਗੇ

ਵੇਲੇ ਬੀਤ ਗਏ ਨੂੰ ਪਏ ਝੂਰਦੇ ਨੇ ਸੂਕੇ ਲਹੂ ਤੇ ਹੋਣ ਹੈਰਾਨ ਲਗੇ
ਧਨ ਦੇ ਛੁਡਾਇਏ ਨ ਸਾਹਿਬਜ਼ਾਦੇ ਓਹੋ ਧਨ ਐਵੇਂ ਹੁਣ ਜਾਣ ਲਗੇ
ਝੂਠੇ ਨੰਦ ਪਾਪੀ ਸਾਨੂੰ ਰੋਕਿਆ ਸੀ ਬੇਟੇ ਗੁਰੂ ਦੇ ਜਦੋਂ ਛੁਡਾਨ ਲਗੇ
ਜੇ ਤਾਂ ਪਤਾ ਹੁੰਦਾ ਭਲਾ ਖਟ ਲੈਂਦੇ ਵੇਲਾ ਬੀਤਿਆ ਹੁਣ ਨ ਤਾਨ ਲਗੇ
ਧਨ ਭਲੇ ਤੇ ਲਾ ਨਾ ਭਲਾ ਕੀਤਾ ਹੁਣ ਮੁਫਤ ਦੇ ਵਿਚ ਗਵਾਨ ਲਗੇ
ਵਿਚ ਵਿਚ ਲਗੇ ਝੁਰਨ ਧਨਾਂ ਵਾਲੇ ਜਾਨ ਗਮ ਦੇ ਨਾਲ ਪਰਾਨ ਲਗੇ
ਸ਼ਾਹੂਕਾਰਾਂ ਨੂੰ ਗਸ਼ ਤੇ ਗਸ਼ ਪੈਂਦੇ ਅਗੋਂ ਡਰਦਿਆਂ ਨੂੰ ਦਸਤ ਆਨ ਲਗੇ
ਹੋਣ ਸ਼ਹਿਰ ਦੇ ਵਿਚ ਹੜਤਾਲ ਲਗੀ ਬੰਦ ਖਤਰੀ ਕਰਨ ਦੁਕਾਨ ਲਗੇ
ਜ਼ਰਾਂ ਵਾਲਿਆਂ ਨੂੰ ਫਿਕਰ ਜ਼ਰਾਂ ਦੇ ਪਏ ਜ਼ਰ ਜ਼ਿਮੀਂ ਦੇ ਵਿਚ ਦਬਾਨ ਲਗੇ
ਗਹਿਣੇ ਕਪੜੇ ਕੀਮਤੀ ਸਭ ਚੀਜ਼ਾਂ ਕਢ ਕਢ ਕੇ ਲੋਕ ਛਪਾਨ ਲਗੇ
ਬੰਦ ਕਰ ਬੈਠੇ ਕਾਰੋਬਾਰ ਸਾਰੇ ਭਜ ਜਾਣ ਦੇ ਕਰਨ ਸਮਾਨ ਲਗੇ
ਸਾਕ ਅੰਗਾਂ ਨੂੰ ਭਾਜੜਾਂ ਕਰ ਚਲੇ ਘਰਾਂ ਸੁੰਞਿਆਂ ਨੂੰ ਜੰਦੇ ਲਾਨ ਲਗੇ
ਲਗੀ ਜਿਨ੍ਹਾਂ ਦੀ ਵਾਹ ਉਹ ਨੱਠ ਚਲੇ ਜਿਹੜੇ ਰਹੇ ਸੋ ਉਹ ਗੋਤੇ ਖਾਨ ਲਗੇ
ਵਡੇ ਵਡੇ ਨਾ ਘਰਾਂ ਨੂੰ ਛਡ ਸਕੇ ਹੀਲੇ ਬਚਨ ਦੇ ਉਹ ਬਨਾਨ ਲਗੇ
ਪਿਆ ਸੋਗ ਆ ਸਯਦਾਂ ਕਾਜ਼ੀਆਂ ਨੂੰ ਸਾਰੇ ਰੋਣ ਬਹਿ ਕੇ ਮੁਸਲਮਾਨ ਲਗੇ
ਕੀਤਾ ਆਪਦਾ ਸੁਝਦਾ ਸਾਰਿਆਂ ਨੂੰ ਪਾਪ ਦਿਲਾਂ ਨੂੰ ਆਣ ਕੰਬਾਨ ਲਗੇ
ਰੰਨਾਂ ਵਿਚ ਗਲੀਆਂ ਬਹਿ ਬਹਿ ਕਰਨ ਗੱਲਾਂ ਸਿਰ ਸਭ ਦੇ ਪੈਣ ਮਸਾਨ ਲਗੇ
ਥਾਂ ਥਾਂ ਝੇੜੇ ਇਹੋ ਵਿਚ ਮਰਦਾਂ ਨਾਲ ਕੰਨ ਦੇ ਕੰਨ ਲਗਾਨ ਲਗੇ
ਭਾਈ ਕੀ ਕਰੀਏ ? ਕਿਥੇ ਭਜ ਜਾਈਏ ਸਿੰਘ ਆਣ ਢੁਕੇ ਘੇਰਾ ਪਾਨ ਲਗੇ
ਚੜੇ ਹੜ੍ਹ ਦਰਿਆ ਦੇ ਵਾਂਗ ਆਉਂਦੇ ਢਾਹ ਲਾ ਸਰਹੰਦ ਰੁੜ੍ਹਾਨ ਲਗੇ
ਦੁਖ ਸਿੰਘਾਂ ਨੂੰ ਹੈ ਸਾਹਿਬਜ਼ਾਦਿਆਂ ਦਾ ਏਸੇ ਦੁਖ ਤੋਂ ਜੰਗ ਮਚਾਨ ਲਗੇ
ਲਗੀ ਉਨ੍ਹਾਂ ਨੂੰ ਅੱਗ ਚਰੋਕਣੀ ਸੀ ਸਾਡੇ ਲਹੂ ਦੇ ਨਾਲ ਬੁਝਾਨ ਲਗੇ
ਭਜ ਚਲੀਏ ਲੈ ਕੇ ਬਾਲ ਬਚੇ ਸਭ ਇਹ ਸਲਾਹ ਪਕਾਨ ਲਗੇ
ਨਾਲੇ ਰੋਣ ਵਜੀਦੇ ਦੇ ਬਚਿਆਂ ਨੂੰ ਭਜ ਜਾਣ ਦੇ ਕਰਨ ਸਮਯਾਨ ਲਗੇ
ਏਧਰ ਸਿੰਘ ਵਡਾਲੀ ਦੇ ਨੇੜੇ ਢੁਕੇ ਝੰਡੇ ਆਣ ਕੇ ਵਿਚ ਮੈਦਾਨ ਲਗੇ

ਮਾਹ ਜੇਠ ਸਤਾਰਾਂ ਸੌ ਪੈਂਠ ਬਿਕ੍ਰਮ ਪਾ ਜਲ੍ਹੀਆਂ ਧੂੜ ਧੁਮਾਨ ਲਗੇ
ਕੀਤੇ ਮੋਰਚੇ ਕਾਇਮ ਕਰਤਾਰ ਸਿੰਘਾ, ਤੋਪਾਂ ਬੀੜ ਸਰਹੰਦ ਨੂੰ ਢਾਨ ਲਗੇ

ਵਜ਼ੀਦ ਖਾਂ ਨੇ ਵਜ਼ੀਰਾਂ ਨਾਲ ਸਲਾਹ ਕਰਨੀ

ਸੂਬੇ ਸਦ ਲਏ ਸਲਾਹਕਾਰ ਸਾਰੇ, ਕਹਿੰਦਾ ਬੈਠ ਕੇ ਸੋਚ ਸਲਾਹ ਦਸੋ
ਸਿੰਘ ਆਉਂਦੇ ਹੈਨ ਵਹੀਰ ਘਤੀ, ਹੁਣ ਕੀ ਕਰੀਏ ਹੋ ਦਨਾ ਦਸੋ
ਬੜੀ ਗਲ ਔਖੀ ਆਣ ਪਈ ਏਥੇ ਏਸ ਗਲ ਦਾ ਤੁਸੀਂ ਉਪਾ ਦਸੋ
ਪੈਂਦਾ ਹੌਸਲਾ ਨਹੀਂ ਮੇਰਾ ਨਾਲ ਸਿੰਘਾਂ, ਬੀੜਾ ਜੰਗ ਦਾ ਲਵਾਂ ਉਠਾ ਦਸੋ
ਇਹ ਕੌਮ ਹੈ ਲੜਲ ਦੇ ਹੱਕ ਡਾਢੀ, ਮੇਰਾ ਦਿਲ ਰਿਹਾ ਖੌਫ ਖਾ ਦਸੋ
ਖਿਦ੍ਰਾਨੇ ਵਖਤ ਪਾਯਾ ਇਨ੍ਹਾਂ ਚਾਲੀਆਂ ਸੀ ਚੜ੍ਹ ਦਲ ਗਏ ਹੁਣ ਆ ਦਸੋ
ਕੋਈ ਸੂਰਮਾ ਦਿਸਦਾ ਨਹੀਂ ਮੈਨੂੰ ਲੜੇ ਸਾਹਮਣੇ ਸਿੰਘਾਂ ਦੇ ਜਾ ਦਸੋ
ਮੈਨੂੰ ਕਿਸੇ ਤੇ ਨਹੀਂ ਉਮੈਦ ਪੈਂਦੀ, ਕੋਈ ਸੂਰਮਾ ਹੈ ਸੁਣਾ ਦਸੋ
ਪਾਸਾ ਦਿਸਦਾ ਕੋਈ ਨ ਮੂਲ ਮੈਨੂੰ, ਜਿਹਨੂੰ ਲਾ ਹਮਾਇਤੀ ਬੁਲਾ ਦਸੋ
ਬਾਦਸ਼ਾਹ ਰੁਝਾ ਮਰਹਟਿਆਂ ਤੇ ਫੌਜਾਂ ਸਭ ਗਈਆਂ ਨਾਲ ਧਾ ਦਸੋ
ਰੌਲਾ ਪੈ ਰਿਹਾ ਬਾਦਸ਼ਾਹੀ ਅੰਦਰ, ਗਦਰ ਮਚਿਆ ਹੈ ਹਰ ਜਾ ਦਸੋ
ਮੇਰਾ ਚਿਤ ਚਾਹੁੰਦਾ ਭਜ ਜਾਂ ਦਿਲੀ ਲਵਾਂ ਸਿੰਘਾਂ ਤੋਂ ਜਾਣ ਬਚਾ ਦਸੋ
ਮੇਰੀ ਜਾਨ ਦੇ ਆਏ ਨੇ ਇਹ ਮਾਰੂ ਕੌਣ ਇਹਨਾਂ ਨੂੰ ਦੇ ਪਰਤਾ ਦਸੋ
ਸਾਹਿਬਜ਼ਾਦਿਆਂ ਦੇ ਵੈਰ ਲਏ ਬਾਝੋਂ, ਪਿਛਾਂ ਹਟਣ ਨ ਕਦੇ ਹਟਾ ਦਸੋ
ਵੈਰ ਲੈਣ ਮੈਥੋਂ ਆਯਾ ਚਲ ਬੰਦਾ, ਜਿਹਨੂੰ ਘਲਿਆ ਗੁਰੂ ਸਿਖਾ ਦਸੋ
ਕਦੋਂ ਓਸ ਨੇ ਖੈਰ ਗੁਜ਼ਾਰਨੀ ਏਂ ਉਹ ਤਾਂ ਸੁਣੀਦਾ ਬੁਰੀ ਬਲਾ ਦਸੋ
ਓਹਦੀ ਤਾਬਿਆ ਬੀਰ ਹਮੇਸ਼ ਰਹਿੰਦੇ, ਮਿਟੀ ਦਏਗੇ ਮੇਰੀ ਉਡਾ ਦਸੋ
ਕਰਾਮਾਤ ਦੇ ਵਿਚ ਉਹ ਵਲੀ ਪੂਰਾ ਉਹਦੇ ਦੇਣਗੇ ਬੀਰ ਮੁਕਾ ਦਸੋ
ਓਹਦੇ ਡਰ ਤੋਂ ਕੰਬਦੇ ਲੋਕ ਸਾਰੇ ਸੁਤੇ ਪਏ ਭੀ ਰਹੇ ਬੜਾ ਦਸੋ
ਕੰਨੀਂ ਸੁਣਦਾ ਤੇ ਅਖੀਂ ਵੇਖਦਾ ਮੈਂ ਵਿਚ ਸ਼ਹਿਰ ਦੇ ਪਈ ਕਹਾ ਦਸੋ
ਪੀਲੇ ਸਭ ਦੇ ਰੰਗ ਹੋ ਗਏ ਅਗੋਂ ਸਾਰੀ ਫੌਜ ਰਹੀ ਗਮ ਖਾ ਦਸੋ
ਕੌਣ ਲੜੇਗਾ ਵਿਚ ਮੈਦਾਨ ਜਾ ਕੇ, ਏਸ ਗਲ ਉਤੇ ਤੁਸੀਂ ਰਾ ਦਸੋ

ਮੇਰਾ ਚਿਤ ਅਗੇਤਰਾ ਡਿਗ ਪਿਆ, ਕਰਾਂ ਕੀ ਮੈਂ ਹੁਣ ਭਰਾ ਦਸੋ
ਏਸ ਹਲਿਓਂ ਬਚਾਂ ਕਰਤਾਰ ਸਿੰਘਾ, ਮੈਨੂੰ ਉਹ ਸਲਾਹ ਬਣਾ ਦਸੋ

ਵਜ਼ੀਦ ਖਾਂ ਦੇ ਵਜ਼ੀਰਾਂ ਨੇ ਸਲਾਹ ਦੇਣੀ

ਸਲਾਹਕਾਰ ਸਾਰੇ ਓਸੇ ਵਕਤ ਬੋਲੇ, ਸਾਡੀ ਸੁਣ ਤੂੰ ਇਹ ਸਲਾਹ ਸੂਬੇ
ਵਿਚੋਂ ਜਾਨ ਭੀ ਕੰਬਦੀ ਸਾਰਿਆਂ ਦੀ, ਉਤੋਂ ਆਖਦੇ ਗਮ ਨ ਖਾ ਸੂਬੇ
ਤੇਰੇ ਅਗੇ ਇਹ ਸਿੰਘ ਨੇ ਗਲ ਕਿਹੜੀ, ਤੂੰ ਐਵੇਂ ਨਾ ਪਿਆ ਘਬਰਾ ਸੂਬੇ
ਤੇਰਾ ਕੀਹ ਵਿਗਾੜ ਇਹ ਸਕਦੇ ਨੇ, ਹੋਯਾ ਕੀਹ ਜੇ ਗਏ ਨੇ ਆ ਸੂਬੇ
ਅਸੀਂ ਲੜਾਂਗੇ ਜੰਗ ਮੈਦਾਨ ਅੰਦਰ, ਹਾਂ ਆਖਦੇ ਕਸਮ ਉਠਾ ਸੂਬੇ
ਸਿਖ ਵਾਂਗ ਚਿੜੀਆਂ ਹੋਏ ਆਣ ਕੱਠੇ, ਝਟ ਦੇਵਾਂਗੇ ਮਾਰ ਉਡਾ ਸੂਬੇ
ਅਸੀਂ ਸ਼ੇਰ ਉਹ ਜੱਟ ਗਵਾਰ ਗਿੱਦੜ, ਕਰ ਸਕਦੇ ਕੀ ਰੌਲਾ ਪਾ ਸੂਬੇ
ਹਲਾ ਇਕ ਭੀ ਨਹੀਂ ਉਹ ਜਰਨ ਜੋਗੇ ਸੱਚ ਆਖਦੇ ਅਸੀਂ ਸੁਣਾ ਸੂਬੇ
ਸਾਡੇ ਪਾਸ ਸਮਾਨ ਨੇ ਬਾਦਸ਼ਾਹੀ ਦਾਰੂ ਸਿਕਾ ਹੈ ਬੇਬਹਾ ਸੂਬੇ
ਤੋਪਾਂ ਮਾਰ ਅਸੀਂ ਨਾਲ ਗੋਲਿਆਂ ਦੇ ਉਹ ਦੇਵਾਂਗੇ ਧਰਤ ਉਲਟਾ ਸੂਬੇ
ਤੁਸਾਂ ਨਾਲ ਗੁਰੂ ਕਈ ਜੰਗ ਕੀਤੇ, ਇਹ ਸਿਖ ਕੀ ਹੈਨ ਬਲਾ ਸੂਬੇ
ਬਾਦਸ਼ਾਹ ਦੇ ਨਾਲ ਕੰਗਾਲ ਰੱਯਤ ਮੱਥਾ ਸਕਦੀ ਹੈ ਕੀ ਡਾਹ ਸੂਬੇ
ਨਾਲ ਹਾਥੀਆਂ ਜੰਗ ਕੀ ਕੀੜੀਆਂ ਦਾ ਸ਼ੇਰਾਂ ਨਾਲ ਕੀ ਗਿੱਦੜਾਂ ਚਾ ਸੂਬੇ
ਬਾਜਾਂ ਨਾਲ ਬਟੇਰਿਆਂ ਕੀ ਲੜਨਾ ਨੱਠ ਜਾਣਗੇ ਮਾਰ ਨੂੰ ਖਾ ਸੂਬੇ
ਐਵੇਂ ਚਲ ਕੇ ਵਿਚ ਤੂੰ ਖੜਾ ਹੋ ਜਾ ਸਾਡੇ ਹੱਥ ਵੇਖੀਂ ਉਥੇ ਸ਼ਾਹ ਸੂਬੇ
ਰਾਹ ਉਹਨਾਂ ਨੂੰ ਭਜਦਿਆਂ ਲਭਨਾ ਨਹੀਂ ਜਦੋਂ ਖਾ ਗੁਸਾ ਪਏ ਜਾ ਸੂਬੇ
ਦੇਹ ਫੌਜ ਨੂੰ ਹੁਕਮ ਤਿਆਰ ਹੋਵੇ ਐਵੇਂ ਦੀਨ ਨੂੰ ਲਾਜ ਨ ਲਾ ਸੂਬੇ
ਦਾਹਵੇ ਝੂਠ ਨ ਬੰਨ੍ਹ ਕਰਤਾਰ ਸਿੰਘਾ, ਹੋਣੀ ਸੋ ਜੋ ਕਰੇ ਖੁਦਾ ਸੂਬੇ

ਵਜ਼ੀਦ ਖਾਂ ਨੇ ਸਰਹੰਦ ਵਿਚੋਂ ਫੌਜ ਲੈ ਕੇ ਨਿਕਲਣਾ

ਓਸੇ ਵਕਤ ਸੂਬਾ ਅਸਵਾਰ ਹੋਯਾ ਵਜੇ ਢੋਲ ਤੇ ਬਾਹਰ ਨਿਸ਼ਾਨ ਨਿਕਲੇ
ਆਪੋ ਆਪਣੀ ਫੌਜ ਨੂੰ ਨਾਲ ਲੈ ਕੇ ਸਜ ਧਜ ਕੇ ਨਾਲ ਪਠਾਨ ਨਿਕਲੇ
ਜ਼ਿਰਾ ਪਹਿਨਕੇ ਪਾ ਹਥਯਾਰ ਸਾਰੇ, ਨਾਲ ਆਕੜਾਂ ਬਾਹਰ ਜਵਾਨ ਨਿਕਲੇ

ਦੁੰਬੇ ਖਾ ਕੇ ਹੋਏ ਜੋ ਖੂਬ ਮੋਟੇ ਤਾ ਮੁਛਾਂ ਨੂੰ ਦੇਂਵਦੇ ਖਾਨ ਨਿਕਲੇ
ਦੀਨ ਮਜ਼ੂਬ ਦੇ ਜੰਗ ਦਾ ਚਾ ਚੜਿਆ ਐਲੀ ਐਲੀ ਕਹਿੰਦੇ ਮੁਸਲਮਾਨ ਨਿਕਲੇ
ਭਰੇ ਹੋਏ ਜੋ ਮਾਨ ਗਰੂਰ ਅੰਦਰ ਖੂਬ ਝੂਲਦੇ ਉਹ ਪਹਿਲਵਾਨ ਨਿਕਲੇ
ਪਲੇ ਨਾਨ ਕਬਾਬ ਤੇ ਖਾ ਕੁਲਚੇ ਸਿੰਘਾਂ ਨਾਲ ਉਹ ਜ਼ੋਰ ਅਜ਼ਮਾਨ ਨਿਕਲੇ
ਵਾਂਗ ਕੀਂਗੜਾ ਮੁਛਾਂ ਨੂੰ ਵਟ ਚਾੜੇ ਉਹ ਭੀ ਆਪਣਾ ਆਪ ਦਿਖਾਨ ਨਿਕਲੇ
ਤੇੜ ਪਾ ਤੰਬੇ ਸਿਰੀਂ ਪਹਿਣ ਕੁਲੇ ਚੜ੍ਹੀ ਜੰਞ ਜਿਵੇਂ ਨਾਲ ਸ਼ਾਨ ਨਿਕਲੇ
ਸੱਯਦ ਮੁਗਲ ਪਠਾਣ ਤੇ ਨਾਲ ਕਾਜ਼ੀ ਮਸਲੇ ਜੰਗ ਦੇ ਵਿਚ ਸੁਨਾਨ ਨਿਕਲੇ
ਇਕ ਦਰ ਹਾਥੀਆਂ ਦੇ ਪਰੇ ਬਝ ਗਏ ਝਟ ਲੈ ਕੇ ਤੇ ਫੀਲਬਾਨ ਨਿਕਲੇ
ਦੂਜੀ ਤਰਫ ਖੜੇ ਅਸਵਾਰ ਮਲੀ ਪੈਦਲ ਸਭ ਅਗੇ ਨਾਲ ਮਾਨ ਨਿਕਲੇ
ਰਿਹਾ ਅੰਤ ਨ ਤੋਪ ਜੰਬੂਰਿਆਂ ਦਾ ਗਡੇ ਭਰੇ ਹੋਏ ਤੀਰ ਕਮਾਨ ਨਿਕਲੇ
ਲਏ ਰਹਿਕਲੇ ਨਾਲ ਜੰਜੇਲਿਆਂ ਦੇ ਗੋਲੀ ਦਾਰੂ ਸਿਕਾ ਸਭ ਸਮਾਨ ਨਿਕਲੇ
ਸਾਰੀ ਮੁਸਲਮਾਨੀ ਕਠੀ ਆਣ ਹੋਈ, ਦੀਨ ਮਜ਼ੂਬੀ ਜੰਗ ਮਦਾਨ ਨਿਕਲੇ
ਝੰਡੇ ਦੀਨੇ ਥਲੇ ਕਠਾ ਦੇਸ ਹੋਇਆ, ਲੇਖਾ ਖਾਲਸੇ ਨਾਲ ਮਕਾਨ ਨਿਕਲੇ
ਫੌਜ ਹੜ ਦਰਯਾ ਦੇ ਵਾਂਗ ਚਲੀ ਬੁਲੇ ਧੂੜ ਦੇ ਵਲ ਅਸਮਾਨ ਨਿਕਲੇ
ਮਾਰੂ ਵਜਦਾ ਗਜਦਾ ਜਿਵੇਂ ਬਦਲ ਜੋਧੇ ਸੂਰਮੇ ਵਲ ਮੈਦਾਨ ਨਿਕਲੇ
ਤਿੰਨ ਕੋਹ ਸਰਹੰਦ ਤੋਂ ਹੋ ਅਗੇ ਬਧੇ ਮੋਰਚੇ ਜੰਗ ਮਚਾਨ ਨਿਕਲੇ
ਖਾ ਖਾ ਕੇ ਪਲੇ ਕਰਤਾਰ ਸਿੰਘਾ, ਦੁੰਬੇ ਈਦ ਦੇ ਹੋਣ ਕੁਰਬਾਨ ਨਿਕਲੇ

ਸਿਖ ਸਰਦਾਰਾਂ ਦੇ ਨਾਮ

ਡਟੇ ਤੁਰਕ ਜਾ ਜੰਗ ਮੈਦਾਨ ਅੰਦਰ ਲਹੂ ਸਿੰਘਾਂ ਦਾ ਭੀ ਜੋਸ਼ ਮਾਰ ਆਯਾ
ਏਧਰ ਖਾਲਸੇ ਨਾਲ ਲੁਟੇਰਿਆਂ ਦਾ ਦਲ ਰਲ ਕੇ ਬੇਸ਼ੁਮਾਰ ਆਯਾ
ਵਖੋ ਵਖ ਲੈ ਆਪਣੇ ਜਥੇ ਤਾਈਂ, ਉਤੇ ਮੋਰਚੇ ਝਟ ਸਰਦਾਰ ਆਯਾ
ਫਤਾ ਸਿੰਘ ਰਲਕੇ ਬਾਜ ਸਿੰਘ ਆਏ ਰਾਮ ਸਿੰਘ ਲੈ ਹਥ ਤਲਵਾਰ ਆਯਾ
ਕੀਤੇ ਮੋਰਚੇ ਸਿੰਘਾਂ ਨੇ ਝਟ ਕਾਇਮ ਸ਼ਾਹ ਸਿੰਘ ਹੋ ਬੜਾ ਹੁਸ਼ਿਆਰ ਆਯਾ
ਖੁਸ਼ੀ ਨਾਲ ਬਿਨੋਦ ਸਿੰਘ ਬੀਰ ਵਡਾ ਨਾਮ ਵਾਹਿਗੁਰੂ ਚਿੱਤ ਤਿਆਰ ਆਯਾ
ਆਲੀ ਮਾਲੀ ਹਰੀ ਵਡੇ ਸੂਰਮੇ ਜੋ ਵਿਚ ਜਿਨ੍ਹਾਂ ਸੀ ਬੜਾ ਬਲਕਾਰ ਆਯਾ

ਰਾਮ ਸਿੰਘ ਪਲੋਕਦੇ ਨਾਲ ਆਇਆ ਜੱਥਾ ਨਾਲ ਮਰਾੜੀਆਂ ਕਾਰ ਆਯਾ
ਰੂਪ ਚੰਦ ਦੇ ਪੋਤਰੇ ਸਿਦਕ ਵਾਲੇ, ਗੁਰੂ ਘਰ ਤੇ ਜਿਨ੍ਹਾਂ ਇਤਬਾਰ ਆਯਾ
ਧਰਮ ਸਿੰਘ ਲੈ ਨਾਲ ਭਰਾ ਚੜ੍ਹਿਆ, ਜਥਾ ਜਿਨ੍ਹਾਂ ਦੇ ਨਾਲ ਜਵਾਰ ਆਯਾ
ਚੂੜ ਸਿੰਘ ਨਗਾਹੀਆ ਬੀਰ ਬਾਂਕੇ ਖਾਲੀ ਜਿਨ੍ਹਾਂ ਦਾ ਕਦੇ ਨਾ ਵਾਰ ਆਯਾ
ਧਾਰੀਵਾਲ ਤੇ ਸੇਮਿਆਂ, ਦੂਲਟਾਂ ਦਾ ਗੋਤ ਗਰੇਵਾਲ ਨਹੀਂ ਪਾਰ ਆਯਾ
ਪਰਾ ਬੰਨ੍ਹ ਬੈਰਾੜੀਏ ਆਨ ਖਲੇ ਅਗੇ ਇਕ ਥੋਂ ਇਕ ਲਲਕਾਰ ਆਯਾ
ਹੋਏ ਕਾਇਮ ਮਝੈਲੀਏ ਮੋਰਚੇ ਤੇ ਖਾ ਸ਼ੇਰ ਗੁਸਾ ਉਤੇ ਮਾਰ ਆਯਾ
ਪੁਠੋਹਾਰ ਧਨੀ ਘਪ, ਦੜਪ, ਵਿਚੋਂ, ਹਰ ਇਕ ਸੀ ਹੋਣ ਨਿਸਾਰ ਆਯਾ
ਦੀਨ ਮਜ੍ਹਬ ਦਾ ਜੰਗ ਕਰਤਾਰ ਸਿੰਘਾ, ਡਿਠਾ ਵਿਚ ਅਸਮਾਨ ਗੁਬਾਰ ਆਯਾ

ਲੜਾਈ ਸ਼ੁਰੂ

ਦੋਹਾਂ ਦਲਾਂ ਦੇ ਆਣ ਕੇ ਮੂੰਹ ਜੁਟੇ, ਬੰਨ੍ਹ ਮੋਰਚੇ ਸਭ ਤਯਾਰ ਹੋਏ
ਮਾਰੂ ਵਜਿਆ ਜੰਗ ਦਾ ਜਿਸ ਵੇਲੇ ਦੋਹਾਂ ਪਾਸਿਆਂ ਤੋਂ ਝਟ ਵਾਰ ਹੋਏ
ਤੋਪ ਗਜਨ ਲਗੀ ਹਲੀ ਧਰਤ ਸਾਰੀ ਗੂੰਜਾਂ ਘਤੀਆਂ ਧੁੰਦ ਗੁਬਾਰ ਹੋਏ
ਗੜਾ ਗਾੜ ਗੜੱਮ ਗੜੱਮ ਹੋਈ, ਰੌਲਾ ਮਚਿਆ ਤੇ ਧੁੰਦੂਕਾਰ ਹੋਏ
ਦੜਾ ਦਾੜ ਅਸਵਾਰ ਮੈਦਾਨ ਡਿਗੇ, ਹੱਡ ਭੰਨ ਗੋਲੇ ਵਿਚੋਂ ਪਾਰ ਹੋਏ
ਗੋਲੇ ਜਾਨ ਮੈਦਾਨ ਸਫਾ ਕਰਦੇ, ਭਾਵੇਂ ਕੇਹੀ ਪਕੀ ਅਗੇ ਆੜ ਹੋਏ
ਸਣੇ ਘੋੜਿਆਂ ਮਾਰ ਅਸਵਾਰ ਢਾਹੇ ਪੈਦਲ ਆਣਕੇ ਬੜੇ ਲਾਚਾਰ ਹੋਏ
ਤੋਪਾਂ ਚਲੀਆਂ ਵਾਂਗ ਹਨੇਰੀਆਂ ਦੇ ਅਗੇ ਕੇਲਿਆਂ ਵਾਂਗ ਸਥਾਰ ਹੋਏ
ਜਿਵੇਂ ਵਾ ਵਰੋਲਿਆਂ ਵਿਚ ਪਤੇ ਅਗੇ ਗੋਲਿਆਂ ਜਾਨ ਉਡਾਰ ਹੋਏ
ਵਿਚ ਭੌਣ ਅਕਾਸ਼ ਭੰਬੀਰੀਆਂ ਜਿਉਂ ਅੰਗ ਜੋਧਿਆਂ ਦੇ ਉਸੇ ਤਾਰ ਹੋਏ
ਤੋਪਾਂ ਮਾਰ ਕੇ ਤਬਕ ਉਡਾ ਦਿਤਾ ਘਤੀ ਬਦਲਾਂ ਜਿਵੇਂ ਘੁੰਮਘਾਰ ਹੋਏ
ਬੇੜੇ ਤੋਪ ਦੇ ਚੜ੍ਹ ਕਰਤਾਰ ਸਿੰਘਾ ਪਹਿਲੇ ਪੂਰ ਕਈ ਸੈਂਕੜੇ ਪਾਰ ਹੋਏ

ਤੁਰਕਾਂ ਨੇ ਤੋਪਾਂ ਮਾਰ ਕੇ ਸਿੰਘਾਂ ਦੇ ਮੋਰਚੇ ਢਾਹ ਦੇਣੇ

ਝੱਲੀ ਤੋਪ ਦੀ ਝਾਲ ਨਾ ਮੂਲ ਜਾਂਦੀ, ਦੂਹਾਂ ਪਾਸਿਆਂ ਦੇ ਕੰਬ ਦਲ ਗਏ
ਸਿੰਘਾਂ ਪਾਸ ਸੀ ਜਮ੍ਹਾਂ ਬਾਰੂਦ ਥੋੜਾ ਗੋਲੇ ਸਨ ਜੇਹੜੇ ਉਹ ਭੀ ਚਲ ਗਏ

ਓਹਨਾਂ ਸੈਂਕੜੇ ਬੀੜੀਆਂ ਆਣ ਤੋਪਾਂ ਲਗ ਗੋਲੇ ਬਾਰੂਦ ਦੇ ਤਲ ਗਏ
ਮੀਂਹ ਵਾਂਗ ਆ ਕੇ ਗੋਲਾ ਵਰ੍ਹਨ ਲਗਾ ਟੁਟ ਖਾਲਸੇ ਦੇ ਸਾਰੇ ਬਲ ਗਏ
ਜਿਹੜੀ ਮਾਂਗਵੀ ਧਾੜ ਸੀ ਹੋਈ ਕਠੀ ਸਾਰੇ ਜਾਨ ਬਚਾ ਅਗੋਂ ਟਲ ਗਏ
ਛੁਪੇ ਝਾੜੀਆਂ ਦੇ ਵਿਚ ਸਿਰ ਦੇਕੇ ਜਾਂਦੇ ਲਭੇ ਨ ਉਹ ਕਿਹੜੀ ਵਲ ਗਏ
ਜਿਹੜੇ ਸਨ ਕੜਾਹ ਦੇ ਯਾਰ ਬਣੇ ਯਾਰੀ ਤੋੜ ਉਹ ਭੀ ਵਿਚ ਪਲ ਗਏ
ਜਿਹੜੇ ਫੋਕੀਆਂ ਜਲੀਆਂ ਪਾਂਵਦੇ ਸਨ ਆਪੋ ਆਪਣੇ ਰਾਹ ਉਹ ਮਲ ਗਏ
ਤਤ ਖਾਲਸਾ ਸਾਹਮਣੇ ਖੜਾ ਰਿਹਾ ਬਾਕੀ ਭਾਂਜ ਖਾ ਕੇ ਖਟ ਭਲ ਗਏ
ਨਠੇ ਮੋਰਚੇ ਛਡ ਕਰਤਾਰ ਸਿੰਘਾ ਪੈਰ ਸਿੰਘਾਂ ਦੇ ਆਣ ਕੇ ਹਲ ਗਏ

ਸਰਦਾਰਾਂ ਨੇ ਸਿੰਘਾਂ ਨੂੰ ਫੇਰ ਵੰਗਾਰ ਕੇ ਲਿਆਉਣਾ

ਡਿਠਾ ਏਹ ਸਰਦਾਰਾਂ ਨੇ ਹਾਲ ਜਦੋਂ ਅਗੋਂ ਵਲਣ ਸਿੰਘਾਂ ਤਾਈਂ ਝਟ ਗਏ
ਕਹਿੰਦੇ ਖਾਲਸਾ ਜੀ ਕਾਹਨੂੰ ਹਰਨ ਹੋਏ ਮਰੋ ਸਾਮ੍ਹਣੇ ਕਿਉਂ ਪਿਛੇ ਹਟ ਗਏ
ਸ਼ਰਮ ਆਂਦੀ ਨੀਂ ਭਜੇ ਜਾਂਦਿਆਂ ਨੂੰ ਤੁਸੀਂ ਪਿਛਲਿਆਂ ਦੀ ਲੀਹ ਪਟ ਗਏ
ਹੱਥ ਫੇਰ ਕੇ ਮੂੰਹਾਂ ਤੇ ਜ਼ਰਾ ਦੇਖੋ ਹੈਨ ਸਾਰਿਆਂ ਦੇ ਨੱਕ ਕਟ ਗਏ
ਬਣੋ ਮਰਦ ਤੇ ਸਾਹਮਣੇ ਮਰੋ ਮਾਰੋ ਰੰਨਾਂ ਵਾਂਗ ਕਾਹਨੂੰ ਦਿਲ ਘਟ ਗਏ
ਵਾਂਗ ਔਰਤਾਂ ਮੂੰਹ ਛੁਪਾ ਚਲੇ ਪੱਗ ਮਰਦਮੀ ਦੀ ਲਾਹ ਕੇ ਸਟ ਗਏ
ਲਾਓ ਨਾਮ ਨੂੰ ਲਾਜ ਨ ਮਰਦ ਹੋਕੇ, ਹੋ ਕੇ ਸਿੰਘ ਕਿਉਂ ਗਿਦੜੋਂ ਲਟ ਗਏ
ਗਈਆਂ ਘੁਸੜ ਤੁਹਾੜੀਆਂ ਸੇਖੀਆਂ ਉਹ ਭਜ ਪਾਸ ਤੁਸਾਡੇ ਨੇ ਨਟ ਗਏ
ਬਦਲੇ ਲੈਣ ਦੀਆਂ ਰੀਝਾਂ ਉਡ ਗਈਆਂ ਵਡੇ ਹੋ ਭਾਈ ਦੌੜ ਵਟ ਗਏ
ਸੌਂਹਾਂ ਖਾਧੀਆਂ ਲੁਟ ਸਰਹੰਦ ਲੈਣੀ ਥੂਕ ਤਲੀ ਉਤੇ ਸਭ ਚਟ ਗਏ
ਗੱਲਾਂ ਸਿੰਘਾਂ ਨੂੰ ਲਗੀਆਂ ਤੀਰ ਵਾਂਗੂੰ ਪੈ ਕਾਲਜੇ ਦੇ ਉਤੇ ਫਟ ਗਏ
ਗੁਸਾ ਖਾ ਕੇ ਮੁੜੇ ਕਰਤਾਰ ਸਿੰਘਾ ਫੇਰ ਆ ਕੇ ਸਾਹਮਣੇ ਡਟ ਗਏ

ਸਰਦਾਰਾਂ ਨੇ ਲੁਟੇਰੀ ਧਾੜ ਨੂੰ ਤਾਹਨਾ ਮਾਰਨਾ

ਤਾਨਾ ਮਾਰਯਾ ਸਿੰਘਾਂ ਲੁਟੇਰਿਆਂ ਨੂੰ ਤੁਹਾਡੇ ਲੜਨ ਦਾ ਸਾਨੂੰ ਇਤਬਾਰ ਕੀ ਸੀ
ਰੰਨਾਂ ਕਦੋਂ ਮੈਦਾਨ ਦੇ ਵਿਚ ਲੜੀਆਂ ਬਾਜਾਂ ਨਾਲ ਰਲਣੀ ਚਿੜੀਆਂ ਡਾਰ ਕੀ ਸੀ
ਕਦੋਂ ਪਾਜੀਆਂ ਰਣ ਤਲਵਾਰ ਮਾਰੀ ਬੰਬ ਪਾਵਣਾ ਵਜ ਘੁਮਿਘਾਰ ਕੀ ਸੀ

ਨਾਲ ਤਾਜੀਆਂ ਖੋਤਿਆਂ ਸੰਗ ਕਾਹਦਾ ਪਿਛੇ ਭੇਡ ਲਗ ਹੋਵਨਾ ਪਾਰ ਕੀ ਸੀ
ਸੋਨੇ ਵਿਚ ਤਾਂਬਾ ਏਵੇਂ ਆਣ ਰਲਿਆ ਪੌਣਾ ਓਸਦਾ ਕਦਰ ਬਾਜ਼ਾਰ ਕੀਸੀ
ਸ਼ੇਰਾਂ ਨਾਲ ਕੀ ਸੀ ਸੰਗ ਗਿਦੜਾਂ ਦਾ ਪਾਜ਼ੀ ਸੂਰਮੇ ਨਾਲ ਪਿਆਰ ਕੀ ਸੀ
ਤੁਸੀਂ ਸਾਓ ਕੜਾਹ ਦੇ ਯਾਰ ਬਣੇ ਰਣ ਚੁਕਣੀ ਤੁਸਾਂ ਤਲਵਾਰ ਕੀ ਸੀ
ਐਵੇਂ ਸਿੰਘਾਂ ਦੇ ਨਾਮ ਨੂੰ ਲਾਜ ਲਾਈ ਤੁਸਾਂ ਝਲਣਾ ਤੁਰਕ ਦਾ ਵਾਰ ਕੀਸੀ
ਤੁਸਾਂ ਆਖਿਆ ਲੁਟਾਂ ਸੁਖਾਲੀਆਂ ਨੇ ਏਸ ਮਾਰ ਦੀ ਤੁਸਾਂ ਨੂੰ ਸਾਰ ਕੀਸੀ
ਪਿਛਾਂ ਨਠ ਮਰਾਸੀਆਂ ਵਾਂਗ ਚਲੇ ਭੈੜੇ ਕੰਮੀਆਂ ਦੇ ਤਾਈਂ ਖਾਰ ਕੀ ਸੀ
ਸਚੇ ਸਿੰਘ ਹੋਂਦੇ ਟੋਟੇ ਹੋ ਮਰਦੇ ਤੁਸੀਂ ਨਕਲੀਆਂ ਦੇ ਤਾਈਂ ਆਰ ਕੀ ਸੀ
ਜਟ ਰਾਠ ਹੋ ਕੇ ਜੰਗੋਂ ਭਜ ਚਲੇ ਆਈ ਮੂਰਖੋ ਚਿੱਤ ਵਿਚਾਰ ਕੀ ਸੀ
ਰੰਨਾਂ ਬਣਦਿਓ ਚੂੜੇ ਪਾ ਬਾਹੀਂ ਐਵੇਂ ਪਹਿਨਣੇ ਅੰਗ ਹਥਯਾਰ ਕੀ ਸੀ
ਘੁੰਡ ਕਢ ਕੇ ਬਹਿੰਦਿਓ ਡਾਹ ਪੀੜੇ ਫੇਰ ਬੰਨਣੀ ਸਿਰ ਦਸਤਾਰ ਕੀ ਸੀ
ਜੇ ਤੁਸਾਂ ਹੀ ਪਿੱਠ ਵਖਾਵਣੀ ਸੀ, ਮਾਵਾਂ ਚੁਕਣਾ ਗਰਭ ਦਾ ਭਾਰ ਕੀ ਸੀ
ਬੋਲੀ ਕਟ ਗਈ ਜਿਗਰ ਕਰਤਾਰ ਸਿੰਘਾ ਕਸ ਮਾਰਨੀ ਕਿਸੇ ਕਟਾਰ ਕੀ ਸੀ

### ਸਿੰਘਾਂ ਨੇ ਹੱਲਾਂ ਕਰਕੇ ਪੈਣਾ ਤੇ ਤੁਰਕਾਂ ਦੀ ਫੌਜ ਕੰਬਾ ਦੇਣੀ

ਗੁਸਾ ਖਾ ਕੇ ਪਰਤੀਆਂ ਫੇਰ ਫੌਜਾਂ ਆਣ ਸੂਰਮੇ ਜੰਗ ਮੈਦਾਨ ਲਥੇ
ਭੁਖੇ ਬਾਜ ਹੁੰਦੇ ਜਿਵੇਂ ਮੁਦਤਾਂ ਦੇ ਇਕ ਵਾਰ ਸ਼ਿਕਾਰ ਤੇ ਆਣ ਲਥੇ
ਝੁੰਡ ਹਾਥੀਆਂ ਦਾ ਪਿਆ ਨਜ਼ਰ ਸ਼ੇਰਾਂ ਡਾਢੇ ਗਜ ਕੇ ਮਾਰ ਮੁਕਾਨ ਲਥੇ
ਪਏ ਚਿਤਰੇ ਆਣ ਕੇ ਮਾਰ ਉਤੇ ਭੁਖੇ ਲਭ ਸ਼ਿਕਾਰ ਨੂੰ ਖਾਨ ਲਥੇ
ਭੜਥੂ ਪਾ ਕੇ ਜਲੀਆਂ ਪਾਨ ਲਗੇ ਜਿਵੇਂ ਛਿੰਜ ਉਤੇ ਪਹਿਲਵਾਨ ਲਥੇ
ਤੀਰ ਮੀਂਹ ਦੇ ਵਾਂਗ ਵਰ੍ਹਾਉਨ ਲਗੇ ਨੀਵੇਂ ਬਦਲਾਂ ਵਾਂਗ ਜਵਾਨ ਲਥੇ
ਬਾੜਾਂ ਝਾੜੀਆਂ ਵਾਲੀਆਂ ਮਾਰੀਓਂ ਨੇ ਵਿਚ ਜਾ ਕਲੇਜਿਆਂ ਬਾਨ ਲਥੇ
ਮਾਰ ਮਾਰ ਕੇ ਛਾਨਣੀ ਕਰ ਦਿਤੇ ਉਲਟ ਘੋੜਿਆਂ ਤੋਂ ਮੁਸਲਮਾਨ ਲਥੇ
ਫੜ ਸਿੰਘਾਂ ਤੁਰਕਾਂ ਤਾਈਂ ਝੂਣ ਦਿਤਾ ਤੂਤਾਂ ਪਕਿਆਂ ਵਾਂਗ ਜਵਾਨ ਲਥੇ
ਖਾਲੀ ਕਰ ਦਿਤੇ ਹੌਦੇ ਖਾਲਸੇ ਨੇ ਹਾਥੀ ਛਡ ਹੇਠਾਂ ਕਈ ਖਾਨ ਲਥੇ
ਮਾਰ ਫੌਜ ਦੇ ਪੈਰ ਹਲਾ ਦਿਤੇ ਦੇਖ ਤੁਰਕ ਦੇ ਦਿਲੋਂ ਗੁਮਾਨ ਲਥੇ

ਚੜ੍ਹੀ ਲੋਥ ਤੇ ਲੋਥ ਕਰਤਾਰ ਸਿੰਘਾ ਵਿਚ ਘੜੀ ਦੇ ਆਨ ਕੇ ਘਾਨ ਲਥੇ

ਤੁਰਕਾਂ ਨੇ ਤੋਪਾਂ ਦੇ ਫੈਰ ਕਰਨੇ ਤੇ ਲੁਟੇਰੀ ਧਾੜ ਨੇ ਘਬਰਾ ਜਾਣਾ

ਤੋਪਾਂ ਰਖ ਕੇ ਮਾਰੀਆਂ ਫੇਰ ਤੁਰਕਾਂ ਗੋਲੇ ਭੰਨ ਕੇ ਸਿੰਘਾਂ ਦੇ ਹਡ ਗਏ
ਸਣੇ ਘੋੜਿਆਂ ਤੇ ਪੈਦਲ ਹਾਥੀਆਂ ਦੇ ਅਸਵਾਰ ਕਿਧਰੇ ਉਡ ਅਡ ਗਏ
ਉੱਡੇ ਜਾਣ ਹਨੇਰੀ ਦੇ ਵਾਂਗ ਕੱਖਾਂ ਅੰਗ ਸੈਇਆਂ ਦੇ ਹੋ ਅਡ ਅਡ ਗਏ
ਅਗੇ ਤੋਪ ਠਹਿਰਨਾ ਹੋਇਆ ਮੁਸ਼ਕਲ ਪਿੱਠਾਂ ਦਿਤੀਆਂ ਮੋਰਚੇ ਛਡ ਗਏ
ਪਿਛੋਂ ਧਰ ਓਹਨਾਂ ਗੋਲੇ ਮਾਰ ਕੀਤੀ ਅਗੋਂ ਉਡ ਤਰੱਡਾਂ ਦੇ ਤਰਡ ਗਏ
ਹਾਰੇ ਵਾਂਗ ਜੁਲਾਹਿਆਂ ਦੇ ਕੁਕੜਾਂ ਦੇ ਦਿਲ ਛਡ ਕੇ ਬੇਦੀਆਂ ਕਢ ਗਏ
ਤਤ ਖਾਲਸਾ ਫੇਰ ਭੀ ਰਿਹਾ ਕਾਇਮ ਥੰਮ੍ਹਾਂ ਵਾਂਗ ਖੜੇ ਪੈਰ ਗਡ ਗਏ
ਖੰਡੇ ਪਾਹੁਲ ਦੀ ਸ਼ਕਤ ਕਰਤਾਰ ਸਿੰਘਾ, ਦਬੜੂ ਘੁਸੜੂ ਨਠੇ ਵਾਂਗ ਡਡ ਗਏ

ਤੁਰਕਾਂ ਦਾ ਜ਼ੋਰ ਦੇਖ ਕੇ ਸਿੰਘਾਂ ਨੇ ਬੰਦੇ ਬਹਾਦਰ ਅਗੇ ਬੇਨਤੀ ਕਰਨੀ

ਜ਼ੋਰ ਘਤਿਆ ਤੁਰਕ ਦੀ ਫੌਜ ਨੇ ਜਾਂ ਪੈਰ ਹਲ ਗਏ ਸਿੰਘਾਂ ਵਿਚਾਰਿਆਂ ਦੇ
ਵਾਂਗ ਬਦਲਾਂ ਤੋਪਾਂ ਨੇ ਗੂੰਜ ਪਾਈ ਦਿਲ ਕੰਬ ਉਠੇ ਦਿਲਾਂ ਹਾਰਿਆਂ ਦੇ
ਬਾਜ ਸਿੰਘ, ਆਲੀ ਸਿੰਘ, ਪਾਸ ਬੰਦੇ ਓਸੇ ਵਕਤ ਗਏ ਵਾਂਗ ਹਲਕਾਰਿਆਂ ਦੇ
ਹੱਥ ਜੋੜ ਕੇ ਬੇਨਤੀ ਆਖਿਓ ਨੇ, ਦਸੇ ਜ਼ੋਰ ਸਾਰੇ ਹਤਿਆਰਿਆਂ ਦੇ
ਚਲੋ ਜੰਗ ਮੈਦਾਨ ਦਾ ਹਾਲ ਦੇਖੋ ਲਥੇ ਘਾਨ ਪਏ ਸਾਡਿਆਂ ਪਯਾਰਿਆਂ ਦੇ
ਓਹਨਾਂ ਮਾਰ ਤੋਪਾਂ ਸਾਡੇ ਗੁਮਰ ਤੋੜੇ ਜੁਆਨ ਟੁਟਦੇ ਵਾਂਗ ਮੁਨਾਰਿਆਂ ਦੇ
ਦਿਲ ਛਡ ਬੈਠੇ ਸਭੇ ਲੜਨ ਵਲੋਂ ਖਟੇ ਦੰਦ ਹੋ ਗਏ ਨੇ ਸਾਰਿਆਂ ਦੇ
ਗੁਰਾਂ ਭੇਜਿਆ ਤੁਸਾਂ ਨੂੰ ਨਾਲ ਸਾਡੇ ਸਿਰਫ ਵਾਸਤੇ ਏਹਨਾਂ ਹੀ ਕਾਰਿਆਂ ਦੇ
ਉਠੋ ਸ਼ੇਰ ਹੋਵੋ ਮਾਲਾ ਪਾਓ ਖੀਸੇ ਇਹ ਵਕਤ ਨਹੀਂ ਜੇ ਜਪਾਂ ਭਾਰਿਆਂ ਦੇ
ਚਲ ਵਿਚ ਮੈਦਾਨ ਦੇ ਖੜੇ ਹੋਵੋ ਫੇਰ ਰੰਗ ਦੇਖੋ ਘਲੂਘਾਰਿਆਂ ਦੇ
ਬਾਦਸ਼ਾਹ ਦੇ ਬਿਨਾਂ ਨ ਫੌਜ ਲੜਦੀ ਜੰਞਾਂ ਸੋਂਹਦੀਆਂ ਨ ਬਿਨਾਂ ਲਾੜਿਆਂ ਦੇ
ਸੋਂਹਦੀ ਰਾਤ ਨ ਜਿਵੇਂ ਕਰਤਾਰ ਸਿੰਘਾ, ਹੋਵੇ ਚੰਦ ਨ ਜੇ ਵਿਚ ਤਾਰਿਆਂ ਦੇ

ਬੰਦੇ ਬਹਾਦਰ ਨੇ ਸਿੰਘਾਂ ਨੂੰ ਦਲੇਰੀ ਦੇਣੀ

ਬੰਦੇ ਆਖਿਆ ਦਿਲ ਕਿਉਂ ਛਡਿਆ ਜੇ, ਬਣੋ ਸ਼ੇਰ ਕਿਉਂ ਬਣੇ ਹੋ ਕੈਰ ਸਿੰਘੋ

ਗੁਰੂ ਆਪਣੇ ਦੀ ਤੁਸੀਂ ਲਾਜ ਰਖੋ ਲੜੋ ਅਗੇ ਹੋ, ਹਟੋ ਨ ਪੈਰ ਸਿੰਘੋ
ਤੁਹਾਡੀ ਪੁਸ਼ਤ ਪਨਾਹ ਹੈ ਪੀਰ ਪੀਰਾਂ ਮੰਗੋ ਉਸ ਪਾਸੋਂ ਨਿਤ ਖੈਰ ਸਿੰਘੋ
ਮਾਰੋ ਮਾਰੋ ਸਫਾ ਗਾਲੋ ਤੁਰਕ ਵਾਲੀ, ਸਾਹਿਬਜ਼ਾਦਿਆਂ ਦੇ ਲਵੋ ਵੈਰ ਸਿੰਘੋ
ਅਰਜਨ ਭੀਮ ਵਾਂਗੂੰ ਕਰੋ ਯੁਧ ਜਾਕੇ ਅਜ ਖੂਨ ਦੀ ਵਗ ਜਾਏ ਨਹਿਰ ਸਿੰਘੋ
ਜੜ੍ਹਾਂ ਪੁਟ ਵਜ਼ੀਦ ਖਾਂ ਸੁਟ ਦਿਹੋ ਵਿਚ ਖਾਰੇ ਸਮੁੰਦਰ ਦੀ ਲਹਿਰ ਸਿੰਘੋ
ਗੰਗਾ ਵਾਂਗ ਤਲਵਾਰ ਦੀ ਨਦੀ ਨ੍ਹਾ ਕੇ ਜਾਓ ਏਸ ਸੰਸਾਰ ਨੂੰ ਤੈਰ ਸਿੰਘੋ
ਬੇੜਾ ਤੁਰਕ ਦਾ ਡੁਬਦਾ ਅਜ ਲਭੇ ਪਿਆ ਵਿਚ ਆਕਾਸ਼ ਦੇ ਘੈਰ ਸਿੰਘੋ
ਤੁਹਾਡੇ ਦਿਲਾਂ ਤੇ ਪਏ ਦਾਗ ਕਾਲੇ ਜੇੜ੍ਹਾ ਕੀਤਾ ਸੀ ਇਨ੍ਹਾਂ ਨੇ ਕਹਿਰ ਸਿੰਘੋ
ਲਹੂ ਇਨ੍ਹਾਂ ਦੇ ਨਾਲ ਉਹ ਦਾਗ ਧੋ ਲੌ ਪਿਛੇ ਰਹੇ ਨ ਜ਼ਰਾ ਭੀ ਗਹਿਰ ਸਿੰਘੋ
ਗਾਨੇ ਬੰਨ੍ਹ ਕੇ ਲੜੋ ਸ਼ਹੀਦੀਆਂ ਦੇ ਕਰੋ ਜੰਗ ਮੈਦਾਨ ਦੀ ਸੈਰ ਸਿੰਘੋ
ਫਤ੍ਹਾ ਪਾਓਗੇ ਤੁਸੀਂ ਕਰਤਾਰ ਸਿੰਘਾ, ਕਰੋ ਜੰਗ ਜਾ ਕੇ ਇਕ ਪਹਿਰ ਸਿੰਘੋ

ਸਿੰਘਾਂ ਦਾ ਜਵਾਬ

ਹੱਥ ਜੋੜਕੇ ਆਖਿਆ ਫੇਰ ਸਿੰਘਾਂ, ਉਠ ਕਾਸ ਨੂੰ ਬਧੀ ਆ ਅੜੀ ਬਾਬਾ
ਓਧਰ ਫੌਜ ਦੇ ਘਾਣ ਲਾਹ ਤੁਰਕ ਦਿਤੇ ਤੂੰ ਪਾ ਬੈਠੋਂ ਕੇਹੀ ਫੜੀ ਬਾਬਾ
ਤੋਪਾਂ ਮਾਰ ਕੇ ਸਿੰਘਾਂ ਨੂੰ ਭੁੰਨ ਦਿਤਾ, ਉਹਨੇ ਕੀਤਾ ਮੈਦਾਨ ਹੈ ਰੜੀ ਬਾਬਾ
ਸਾਰੀ ਨੱਠ ਗਈ ਫੌਜ ਲੁਟੇਰਿਆਂ ਦੀ ਅਗੇ ਹੋ ਕੇ ਮੂਲ ਨ ਲੜੀ ਬਾਬਾ
ਨਵੇਂ ਸਿੰਘ ਤੇਰੇ ਸਾਰੇ ਹਰਨ ਹੋਏ ਜਦੋਂ ਲਾਈ ਤੋਪਾਂ ਧੜਾ ਧੜੀ ਬਾਬਾ
ਸਾਡੀ ਪੇਸ਼ ਨਹੀਂ ਜਾਂਵਦੀ ਕੋਈ ਓਥੇ ਉਨ੍ਹਾਂ ਗੋਲਿਆਂ ਦੀ ਲਾਈ ਝੜੀ ਬਾਬਾ
ਕੋਈ ਸ਼ਕਤ ਦਿਖਾਲ ਕਰ ਬੰਦ ਤੋਪਾਂ ਸ਼ਰਨ ਖਾਲਸੇ ਨੇ ਤੇਰੀ ਫੜੀ ਬਾਬਾ
ਸਾਡੀ ਬਾਂਹ ਫੜਾਈ ਹੈ ਗੁਰੂ ਤੈਨੂੰ ਹੁਕਮਨਾਮਿਆਂ ਤੇ ਮੋਹਰ ਜੜੀ ਬਾਬਾ
ਕਰ ਰਖਯਾ ਚਲ ਮੈਦਾਨ ਅੰਦਰ ਔਖੀ ਸਿੰਘਾਂ ਨੂੰ ਬਣੀ ਹੈ ਬੜੀ ਬਾਬਾ
ਤੂੰ ਆਖਦਾ ਪਹਿਰ ਕਰਤਾਰ ਸਿੰਘਾ, ਸਾਥੋਂ ਲੜੀਦਾ ਨਹੀਂ ਹੁਣ ਘੜੀ ਬਾਬਾ

ਬੰਦੇ ਬਹਾਦਰ ਨੂੰ ਪਛਾਣ ਕੇ ਤੁਰਕਾਂ ਨੇ ਤੋਪਾਂ ਮਾਰਨੀਆਂ

ਉੱਚੇ ਥਾਂ ਤੇ ਦੇਖਿਆ ਕਠ ਤੁਰਕਾਂ ਝਟ ਉਧਰੇ ਸ਼ਿਸ਼ਤ ਲਗਾਨ ਲਗੇ

ਬੰਦਾ ਨਾਲ ਸਿੰਘਾਂ ਬੈਠਾ ਕਰੇ ਗਲਾਂ, ਗੋਲੇ ਮੀਂਹ ਦੇ ਵਾਂਗ ਵਰ੍ਹਾਨ ਲਗੇ
ਤੋਪਾਂ ਚਲੀਆਂ ਕੰਬ ਅਸਮਾਨ ਗਿਆ ਮਾਰ ਜ਼ਿਮੀਂ ਦਾ ਤਬਕ ਉਡਾਨ ਲਗੇ
ਗੜਾ ਗੜ ਗੋਲੇ ਆਣ ਪੈਣ ਲਗੇ ਬੰਦੇ ਵੇਖਿਆ ਸਿੰਘ ਘਬਰਾਨ ਲਗੇ
ਕਰਾਮਾਤ ਇਹ ਜ਼ਾਹਰ ਦਿਖਾਲੀਓ ਸੂ ਅਗੇ ਹੋ ਕੇ () ਬੀਰ ਬਚਾਨ ਲਗੇ
ਕਰੇ ਹੁਕਮ ਜਿਧਰ ਹੱਥ ਨਾਲ ਬੈਠਾ ਓਸੇ ਤਰਫ ਗੋਲੇ ਸਭੇ ਜਾਨ ਲਗੇ
ਗੋਲਾ ਇਕ ਭੀ ਫੇਰ ਨ ਅਗ੍ਹਾਂ ਆਯਾ ਬੀਰ ਫੜ ਕੇ ਪਿਛਾਂ ਵਗਾਨ ਲਗੇ
ਕਰਾਮਾਤ ਇਹ ਦੇਖ ਕਰਤਾਰ ਸਿੰਘਾ, ਤੁਰਕ ਹੋਣ ਡਾਢੇ ਪਸ਼ੇਮਾਨ ਲਗੇ

### ਵਜ਼ੀਦ ਖਾਂ ਦੇ ਛਲੀਏ ਨੇ ਸਿੰਘਾਂ ਨਾਲ ਛੱਲ ਕਰਨਾ

ਬੰਦੇ ਜਦੋਂ ਸਢੌਰੇ ਨੂੰ ਮਾਰਿਆ ਸੀ ਦੁਖ ਖਾਨ ਵਜ਼ੀਦ ਸੀ ਪਾਨ ਲਗਾ
ਗਮ ਖਾ ਕੇ ਬੰਦੇ ਦੇ ਮਾਰਨੇ ਨੂੰ ਦਿਲ ਵਿਚ ਦਲੀਲ ਦੁੜਾਨ ਲਗਾ
ਛਲ ਨਾਲ ਬੰਦਾ ਜਿਹੜਾ ਮਾਰ ਆਵੇ, ਮੈਂ ਦਿਆਂ ਜਾਗੀਰ ਸੁਨਾਨ ਲਗਾ
ਤਦੋਂ ਇਕ ਨੇ ਚੁਕਿਆ ਸੀ ਬੀੜਾ ਬੇਈਮਾਨ ਨੂੰ ਆਨ ਸ਼ੈਤਾਨ ਲਗਾ
ਨਾਲ ਆਪਣੇ ਸੌ ਅਸਵਾਰ ਲੈ ਕੇ ਬੰਦੇ ਪਾਸ ਆ ਮਕਰ ਜਗਾਨ ਲਗਾ
ਮੈਂ ਖਾਂ ਵਜ਼ੀਦ ਦਾ ਹਾਂ ਵੈਰੀ ਗਲਾਂ ਹੋਰ ਭੀ ਕਈ ਬਨਾਨ ਲਗਾ
ਮੈਨੂੰ ਆਪਣੇ ਪਾਸ ਜੇ ਰੱਖ ਲਵੋ ਹੱਥ ਜੋੜ ਕੇ ਵਾਸਤੇ ਪਾਨ ਲਗਾ
ਲਵਾਂ ਵੈਰ ਮੈਂ ਖਾਨ ਵਜ਼ੀਦ ਪਾਸੋਂ, ਇਹ ਮੌਕਿਆ ਹੈ ਚੰਗਾ ਆਨ ਲਗਾ
ਬੰਦਾ ਜਾਣਦਾ ਤਾਂ ਸਭ ਭੇਦ ਹੈਸੀ, ਪਰ ਸਿੰਘਾਂ ਨੂੰ ਮਤ ਸਿਖਾਨ ਲਗਾ
ਕਦੇ ਤੁਰਕ ਦਾ ਨਹੀਂ ਵਿਸਾਹ ਖਾਣਾ, ਰਾਜਨੀਤ ਦਾ ਭੇਦ ਜਤਾਨ ਲਗਾ
ਵੇਲਾ ਤਕਦਾ ਸੀ ਸਟ ਕਰਨ ਦਾ ਉਹ ਵਿਚ ਜੰਗ ਦੇ ਚੋਟ ਚਲਾਨ ਲਗਾ
ਜਦੋਂ ਜ਼ੋਰ ਆ ਪਿਆ ਤੁਰਕਾਨੀਆਂ ਦਾ ਨਿਮਕ ਖਾਕੇ ਹੋਣ ਬੇਈਮਾਨ ਲਗਾ
ਵਿਚ ਸਿੰਘਾਂ ਦੇ ਆਪੇ ਹੀ ਭਾਜ ਪਾਕੇ ਪੈਰ ਆਪਣੇ ਪਿਛਾਂ ਖਿਸਕਾਨ ਲਗਾ
ਪਰ ਸਿੰਘਾਂ ਦੇ ਪੈਰ ਨ ਮੂਲ ਹਿੱਲੇ ਗੁਰੂ ਮਾਰਿਆ ਦੋਜ਼ਖੀਂ ਜਾਨ ਲਗਾ
ਡਿਗਾ ਭਜਦਾ ਘੋੜੇ ਤੋਂ ਪਿਆ ਥੱਲੇ , ਫਲ ਬੀਜਿਆ ਆਪਣਾ ਖਾਨ ਲਗਾ
ਦਲ ਘਤਿਆ ਹੇਠ ਕਰਤਾਰ ਸਿੰਘਾ, ਕੁਸ ਕੁਸ ਕੇ ਜਾਨ ਗਵਾਨ ਲਗਾ

*() ਪੰਥ ਪ੍ਰਕਾਸ਼ ਗਯਾਨੀ ਗਿਆਨ ਸਿੰਘ ਜੀ ਵਿਚ ਏਸੇ ਤਰ੍ਹਾਂ ਲਿਖਿਆ ਹੈ ।*

ਬੰਦੇ ਬਹਾਦਰ ਨੇ ਸਿੰਘਾਂ ਦਾ ਦਲ ਕਮਜ਼ੋਰ ਦੇਖਕੇ ਤੀਰ ਚਲਾਣੇ

ਬੰਦੇ ਵੇਖਿਆ ਤੁਰਕ ਨੇ ਜ਼ੋਰ ਦਿਤਾ, ਓਸੇ ਵਕਤ ਘੋੜੇ ਅਸਵਾਰ ਹੋਯਾ
ਜਾਕੇ ਸ਼ੇਰ ਦੇ ਵਾਂਗ ਲਲਕਾਰ ਪਿਆ ਸਿੰਘਾਂ ਭਜਦਿਆਂ ਦਾ ਮਦਦਗਾਰ ਹੋਯਾ
ਵੇਖ ਸਿੰਘ ਭੀ ਸਿੰਘ ਦੇ ਵਾਂਗ ਗਜੇ ਚਿੱਤ ਸਭ ਦਾ ਆਨ ਹੁਸ਼ਿਆਰ ਹੋਯਾ
ਚੜ੍ਹ ਲਾਲੀਆਂ ਮੂੰਹਾਂ ਤੇ ਫੇਰ ਗਈਆਂ ਡਿਗਾ ਢਠਾ ਸਭੋ ਖਬਰਦਾਰ ਹੋਯਾ
ਸਿੰਘ ਵਧਕੇ ਹੱਥ ਦਿਖਾਨ ਲਗੇ, ਅਗੇ ਇਕ ਦੇ ਇਕ ਸਰਦਾਰ ਹੋਯਾ
ਤੀਰ ਗੋਲੀਆਂ ਮੀਂਹ ਦੇ ਵਾਂਗ ਵਸੇ, ਲਥੇ ਘਾਣ ਤੇ ਸ਼ੋਰ ਕਰਾਰ ਹੋਯਾ
ਬੰਦਾ ਜਾ ਖੜਾ ਉਚੀ ਦੇਖ ਜਗ੍ਹਾ ਗੁਸੇ ਨਾਲ ਚਿਹਰਾ ਅੰਗਿਆਰ ਹੋਯਾ
ਤਕ ਤਕ ਕੇ ਤੀਰ ਪਛਾਣ ਕਰਕੇ, ਜਿਹਨੂੰ ਮਾਰਿਆ ਵਿੰਨ੍ਹ ਕੇ ਪਾਰ ਹੋਯਾ
ਓਥੇ ਮਾਰਦਾ ਤੀਰ ਪਛਾਣ ਕਰ ਕੇ, ਜਿਥੇ ਖਾਨ ਕੋਈ ਨਮੂਦਾਰ ਹੋਯਾ
ਚੁਣ ਚੁਣ ਕੇ ਮਾਰ ਸਰਦਾਰ ਦਿਤੇ, ਖਾਲੀ ਗਿਆ ਨ ਜਿਸ ਤੇ ਵਾਰ ਹੋਯਾ
ਮਾਰ ਚੋਣਵੇਂ ਦੋ ਕੁ ਸੌ ਸੁਟੇ, ਹਾਲ ਦੇਖ ਕੇ ਸੂਬਾ ਬੇ ਕਰਾਰ ਹੋਯਾ
ਸਿੰਘ ਇਕ ਤੋਂ ਫੁਲ ਕੇ ਚਾਰ ਹੋਏ ਫਤ੍ਹਾ ਪਾਉਣ ਦਾ ਕੁਝ ਇਤਬਾਰ ਹੋਯਾ
ਫਤਾ ਗਜਕੇ ਸਿੰਘ ਗਜਾਨ ਲਗੇ, ਦਲ ਤੁਰਕ ਦਾ ਆਣ ਲਾਚਾਰ ਹੋਯਾ
ਸਿੰਘਾਂ ਘਤਿਆ ਜ਼ੋਰ ਕਰਤਾਰ ਸਿੰਘਾ, ਰੰਗ ਦੁਸ਼ਮਨਾਂ ਵਾਂਗ ਵਸਾਰ ਹੋਯਾ

ਬੰਦੇ ਬਹਾਦਰ ਨੇ ਗੁਰਾਂ ਦਾ ਬਖਸ਼ਿਆ ਹੋਇਆ ਤੀਰ ਚਲਾਣਾ

ਬਖਸ਼ੇ ਤੀਰ ਜੋ ਸਤਿਗੁਰਾਂ ਪੰਜ ਸੀਗੇ ਇਕ ਵਾਹਿਗੁਰੂ ਆਖ ਚਲਾ ਦਿਤਾ
ਮਾਨੋ ਕਾਲ ਆਇਆ ਫੌਜ ਤੁਰਕ ਦੀ ਦਾ, ਇਕ ਵਾਰ ਤੂਫਾਨ ਉਠਾ ਦਿਤਾ
ਗੁਸੇ ਨਾਲ ਜਿਉਂ ਸਗਰ ਦੇ ਬੇਟਿਆਂ ਤੇ, ਕਪਲ ਦੇਵ ਸਰਾਪ ਸੁਨਾ ਦਿਤਾ
ਹਨੂੰਮਾਨ ਨੇ ਲੰਕਾ ਦੇ ਫੂਕਣੇ ਨੂੰ ਰਾਮ ਰਾਮ ਕਹਿ ਕੇ ਲੰਬੂ ਲਾ ਦਿਤਾ
ਮੇਘਨਾਥ ਵਾਂਗੂੰ ਨਾਸ ਫਾਸ ਮਾਰੀ ਦਲ ਸੁਸਰੀ ਵਾਂਗ ਸੁਲਾ ਦਿਤਾ
ਬਰਛੀ ਰਾਵਣੇ ਜਿਵੇਂ ਚਲਾ ਦਿਤੀ, ਠਾਰਾਂ ਪਦਮ ਨੂੰ ਧਰਤ ਲਿਟਾ ਦਿਤਾ
ਉਡੀ ਧੂੜ ਪਿਆ ਧੁੰਦੂਕਾਰ ਭਾਰਾ, ਆਂਧੀ ਚਲੀ ਹਨੇਰ ਚੜਾ ਦਿਤਾ
ਲਗਾ ਵਰ੍ਹਨ ਗੜਾ ਗੋਲਾ ਤੁਰਕ ਉਤੇ, ਘਟਾ ਅਖੀਆਂ ਦੇ ਵਿਚ ਪਾ ਦਿਤਾ
ਇਕ ਦੂਜੇ ਦੀ ਰਹੀ ਪਛਾਨ ਕੋਈ ਨਾ, ਭਾਣਾ ਆਣ ਕਰਤਾਰ ਵਰਤਾ ਦਿਤਾ

ਗਈ ਖਾਨ ਦੀ ਫੌਜ ਦੀ ਮਤ ਮਾਰੀ, ਆਪੋ ਵਿਚ ਹੀ ਜੰਗ ਮਚਾ ਦਿਤਾ
ਇਕ ਦੂਸਰੇ ਨੂੰ ਕਟ ਵਢ ਮੋਏ, ਓਥੇ ਖੂਨ ਦਾ ਹੜ ਵਗਾ ਦਿਤਾ
ਪਿਓ ਪੁਤਰਾਂ ਤੇ ਭਾਈ ਭਾਈਆਂ ਨੂੰ ਸਿੰਘ ਸਮਝ ਕੇ ਮਾਰ ਮੁਕਾ ਦਿਤਾ
ਹਿਲ ਜੁਲ ਪੈ ਗਈ ਸਾਰੀ ਫੌਜ ਅੰਦਰ ਤੁਰਕਾਂ ਆਪਣਾ ਆਪ ਖਪਾ ਦਿਤਾ
ਬੰਦੇ ਮੌਕਿਆ ਵੇਖ ਕਰਤਾਰ ਸਿੰਘਾ, ਇਕੋ ਵਾਰ ਸੀ ਹਲਾ ਕਰਵਾ ਦਿਤਾ

ਬੰਦੇ ਬਹਾਦਰ ਦੀ ਫੌਜ ਨੇ ਹਲਾ ਕਰਨਾ

ਕੁਝ ਲੜ ਮੋਏ ਆਪੋ ਵਿਚ ਪਾਜੀ ਬਾਕੀ ਅਧ ਪਚੱਧ ਜੋ ਰਹਿ ਗਏ
ਸਿੰਘਾਂ ਵਾਢ ਤਲਵਾਰ ਦੀ ਪਾ ਦਿਤੀ, ਸ਼ੇਰਾਂ ਵਾਂਗ ਸ਼ਿਕਾਰ ਤੇ ਪਹਿ ਗਏ
ਦੂਹਾਂ ਪਾਸਿਆਂ ਤੋਂ ਏਹੀ ਮਾਰ ਮਚੀ ਵਹਿਣ ਖੂਨ ਦੇ ਆਣ ਕੇ ਵਹਿ ਗਏ
ਘੋੜੇ ਵਿਚ ਮੈਦਾਨ ਦੇ ਫਿਰਨ ਖਾਲੀ, ਬਾਂਕੇ ਸੂਰਮੇਂ ਉਪਰੋਂ ਲਹਿ ਗਏ
ਸਿੰਘਾਂ ਮਾਰ ਕੇ ਘਤ ਹਨੇਰ ਦਿਤਾ, ਪੱਲ ਵਿਚ ਕਰ ਤੁਰਕ ਦੀ ਖੇਹ ਗਏ
ਪੈਣ ਤੀਰ ਤੇ ਗੋਲੀਆਂ ਮੀਂਹ ਵਾਂਗੂੰ ਬੁਰਜਾਂ ਵਾਂਗ ਜਵਾਨ ਕਈ ਢੇਹ ਗਏ
ਮਾਰ ਬਰਛੀਆਂ ਨੇ ਅੰਗ ਭੰਗ ਕੀਤੇ, ਨੇਜ਼ੇ ਕਾਲਜੇ ਕਢ ਕੇ ਲੈ ਗਏ
ਕਈ ਮਾਰਦੇ ਮਾਰਦੇ ਹਾਰ ਹੋ ਗਏ, ਕਈ ਸਟ ਹਥਯਾਰਾਂ ਨੂੰ ਬਹਿ ਗਏ
ਕਈ ਤੜਫਦੇ ਨੇ ਵਾਂਗ ਮਛੀਆਂ ਦੇ, ਕਈ ਵਟ ਚੀਸਾਂ ਦੁਖ ਸੈਹ ਗਏ
ਕਈ ਲੇਟਦੇ ਘਾਇਲ ਜ਼ਮੀਨ ਉਤੇ, ਕਈ ਮੌਤ ਦੀ ਪੀ ਕੇ ਮੈ ਗਏ
ਰੀਝਾਂ ਨਾਲ ਵੰਗਾਰ ਕੇ ਲੜੇ ਕਈ ਆਪੋ ਵਿਚ ਮਲਾਂ ਵਾਂਗੂੰ ਖਹਿ ਗਏ
ਮੋਏ ਹੋ ਸ਼ਹੀਦ ਕਰਤਾਰ ਸਿੰਘਾ, ਰਾਹ ਜ਼ਿੰਦਗੀ ਦਾ ਕਰ ਤੈਹ ਗਏ

ਵਜ਼ੀਦ ਖਾਂ ਨੇ ਫੌਜ ਨੂੰ ਵੰਗਾਰ ਕੇ ਹੱਲਾ ਕਰਨਾ

ਸੂਬਾ ਨਾਲ ਲੈ ਚੋਣਵੀਂ ਫੌਜ ਜੰਗੀ ਪਿਛੇ ਦੇਖਦਾ ਸੀ ਖੜਾ ਹਾਲ ਯਾਰੋ
ਇਕ ਪਾਸਿਓਂ ਹੋ ਕੇ ਆਣ ਪਿਆ, ਤੋਪਾਂ ਲੈ ਕੇ ਆਪਣੇ ਨਾਲ ਯਾਰੋ
ਫੂਕ ਸੁਟਿਆ ਸਿੰਘਾਂ ਦੀ ਫੌਜ ਤਾਈਂ, ਮਾਰ ਮਾਰ ਗੋਲੇ ਦਿਤੀ ਗਾਲ ਯਾਰੋ
ਘੇਰਾ ਘਤ ਚੁਫੇਰਿਓਂ ਤੁਰਕ ਪੈ ਗਏ ਆਇਆ ਸਿੰਘਾਂ ਦੇ ਭਾ ਦਾ ਕਾਲ ਯਾਰੋ
ਹੱਥ ਪੈਰ ਪੈ ਗਏ ਆਣ ਖਾਲਸੇ ਨੂੰ ਕੋਈ ਸੁਝਦੀ ਮੂਲ ਨ ਚਾਲ ਯਾਰੋ
ਪਿਛਾਂ ਹਟਣ ਨੂੰ ਰਾਹ ਨ ਕੋਈ ਲਭੇ, ਗਿਰਦਾ ਗਿਰਦ ਬਧੀ ਤੁਰਕ ਪਾਲ ਯਾਰੋ

ਜਾਨਾਂ ਤੋੜਕੇ ਸਿੰਘ ਭੀ ਲੜੇ ਯਾਰੋ ਸਾਰਾ ਜ਼ੋਰ ਨਹੁੰਆਂ ਤਾਈਂ ਲਾਨ ਵਿਚੋਂ
ਸਾਹਿਬਜ਼ਾਦਿਆਂ ਦਾ ਹਾਲ ਯਾਦ ਕਰਕੇ ਪਿਆ ਮਾਰਦਾ ਜੋਸ਼ ਤੂਫਾਨ ਵਿਚੋਂ
ਆ ਜਾਏ ਵਜ਼ੀਦ ਖਾਂ ਹੱਥ ਕਿਵੇਂ ਪਏ ਸਿੰਘ ਕਚੀਚੀਆਂ ਖਾਨ ਵਿਚੋਂ
ਆਣ ਖਾਲਸੇ ਦਾ ਪੈਰ ਵਧਨ ਲਗਾ, ਤੁਰਕ ਲਗ ਪਏ ਪੈਰ ਹਟਾਨ ਵਿਚੋਂ
ਹਲੇ ਹਲੇ ਉਤੇ ਹਲਾ ਹੋਣ ਲਗਾ, ਮਾਰੇ ਚੁਣ ਕੇ ਮੁਗਲ ਪਠਾਨ ਵਿਚੋਂ
ਕੌਣ ਚਾਹੁੰਦਾ ਹਾਰ ਕਰਤਾਰ ਸਿੰਘਾ, ਉਹ ਭੀ ਲੜਨ ਵਡਾ ਲਾਕੇ ਤਾਨ ਵਿਚੋਂ

ਬੰਦੇ ਬਹਾਦਰ ਨੇ ਵਜ਼ੀਦ ਖਾਂ ਨੂੰ ਵੰਗਾਰ ਕੇ ਆਖਣਾ

ਬੰਦੇ ਵਿਚ ਮੈਦਾਨ ਦੇ ਗਜ ਉੱਚੀ, ਕਹਿਆ ਖੜਾ ਕਿਉਂ ਮੂੰਹ ਛਪਾ ਪਾਜੀ
ਰੰਨਾਂ ਵਾਂਗ ਕਾਹਨੂੰ ਨੀਵੀਂ ਘਤੀਆਂ ਈ ਪਿਛੇ ਛਪਿਆ ਕਿਉਂ ਆਗੇ ਆ ਪਾਜੀ
ਪਿਛੇ ਹਟਨਾ ਮਰਦ ਦਾ ਕੰਮ ਨਾਹੀਂ, ਅਗੇ ਆ ਕੇ ਮੂਹ ਦਿਖਾ ਪਾਜੀ
ਮੋਟੀ ਧੌਣ ਹੋਈ ਤੇਰੀ ਖਾਂ ਦੁੰਬੇ, ਤੈਨੂੰ ਯਾਦ ਨਾ ਰਿਹਾ ਖੁਦਾ ਪਾਜੀ
ਜਰਾ ਆਇ ਕੇ ਜੰਗ ਮੈਦਾਨ ਅੰਦਰ, ਮੈਨੂੰ ਆਪਣਾ ਜ਼ੋਰ ਵਿਖਾ ਪਾਜੀ
ਤੇਰੇ ਮੇਰੇ ਹੋ ਜਾਣ ਦੋ ਹਥ ਏਥੇ, ਕਾਹਨੂੰ ਫੌਜ ਨੂੰ ਰਿਹੋਂ ਮਰਵਾ ਪਾਜੀ
ਐਵੇਂ ਖਲਕ ਖੁਦਾ ਮਰਵਾ ਨਾਹੀਂ, ਆ ਸਾਹਮਣੇ ਤੇਗ ਉਠਾ ਪਾਜੀ
ਤੇਰੇ ਵਾਸਤੇ ਕਟ ਕੇ ਮੈਂ ਮਨਜ਼ਲ ਆਯਾ ਹਾਂ ਨਦੇੜ ਤੋਂ ਧਾ ਪਾਜੀ
ਰਹੂ ਮਨ ਦੇ ਵਿਚ ਨ ਗੁਮਰ ਕੋਈ ਜਿੰਨਾ, ਟਿਲ ਹੈਈ ਅਜ ਲਾ ਪਾਜੀ
ਜਿਹਨੂੰ ਸਦਣਾ ਈਂ ਹੁਣ ਸਦ ਲੈ ਤੂੰ, ਜੇਹੜੀ ਹੋਈ ਮਦਦ ਮੰਗਵਾ ਪਾਜੀ
ਤੈਨੂੰ ਸਣੇ ਹਮੈਤੀਆਂ ਮਾਰ ਕੇ ਓਏ ਜੜ੍ਹਾਂ ਤੇਰੀਆਂ ਦਿਆਂ ਪਟਾ ਪਾਜੀ
ਤੇਰੇ ਮਾਰ ਕੇ ਖਾਨ ਵਜ਼ੀਰ ਸਾਰੇ ਅਜ ਦਿਆਂਗਾ ਖਾਕ ਰੁਲਾ ਪਾਜੀ
ਰਹਿਣ ਦਿਆਂ ਨ ਜਗ ਤੇ ਨਾਮ ਤੇਰਾ, ਬੇੜਾ ਦਿਆਂ ਸਮੁੰਦ ਰੁੜਾ ਪਾਜੀ
ਤੇਰਾ ਬਾਲ ਬਚਾ ਵਿਚ ਪੀੜ ਕੋਹਲੂ, ਤੇਰੀ ਜਦ ਨੂੰ ਦਿਆਂ ਖਪਾ ਪਾਜੀ
ਹਥੀਂ ਆਪਣੀ ਲਾਂਹਵਾਂਗਾ ਖਲ ਤੇਰੀ, ਮਾਸ ਕੁਤਿਆਂ ਨੂੰ ਦਿਆਂ ਪਾ ਪਾਜੀ
ਚੜਵੇਂ ਲਾਹ ਤੇਰੇ ਦਰੀਂ ਟੰਗਣੇ ਮੈਂ ਭੀ ਭੋਹ ਖਲ ਦੇ ਵਿਚ ਭਰਵਾ ਪਾਜੀ
ਸਾਹਿਬਜ਼ਾਦਿਆਂ ਦਾ ਲਵਾਂ ਵੈਰ ਤੈਥੋਂ, ਤੇਰੀ ਸਾਹਮਣੇ ਜਦ ਕਹਾ ਪਾਜੀ
ਜਿਵੇਂ ਉਨ੍ਹਾਂ ਬਿਦੋਸ਼ਾਂ ਨੂੰ ਮਾਰਿਓ ਈ ਤਿਵੇਂ ਪਾ ਖਾਂ ਹੁਣ ਸਜ਼ਾ ਪਾਜੀ

ਮੇਰਾ ਜੀਅ ਕਰੇ ਤੇਰਾ ਲਹੂ ਪੀ ਕੇ ਲਾਂ ਦਿਲ ਦੀ ਅੱਗ ਬੁਝਾ ਪਾਜੀ
ਤੇਰੇ ਸਾਹਮਣੇ ਦੇਖ ਸਰਹੰਦ ਤੇਰੀ ਦਿਆਂ ਇੱਟ ਨਾਲ ਇੱਟ ਖੜਕਾ ਪਾਜੀ
ਖਬਰਦਾਰ ਹੋ ਸਾਹਮਣੇ ਆ ਮੇਰੇ ਇਕ ਵਾਰ ਤਲਵਾਰ ਦਾ ਖਾਹ ਪਾਜੀ
ਭਜਾ ਜਾਣ ਨ ਦਿਆਂ ਕਰਤਾਰ ਸਿੰਘਾ, ਮਰਦ ਬਣ ਕੇ ਜੰਗ ਮਚਾ ਪਾਜੀ

ਵਾਕ ਕਵੀ

ਦੁਹਾਂ ਪਾਸਿਆਂ ਤੋਂ ਹਲਾ ਫੇਰ ਹੋਇਆ, ਸੂਬਾ ਘੇਰ ਕੇ ਫੌਜ ਨੂੰ ਢਾਹਵਦਾ ਏ
ਏਧਰ ਸਿੰਘਾਂ ਦੇ ਸਿਰ ਸਰਦਾਰ ਬੰਦਾ ਉਤੇ ਹਲੇ ਦੇ ਹਲਾ ਕਰਾਂਵਦਾ ਏ
ਸਿੰਘ ਆਖਦੇ ਅਸਾਂ ਦੀ ਫਤੇ ਹੋਵੇ, ਸਾਹਿਬਜ਼ਾਦਿਆਂ ਦਾ ਦੁਖ ਖਾਂਵਦਾ ਏ
ਮੁਸਲਮਾਨ ਚਾਹੁੰਦੇ ਸਾਡੀ ਜਿਤ ਹੋਵੇ ਘਟ ਜ਼ੋਰ ਨ ਕੋਈ ਭੀ ਲਾਂਵਦਾ ਏ
ਪਿਆਰਾ ਸਭ ਨੂੰ ਆਪਣਾ ਧੜਾ ਹੁੰਦਾ ਕੋਈ ਪੈਰ ਨ ਪਿਛਾਂ ਹਟਾਂਵਦਾ ਏ
ਪਾਜੀ ਭਜ ਕੇ ਜਾਨ ਬਚਾ ਜਾਂਦੇ ਮਰਦ ਸਾਹਮਣੇ ਪੈਰ ਵਧਾਂਵਦਾ ਏ
ਭੈੜੇ ਕੀ ਮਰਦ ਦਾ ਨਾਮ ਲੈਣਾ ਜਿਹੜਾ ਭੱਜਦਾ ਪਿੱਠ ਵਖਾਂਵਦਾ ਏ
ਮਰਦ ਗਾਂਵੀਏ ਵਿਚ ਅਖਾੜਿਆਂ ਦੇ ਹੋ ਕੇ ਸਾਹਮਣੇ ਜੋ ਸੱਟਾਂ ਖਾਂਵਦਾ ਏ
ਅਰਜਨ ਭੀਮ ਤੇ ਕਰਨ ਦਾ ਨਾਮ ਰੌਸ਼ਨ ਬਿਕ੍ਰਮਜੀਤ ਨੂੰ ਕੌਣ ਭੁਲਾਂਵਦਾ ਏ
ਰਾਜਪੂਤ ਹੋਏ ਫਤੇਹ ਚੰਦ ਜੈਮਲ ਵਾਰਾਂ ਅਜ ਤੋੜੀ ਜਗ ਗਾਂਵਦਾ ਏ
ਦੁਲਾ ਭਟੀ ਮਸ਼ਹੂਰ ਜਹਾਨ ਉਤੇ, ਅਕਬਰ ਨਾਲ ਜੋ ਜੰਗ ਮਚਾਂਵਦਾ ਏ
ਮੀਰਦਾਦ ਚੁਹਾਨ ਦਾ ਨਾਮ ਯਾਰੋ, ਅਜ ਤਕ ਪਿਆ ਚਲਾ ਆਂਵਦਾ ਏ
ਇਧਰ ਵਾਂਗ ਸ਼ੇਰਾਂ ਸਿੰਘ ਗਜਦੇ ਨੇ ਬੰਦਾ ਵਧ ਕੇ ਹੱਥ ਦਿਖਾਂਵਦਾ ਏ
ਉਧਰ ਚੜ ਹਾਥੀ ਉਤੇ ਆਪ ਸੂਬਾ ਦੀਨ ਮਜ਼ਬ ਦਾ ਜੰਗ ਕਰਾਂਵਦਾ ਏ
ਦੋਹਾਂ ਦਲਾਂ ਦੀ ਸਾਰ ਤੇ ਸਾਰ ਕੜਕੀ ਭਾਂਡੇ ਜਿਵੇਂ ਠਠਿਆਰ ਬਨਾਂਵਦਾ ਏ
ਰੌਲਾ ਮਚਿਆ ਤੇ ਮਾਰੋ ਮਾਰ ਹੁੰਦੀ ਇਕ ਦੂਸਰੇ ਤੇ ਪਿਆ ਧਾਂਵਦਾ ਏ
ਕੋਈ ਵਾਰ ਤਲਵਾਰ ਦਾ ਕਰਨ ਲਗਾ ਕੋਈ ਢਾਲ ਪਿਆ ਅਗੇ ਡਾਹਵਦਾ ਏ
ਕੋਈ ਮਾਰਦਾ ਬਾਂਹ ਉਲਾਰ ਨੇਜਾ, ਸੂਕਾ ਛਾਤੀਓਂ ਪਾਰ ਲੰਘਾਵਦਾ ਏ
ਕੋਈ ਮਾਰ ਕਟਾਰ ਨੂੰ ਪਾਰ ਕਰਦਾ, ਘੋੜੇ ਸਣੇ ਅਸਵਾਰ ਨੂੰ ਢਾਹਵਦਾ ਏ
ਜਿਵੇਂ ਲਗਦੇ ਜ਼ਖਮ ਬਹਾਦਰਾਂ ਨੂੰ ਬੀਰ ਰਸ ਵਧਦਾ ਤਿਵੇਂ ਜਾਂਵਦਾ ਏ

ਕਈ ਹੋ ਟੋਟੇ ਡਿਗੇ ਵਿਚ ਪੈਰਾਂ ਕੋਈ ਹੋ ਜ਼ਖਮੀ ਪਛਤਾਂਵਦਾ ਏ
ਪਾਣੀ ਬਾਝ ਕਈਆਂ ਤੜਫ ਜਾਨ ਦਿਤੀ ਕਰ ਦਰਦ ਨ ਕੋਈ ਪਿਲਾਂਵਦਾਏ
ਕਿਥੋਂ ਤਕ ਲਿਖਾਂ ਏਡਾ ਜੰਗ ਹੋਯਾ ਮੈਨੂੰ ਲਿਖਦਿਆਂ ਅੰਤ ਨ ਆਂਵਦਾ ਏ
ਬੰਦਾ ਖਾ ਕਰੋਧ ਕਰਤਾਰ ਸਿੰਘਾ, ਹਲਾ ਇਹ ਅਖੀਰ ਕਰਾਂਵਦਾ ਏ

ਬੰਦੇ ਬਹਾਦਰ ਦਾ ਅਖੀਰਲਾ ਹੱਲਾ

ਬੰਦੇ ਬੋਲ ਹਲਾ ਇਕ ਵਾਰ ਦਿਤਾ ਵਾਂਗ ਸ਼ੇਰਾਂ ਦੇ ਕੁਦ ਜਵਾਨ ਪੈ ਗਏ
ਧਰੀ ਵਾਢ ਤਲਵਾਰ ਦੀ ਇਕ ਵਲੋਂ ਅਗੋਂ ਬੋਲ ਐਲੀ ਮੁਸਲਮਾਨ ਪੈ ਗਏ
ਆਨ ਉਤਰੇ ਤੇਗ ਦੀ ਮਾਰ ਉਤੇ, ਇਕ ਦੂਜੇ ਨੂੰ ਦਿਲੋਂ ਮੁਕਾਨ ਪੈ ਗਏ
ਸ਼ੇਰਾਂ ਭੁਖਿਆਂ ਦੇ ਵਾਂਗ ਮੂੰਹ ਅੱਡੀ ਬੰਦੇ ਬੰਦਿਆਂ ਦੇ ਤਾਈਂ ਖਾਨ ਪੈ ਗਏ
ਮਾਰ ਮਾਰ ਕੇ ਲਾਹ ਸਥਾਰ ਦਿਤੇ ਵਾਢੀ ਖੇਤ ਦੀ ਜਿਵੇਂ ਕਿਰਸਾਨ ਪੈ ਗਏ
ਛਾਂਗ ਸੁਟਿਆ ਫੌਜਾਂ ਨੂੰ ਵਾਂਗ ਰੁਖਾਂ ਆਰੀ ਫੜਕੇ ਜਿਵੇਂ ਤਰਖਾਨ ਪੈ ਗਏ
ਸਿੰਘਾਂ ਮਾਰ ਕੇ ਤੁਰਕਾਂ ਦੇ ਆਹੂ ਲਾਹੇ ਹਿਲਯਰ ਮੱਕੜੀ ਤੇ ਜਿਵੇਂ ਆਨ ਪੈ ਗਏ
ਮੁਰਦੇ ਸੈਂਕੜੇ ਰੁਲੇ ਮੈਦਾਨ ਅੰਦਰ ਨਸ਼ੇ ਪੀ ਕੇ ਜਿਵੇਂ ਮਸਤਾਨ ਪੈ ਗਏ
ਮੁਸਲਮਾਨਾਂ ਦੇ ਆਨ ਕੇ ਪੈਰ ਹਲੇ ਸਿੰਘ ਗਜ ਕੇ ਵਾਂਗ ਤੂਫ਼ਾਨ ਪੈ ਗਏ
ਅਗੇ ਧਰ ਲਿਆ ਸਾਰੀ ਫੌਜ ਤਾਈਂ ਤੁਰਕ ਭੱਜ ਕੇ ਜਾਨ ਬਚਾਨ ਪੈ ਗਏ
ਭਜੇ ਲਗੇ ਸਾਰੇ ਅਗੇ ਵਾਂਗ ਭੇਡਾਂ ਤੁਰਕ ਜੀਉਂਦੇ ਹੀ ਕਬਰਿਸਤਾਨ ਪੈ ਗਏ
ਰਿਹਾ ਕੋਈ ਨ ਹੱਥ ਉਠਾਨ ਜੋਗਾ ਜਿਵੇਂ ਸਿਰਾਂ ਤੇ ਆਣ ਮਸਾਨ ਪੈ ਗਏ
ਰੰਨਾਂ ਵਾਂਗ ਨੱਠੇ ਚੁਕ ਤੰਬਿਆਂ ਨੂੰ ਦਿਲਾਂ ਵਿਚ ਨ ਕੁਝ ਗੁਮਾਨ ਰਹਿ ਗਏ
ਜਿਹੜੇ ਮੁਛਾਂ ਨੂੰ ਦੇਂਵਦੇ ਤਾ ਸੀਗੇ ਕਰਨੋਂ ਸਾਮ੍ਹਨਾ ਮੁਗਲ ਪਠਾਨ ਰਹਿ ਗਏ
ਗਈਆਂ ਸ਼ੇਖੀਆਂ ਸ਼ਾਖੀਆਂ ਘੁਸੜ ਸਭੇ ਅਗੇ ਸਿੰਘਾਂ ਦੇ ਸਾਰੇ ਹੀ ਖਾਨ ਰਹਿ ਗਏ
ਅੱਸੀ ਫੀ ਸਦੀ ਨਠੇ ਜੰਗ ਵਿਚੋਂ, ਵੀਹ ਫੀ ਸਦੀ ਵਿਚ ਮੈਦਾਨ ਰਹਿ ਗਏ
ਤੋਪਾਂ ਸਣੇ ਜੰਬੂਰਿਆਂ ਛਡ ਗਏ ਪਏ ਕੁਲ ਹਥਯਾਰ ਸਾਮਾਨ ਰਹਿ ਗਏ
ਸਿੰਘਾਂ ਸਾਂਭ ਲਈਆਂ ਸਭੇ ਮੈਗਜ਼ੀਨਾਂ ਲਗੇ ਕਈ ਤੰਬੂ ਸਾਇਬਾਨ ਰਹਿ ਗਏ
ਕਈ ਸੈਂਕੜੇ ਮਾਵਾਂ ਦੇ ਪੁਤ ਮੋਏ ਘਰੀਂ ਜਿਨ੍ਹਾਂ ਦੇ ਬਾਲ ਨਦਾਨ ਰਹਿ ਗਏ
ਕਈ ਛਡ ਗਏ ਨਵੇਂ ਡੋਲਿਆਂ ਨੂੰ ਵਿਚੋਂ ਔਰਤਾਂ ਵਲ ਧਿਆਨ ਰਹਿ ਗਏ

ਕਈ ਨੱਠਦੇ ਜਿੰਦ ਗਵਾ ਬੈਠੇ ਖੰਡੇ ਪਏ ਹੀ ਵਿਚ ਮਿਆਨ ਰਹਿ ਗਏ
ਕਈ ਪਾਰ ਬੋਲੇ ਪਹਿਲੇ ਹਥ ਯਾਰੋ ਹਥਾਂ ਵਿਚ ਹੀ ਤੀਰ ਕਮਾਨ ਰਹਿ ਗਏ
ਜਾਣ ਕਈਆਂ ਦੀ ਗਮ ਦੇ ਨਾਲ ਗਈ ਕਈ ਵੇਖਦੇ ਵਲ ਅਸਮਾਨ ਰਹਿ ਗਏ
ਘੋੜੇ ਫਿਰਨ ਖਾਲੀ ਬਿਨਾਂ ਜੋਧਿਆਂ ਦੇ ਹਾਥੀ ਬਾਝ ਮਹਾਵਤਾਂ ਜਾਨ ਰਹਿ ਗਏ
ਕਈ ਹਾਏ ਪਾਣੀ ਕਹਿੰਦੇ ਮਰ ਗਏ ਕਈ ਦਲੀ ਦੇ ਬਿਨਾਂ ਪਰਾਨ ਰਹਿ ਗਏ
ਕਿਤੇ ਸਿਰ ਲਥੇ ਕਿਤੇ ਧੜ ਵਢੇ ਬਾਹਵਾਂ ਬਿਨਾਂ ਕਈ ਬੇਤਰਾਨ ਰਹਿ ਗਏ
ਕਈ ਬਣ ਗੀਦੀ ਮੂੰਹ ਮੋੜ ਗਏ ਕਈ ਹਠ ਤੇ ਹੋ ਕੁਰਬਾਨ ਰਹਿ ਗਏ
ਕਈ ਛੱਡ ਚਲੇ ਦੇਹਾਂ ਰੁਲਦੀਆਂ ਨੂੰ ਕਈ ਤੜਫਦੇ ਹੀ ਨੀਮ ਜਾਨ ਰਹਿ ਗਏ
ਕਈ ਬਿਨਾਂ ਅੰਗਾਂ ਕਈ ਬਿਨਾਂ ਜੰਗਾਂ ਪਏ ਸੂਰਮੇ ਵਿਚ ਮੈਦਾਨ ਰਹਿ ਗਏ
ਫਤੇ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਗੱਡੇ ਤੁਰਕ ਦੇ ਨਿਰੇ ਨਿਸ਼ਾਨ ਰਹਿ ਗਏ

### ਬੰਦੇ ਬਹਾਦਰ ਦੀ ਫਤਹ ਹੋਣੀ ਸੂਬੇ ਨੇ ਫੜਿਆ ਜਾਣਾ

ਸਦਾ ਰਿਹਾ ਨ ਕਿਸੇ ਦਾ ਸ਼ਾਨ ਬਣਿਆ ਗਏ ਕਈ ਸਿਆਣੇ ਨੇ ਦਸ ਯਾਰੋ
ਰਾਉਣ ਜਿਹਾਂ ਦਾ ਰਿਹਾ ਨਾ ਖੋਜ ਖੁਰਾ ਜਿਨ੍ਹਾਂ ਕਾਲ ਕੀਤਾ ਹੈਸੀ ਵਸ ਯਾਰੋ
ਕੈਰੋਂ ਪਾਂਡਵਾਂ ਦਾ ਕਿਤੇ ਪਤਾ ਦਸੋ ਜਿਨ੍ਹਾਂ ਘੱਤੀ ਸੀ ਬੜੀ ਖੜਖੱਸ ਯਾਰੋ
ਸਦਾ ਬਾਦਸ਼ਾਹੀ ਘਰ ਰੱਬ ਦੇ ਹੈ ਬੰਦਾ ਕਰੇ ਝੂਠੀ ਖੜਮਸ ਯਾਰੋ
ਏਸ ਕਾਲ ਨੇ ਜੰਗ ਨੂੰ ਜੇਰ ਕੀਤਾ, ਰਿਹਾ ਸਭ ਦੇ ਸਿਰ ਤੇ ਹਸ ਯਾਰੋ
ਪੀ ਕੇ ਲਹੂ ਨ ਰਜਿਆ ਜਗ ਦਾ ਇਹ ਏਹਨੂੰ ਰਹੀ ਲਗੀ ਸਦਾ ਤਸ ਯਾਰੋ
ਜਦੋਂ ਭਾਂਜ ਖਾ ਕੇ ਨਠੀ ਫੌਜ ਸਾਰੀ ਸੂਬਾ ਚਲਿਆ ਕਿਲ੍ਹੇ ਨੂੰ ਨਸ ਯਾਰੋ
ਹਾਥੀ ਸੁੰਡ ਚੁਕੀ ਨਸਾ ਜਾਂਵਦਾ ਸੀ ਪਰ ਵਿਚ ਕਬਰ ਗਿਆ ਫਸ ਯਾਰੋ
ਪੁਠਾ ਹੋ ਅਮਾਰੀਓਂ ਬਾਹਰ ਡਿਗਾ, ਸਾਰਾ ਗਿਆ ਗੁਮਾਨ ਹੋ ਬਸ ਯਾਰੋ
ਲਿਆ ਸਿੰਘਾਂ ਨੇ ਫੜ ਕਰਤਾਰ ਸਿੰਘਾ, ਮੁਸ਼ਕਾਂ ਬੰਨ੍ਹ ਲਈਆਂ ਖੂਬ ਕਸ ਯਾਰੋ

### ਸਿੰਘਾਂ ਨੇ ਵਜ਼ੀਦੇ ਨੂੰ ਫੜ ਲੈਣਾ ਤੇ ਸਰਹੰਦ ਨੂੰ ਲੁਟਣਾ

ਮੁਸ਼ਕਾਂ ਬੰਨ੍ਹ ਵਜ਼ੀਦ ਨੂੰ ਕਰ ਕਾਬੂ ਅਗੇ ਬੰਦੇ ਦੇ ਆਣ ਬਿਠਾਇਓ ਨੇ
ਖੁਸ਼ੀ ਖਾਲਸੇ ਦੇ ਮਨਾਂ ਵਿਚ ਹੋਈ ਮਾਰੂ ਫਤੇਹ ਦਾ ਖੂਬ ਵਜਾਇਓ ਨੇ
ਲੈ ਕੇ ਬੰਦੇ ਤੋਂ ਆਗਿਆ ਘਾਹ ਤੱਤੇ ਕਦਮ ਵਲ ਸਰਹੰਦ ਉਡਾਇਓ ਨੇ

ਸ਼ੇਰਾਂ ਵਾਂਗ ਗਏ ਚੁੰਗੀਆਂ ਮਾਰ ਸਭੇ ਅਗੇ ਨਿਗ੍ਹਾ ਸ਼ਿਕਾਰ ਜਾਂ ਆਇਓ ਨੇ
ਸਤਿ ਸ੍ਰੀ ਅਕਾਲ, ਅਕਾਲ ਕਹਿੰਦੇ ਘੇਰਾ ਚਹੁੰ ਵਲੀਂ ਜਾ ਕੇ ਪਾਇਓ ਨੇ
ਘੇਰ ਲਿਆ ਬਾਜ਼ਾਰ ਦਰਵਾਜ਼ਿਆਂ ਨੂੰ ਕਤਲਆਮ ਤੇ ਹੱਥ ਰਖਾਇਓ ਨੇ
ਜ਼ਾਲਮ ਸਣੇ ਹਥਯਾਰ ਜੋ ਨਜ਼ਰ ਆਯਾ ਫੜ ਬਕਰੇ ਵਾਂਗ ਕਤਲਾਇਓ ਨੇ
ਵਡੇ ਖਾਨ ਸਣੇ ਫੜ ਟੱਬਰਾਂ ਦੇ ਤੇ ਤਲਵਾਰ ਦੀ ਧਾਰ ਲੰਘਾਇਓ ਨੇ
ਘਰਾਂ ਗਲੀ ਮਹਲਿਆਂ ਵਿਚ ਸਾਰੇ ਯਾਰੋ ਖ਼ੂਨ ਦਾ ਮੀਂਹ ਵਰਾਇਓ ਨੇ
ਥਾਂ ਥਾਂ ਉਤੇ ਮੁਰਦੇ ਰੁਲਨ ਲਗੇ ਖੰਡਾ ਗਜ਼ਬ ਦਾ ਜਿਹਾ ਚਲਾਇਓ ਨੇ
ਵਿਚ ਸ਼ਹਿਰ ਦੇ ਘਟ ਤਰਥਲ ਵਡਾ, ਵਡਾ ਹੋ ਭੁਏ ਭੜਥੂ ਪਾਇਓ ਨੇ
ਅੱਠ ਪਹਿਰ ਪੂਰੇ ਤਲਵਾਰ ਖੜਕੀ ਡਾਢਾ ਗਜ਼ਬ ਤੂਫਾਨ ਮਚਾਇਓ ਨੇ
ਮਾਰ ਘਰਾਂ ਦੇ ਘਰ ਬਰਬਾਦ ਕੀਤੇ ਬੇੜਾ ਪਾਪੀਆਂ ਸ਼ਹੁ ਰੁੜ੍ਹਇਓ ਨੇ
ਜਿਹੜੀ ਗਲੀ ਕੋਈ ਗੁਰੂ ਦਾ ਸਿੱਖ ਹੈਸੀ ਓਸ ਗਲੀ ਨੂੰ ਹੱਥ ਨਾ ਲਾਇਓ ਨੇ
ਮਾਰ ਲੁਟ ਤੋਂ ਬਚ ਉਹ ਰਿਹਾ ਪਾਸਾ ਬਾਕੀ ਸ਼ੈਹਰ ਨੂੰ ਝੂਣ ਹਿਲਾਇਓ ਨੇ
ਬੋਦੀ ਜੰਞੂ ਵਾਲਾ ਦੇਖ ਛਡ ਦਿਤਾ ਫੜ ਜ਼ਾਲਮਾਂ ਤੁਖਮ ਉਡਾਇਓ ਨੇ
ਧਨ ਲੁਟਿਆ ਬੇਸ਼ੁਮਾਰ ਸਿੰਘਾਂ, ਉਨਾਂ ਚੁਕ ਲਿਆ ਜਿੰਨਾ ਭਾਇਓ ਨੇ
ਬਾਦਸ਼ਾਹੀ ਹੀ ਘਰਾਂ ਤਾਈਂ ਮਾਰ ਜੰਦੇ ਪਹਿਰਾ ਚਾਰ ਚੁਫੇਰ ਬਿਠਾਇਓ ਨੇ
ਬਲਦੀ ਧੁਖਦੀ ਚਿਤਾ ਨੂੰ ਦਿਲ ਵਿਚੋਂ ਲਹੂ ਤੁਰਕ ਦੇ ਨਾਲ ਝਲਾਇਓ ਨੇ
ਨਾਵੇਂ ਪਹਿਰ ਬੰਦੇ ਸਰਦਾਰ ਘਲੇ ਲੁਟ ਮਾਰ ਥੀਂ ਮਨਾਂ ਕਰਾਇਓ ਨੇ
ਪਿਆ ਮੰਨਣਾ ਹੁਕਮ ਕਰਤਾਰ ਸਿੰਘਾ ਫੇਰ ਹਥ ਨਾ ਉਨ੍ਹਾਂ ਉਠਾਇਆ ਨੇ

ਸਿੰਘਾਂ ਹੱਛੀ ਤਰ੍ਹਾਂ ਸਰਹੰਦ ਕਿਉਂ ਨਾ ਗਰਕ ਕੀਤੀ

ਬੰਦੇ ਗਰਕ ਸਰਹੰਦ ਨ ਕਰਨ ਦਿਤੀ ਝਟ ਸਿੰਘਾਂ ਨੂੰ ਉਸ ਹਟਾ ਲਿਆ ਸੀ
ਸੋਹਣਾ ਦੇਖਕੇ ਸ਼ਹਿਰ ਉਹ ਰਾਜਧਾਨੀ ਦਿਲ ਆਪਣਾ ਉਸ ਡੁਲਾ ਲਿਆ ਸੀ
ਏਥੇ ਬੈਠ ਕੇ ਕਰਾਂਗਾ ਬਾਦਸ਼ਾਹੀ ਏਸ ਵਾਸਤੇ ਚਿੱਤ ਭਰਮਾ ਲਿਆ ਸੀ
ਸਾਧ ਦੇਖਕੇ ਦਿਲੋਂ ਨਾ ਰਿਹਾ ਕਾਇਮ ਸਤਿਗੁਰਾਂ ਦਾ ਬਚਨ ਭੁਲਾ ਲਿਆ ਸੀ
ਹਾਕਮ ਬਨੀਂ ਨ ਜਾ ਪੰਜਾਬ ਅੰਦਰ ਪਹਿਲੇ ਗੁਰੂ ਜੀ ਏਹ ਸੁਣਾ ਲਿਆ ਸੀ
ਬਾਦਸ਼ਾਹੀ ਨੂੰ ਦੇਖਕੇ ਭੁਲ ਗਿਆ ਮਾਯਾ ਡੈਣ ਨੇ ਫੰਧ ਫਸਾ ਲਿਆ ਸੀ

ਗੁਮਰ ਸਿੰਘਾਂ ਦੇ ਮਨ ਦੇ ਵਿਚ ਰਿਹਾ ਗੁਰੂ ਮਾਰੀ ਨੂੰ ਬੰਦੇ ਬਚਾ ਲਿਆ ਸੀ
ਪਿਛੋਂ ਫੇਰ ਜਦ ਸਿੰਘਾਂ ਦਾ ਜ਼ੋਰ ਪਿਆ ਉਨ੍ਹਾਂ ਆਪਣਾ ਪ੍ਰਨ ਨਿਭਾ ਲਿਆ ਸੀ
ਇੱਟ ਨਾਲ ਨਾ ਸੀ ਇੱਟ ਰਹਿਣ ਦਿਤੀ ਸਾਰਾ ਦਿਲ ਦਾ ਦੁਖ ਮਿਟਾ ਲਿਆ ਸੀ
ਅਗੇ ਚਲਕੇ ਲਿਖਾਂਗਾ ਹਾਲ ਸਾਰਾ *ਕੀਤਾ ਜਿਵੇਂ ਸਰ੍ਹੰਦ ਨੇ ਪਾ ਲਿਆ ਸੀ
ਸਿੰਘ ਖੁਸ਼ੀ ਦੇ ਨਾਲ ਨ ਮਿਉਨ ਜਾਮੇਂ ਝੰਡਾ ਫਤੇ ਦਾ ਸੀਸ ਝੁਲਾ ਲਿਆ ਸੀ
ਫਤੇ ਕਰ ਸਰਹੰਦ ਕਰਤਾਰ ਸਿੰਘਾ ਕਿਲ੍ਹੇ ਵਿਚ ਡੇਰਾ ਬੰਦੇ ਲਾ ਲਿਆ ਸੀ

ਬੰਦੇ ਬਹਾਦਰ ਨੇ ਵਜ਼ੀਦੇ ਨੂੰ ਕੀਤੀ ਦਾ ਫਲ ਦੇਣਾ

ਬੰਦੇ ਜਦੋਂ ਸਰਹੰਦ ਨੂੰ ਫਤੇ ਕੀਤਾ ਹੱਥ ਜੋੜ ਕੇ ਸ਼ੁਕਰ ਮਨਾਯਾ ਜੇ
ਲੁਟ ਮਾਰ ਤੋਂ ਸਿੰਘਾਂ ਬੰਦ ਕੀਤਾ ਡੇਰਾ ਵਿਚ ਕਿਲ੍ਹੇ ਜਾ ਕੇ ਲਾਯਾ ਜੇ
ਓਸੇ ਵਕਤ ਵਜ਼ੀਦੇ ਨੂੰ ਸਦ ਲਿਆ ਵਿਚ ਜੁਤੀਆਂ ਚਾ ਬਿਠਾਯਾ ਜੇ
ਝਟ ਭੇਜ ਕੇ ਸਿੰਘਾਂ ਬਹਾਦਰਾਂ ਨੂੰ ਓਹਦਾ ਬਾਲ ਬਚਾ ਮੰਗਵਾਯਾ ਜੇ
ਮੁਸ਼ਕਾਂ ਬੰਨ੍ਹ ਕੇ ਸਭ ਨੂੰ ਖੜਾ ਕੀਤਾ ਫੇਰ ਸੂਬੇ ਨੂੰ ਆਖ ਸੁਣਾਯਾ ਜੇ
ਅੱਖਾਂ ਪੁਟ ਉਤ੍ਹਾਂ ਵੇਖ ਪਾਪੀਆਂ ਓਏ ਬੰਦਾ ਵਿਚ ਗੁਸੇ ਡਾਢਾ ਆਯਾ ਜੇ
ਮਾਰੇ ਕਿਸ ਤਰ੍ਹਾਂ ਸਾਈ ਓਏ ਸਾਹਿਬਜ਼ਾਦੇ ਦਸ ਹਿਠਾਂ ਕਿਉਂ ਸਿਰ ਝੁਕਾਯਾ ਜੇ
ਉਹ ਪਕੜ ਬਿਦੋਸ਼ ਮਰਵਾਇਓ ਨੀ ਦਿਲੋਂ ਰੱਬ ਦਾ ਖੌਫ ਭੁਲਾਯਾ ਜੇ
ਕਿਥੇ ਮਾਰਨੇ ਬਾਲ ਮਾਸੂਮ ਲਿਖੇ ਕਿਥੇ ਵਿਚ ਕੁਰਾਨ ਫੁਰਮਾਯਾ ਜੇ
ਜਿਹੜਾ ਬੀਜਿਆ ਬੀਜ ਤੂੰ ਪਾਪ ਦਾ ਸੀ ਸਣੇ ਬਾਲ ਬਚਾ ਹੁਣ ਖਾਯਾ ਜੇ
ਫਲ ਖਾਵਨਾ ਤੁਸਾਂ ਨੂੰ ਪਿਆ ਓਹਦਾ ਜੇਹੜਾ ਜ਼ਹਿਰ ਵਾਲਾ ਬੂਟਾ ਲਾਯਾ ਜੇ
ਤੈਨੂੰ ਸਿਰ ਤੇ ਰੱਬ ਨ ਯਾਦ ਰਿਹਾ ਬਾਹਰ ਹਦ ਥੀਂ ਜ਼ੁਲਮ ਕਮਾਯਾ ਜੇ
ਤੇਰੇ ਜ਼ੁਲਮ ਦੀ ਪਈ ਕਹਾ ਸਾਰੇ ਝੰਡਾ ਪਾਪ ਦਾ ਖੂਬ ਝੁਲਾਯਾ ਜੇ
ਪਖ ਕਰਕੇ ਦੀਨ ਇਸਲਾਮ ਵਾਲਾ ਭਾਰਾ ਹਿੰਦੂਆਂ ਤਾਈਂ ਸਤਾਯਾ ਜੇ
ਕੀਤੀ ਖਲਕ ਖੁਦਾਇ ਦੀ ਤੰਗ ਡਾਢੀ ਦੇਸ ਜ਼ੁਲਮ ਦੇ ਨਾਲ ਰੁਆਯਾ ਜੇ
ਹਥੋਂ ਹੱਥ ਪਾਓ ਕੀਤੇ ਆਪਣੇ ਨੂੰ ਇਹ ਆਖ ਕੇ ਹੁਕਮ ਚੜ੍ਹਾਯਾ ਜੇ
ਇਕ ਇਕ ਲਿਆ ਕੇ ਜੀ ਓਹਦਾ ਵਾਂਗ ਬਕਰੇ ਦੇ ਝਟਕਾਯਾ ਜੇ

*ਸਾਰਾ ਹਾਲ ਪੜ੍ਹਨ ਲਈ ਇਸੇ ਪੁਸਤਕ ਦਾ ਦੂਜਾ ਹਿੱਸਾ ਸਿਦਕ ਖਾਲਸਾ ਮੰਗਵਾਕੇ ਪੜ੍ਹੋ ।

ਬਾਲ ਬਚਾ ਵਜ਼ੀਦੇ ਦੇ ਸਾਹਮਣੇ ਹੀ ਅੱਖੀਂ ਵੇਂਹਦਿਆਂ ਕਤਲ ਕਰਾਯਾ ਜੇ
ਪਹਿਲਾਂ ਮਾਰ ਕੇ ਚੰਮ ਉਧੇੜ ਦਿਤਾ, ਕਿਲਾ ਗੁਦਾ ਦੇ ਵਿਚ ਠੁਕਾਯਾ ਜੇ
ਫੇਰ ਵਾਂਗ ਕੁਤੇ ਲਤੀਂ ਪਾ ਰਸਾ, ਸ਼ਹਿਰ ਚਾਰ ਚੁਫੇਰ ਫਿਰਾਯਾ ਜੇ
ਓਹਦੇ ਹੱਡ ਧਰੂੰਦਿਆਂ ਭਜ ਗਏ ਪਿਛੋ ਵਹਿੜਕੇ ਜਕੜ ਬੰਨਾਯਾ ਜੇ
ਹਥੀਂ ਫੜ ਬੰਦੇ ਕਰ ਜੀਉਂਦੇ ਨੂੰ, ਅੱਗ ਬਾਲ ਕੇ ਵਿਚ ਸੁਟਾਯਾ ਜੇ
ਪਾਜੀ ਸੜ ਕੇ ਜਦੋਂ ਸਵਾਹ ਹੋਇਆ, ਸਿੰਘਾਂ ਗਜ ਕੇ ਜੈਕਾਰ ਬੁਲਾਯਾ ਜੇ
ਸਿੰਘ ਆਖਦੇ ਅਜ ਹੋਏ ਸੁਰਖਰੂ ਹਾਂ ਕਰਜ਼ ਗੁਰਾਂ ਦਾ ਸਿਰ ਤੋਂ ਲਾਹਿਆ ਜੇ
ਹੋਰ ਸ਼ਹਿਰ ਦੇ ਫੜ ਰਈਸ ਵਡੇ, ਬੰਦੇ ਉਹਨਾਂ ਨੂੰ ਕਤਲ ਕਰਾਯਾ ਜੇ
ਭਾਈ ਬੰਦਾਂ ਸਣੇ ਫੜ ਨਸ਼ਟ ਕੀਤੇ, ਬੀਜ ਜ਼ੁਲਮ ਦਾ ਪਕੜ ਖਪਾਯਾ ਜੇ
ਝੰਡਾ ਪਾਪ ਵਾਲਾ ਡਿਗਾ ਜ਼ਿਮੀ ਉੱਤੇ ਧਰਮ ਵਿਚ ਅਕਾਸ਼ ਫਹਿਰਾਯਾ ਜੇ
ਜਹੀ ਕਰੇ, ਤਹੀ ਭਰੇ ਕਰਤਾਰ ਸਿੰਘਾ, ਕਲਜੁਗ ਦੇ ਵਿਚ ਅਜ਼ਮਾਯਾ ਜੇ

ਸੁਚਾ ਨੰਦ ਦੀਵਾਨ ਨੂੰ ਬੰਦੇ ਬਹਾਦਰ ਨੇ ਲਾਹਨਤਾਂ ਦੇਣੀਆਂ

ਸਿੰਘਾਂ ਸੁਣਕੇ ਬੰਦੇ ਦੇ ਹੁਕਮ ਤਾਈਂ ਝੂਠੇ ਨੰਦ ਨੂੰ ਲਿਆ ਖਲ੍ਹਾਰਿਆ ਓਏ
ਸਣੇ ਟਬਰਾਂ ਸਿੰਘਾਂ ਨੇ ਵਲ ਆਂਦਾ ਦਿਲ ਵਿਚ ਗੁਸਾ ਬੜਾ ਧਾਰਿਆ ਓਏ
ਬਾਬਾ ਵੇਖਕੇ ਨੰਦ ਨੂੰ ਲਾਲ ਹੋਇਆ ਵਿਚ ਰੋਹ ਦੇ ਸੁਖਨ ਉਚਾਰਿਆ ਓਏ
ਜ਼ਰਾ ਦਸੋ ਖਾਂ ਨੰਦ ਜੀ ਹਾਲ ਸਾਰਾ ਸਾਹਿਬਜ਼ਾਦਿਆਂ ਨੂੰ ਕਿਵੇਂ ਮਾਰਿਆ ਓਏ
ਓਏ ਪਾਪੀਆ ਹਿੰਦੂ ਦਾ ਤੁਖਮ ਹੋ ਕੇ ਏਡਾ ਬੜਾ ਤੂੰ ਕਹਿਰ ਗੁਜ਼ਾਰਿਆ ਓਏ
ਬਾਲਾਂ ਨਾਲ ਭਲਾ ਤੇਰਾ ਵੈਰ ਕੀ ਸੀ ਖੰਡਾ ਗਜ਼ਬ ਦਾ ਤੂੰ ਉਲਾਰਿਆ ਓਏ
ਛਡ ਦੇਨ ਲਗਾ ਸੂਬਾ ਸਾਹਿਬਜ਼ਾਦੇ ਕੋਲੋਂ ਉਸ ਨੂੰ ਤੂੰ ਹਟਕਾਰਿਆ ਓਏ
ਕਦੇ ਸੱਪਾਂ ਦੇ ਪੁੱਤ ਨ ਮਿਤ ਹੋਂਦੇ ਤੂੰ ਆਖਿਆ ਸੀ ਹਤਿਆਰਿਆ ਓਏ
ਹਿੰਦੂ ਧਰਮ ਦੀ ਰਖਿਆ ਜਿਨ੍ਹਾਂ ਕੀਤੀ ਉਹਦੇ ਕਾਲਜੇ ਨੂੰ ਹੱਥ ਡਾਰਿਆ ਓਏ
ਧਰਮ ਛਡਿਆ ਵਾਸਤੇ ਰਿਜਕ ਦੇ ਤੂੰ ਹੈਂਸਿਆਰ ਨਿਲਜਿਆ ਭਾਰਿਆ ਓਏ
ਉਹ ਨੇ ਜੀਊਂਦੇ ਸਦਾ ਜਹਾਨ ਉਤੇ ਜਿਨ੍ਹਾਂ ਧਰਮ ਉਤੇ ਸਿਰ ਵਾਰਿਆ ਓਏ
ਤੇਰੇ ਹੱਥ ਕੀ ਆਯਾ ਦਸ ਮੈਨੂੰ ਗਿਉਂ ਧੁਰ ਦਰਗਾਹੋਂ ਫਿਟਕਾਰਿਆ ਓਏ

*ਨੋਟ - ਤਵਾਰੀਖ ਮੁਹੰਮਦ ਸ਼ਾਹੀ ਵਿਚ ਮੁਹੰਮਦ ਕਾਸਮ ਲਿਖਦਾ ਹੈ ਕਿ ਸੁਚਾ ਨੰਦ ਬ੍ਰਾਹਮਣ ਸੀ ।*

ਜੀਹਦਾ ਬਣ ਖੁਸ਼ਾਮਦੀ ਪਾਪ ਕੀਤਾ, ਸੂਬਾ ਕਿਥੇ ਈ ਉਹ ਨਿਕਾਰਿਆ ਓਏ
ਉਹ ਕਿਥੇ ਈ ਦਸ ਦੀਵਾਨ ਪੁਣਾ ਜੀਹਦੇ ਮਾਨ ਤੇ ਰੱਬ ਵਿਸਾਰਿਆ ਓਏ
ਤੂੰ ਭੀ ਚਲ ਸਣੇ ਟਬਰਾਂ ਪਾਸ ਸੂਬੇ ਦੁਖ ਸਹੋ ਜੋ ਉਸ ਸਹਾਰਿਆ ਓਏ
ਹੁਣ ਬਣੇ ਕੀ ਦਸ ਕਰਤਾਰ ਸਿੰਘਾ, ਸਾਰਾ ਜਨਮ ਜੂਏ ਵਿਚ ਹਾਰਿਆ ਓਏ

ਸੁਚਾ ਨੰਦ ਨੂੰ ਸਿੰਘਾਂ ਨੇ ਬੁਰੇ ਹਾਲ ਨਾਲ ਮਰਨਾ

ਮਾਰੋ ਬੰਦੇ ਦੇ ਮੂੰਹ ਦੇ ਵਿਚ ਹੀ ਸੀ ਲਿਆ ਫੜ ਨ ਲਾਈ ਏ ਦੇਰ ਸਿੰਘਾਂ
ਮਾਰ ਮਾਰ ਕੇ ਕੋਟੜੇ ਨਾਲ ਗੁਸੇ ਦਿਤਾ ਨੰਦ ਦਾ ਚੰਮ ਉਧੇੜ ਸਿੰਘਾਂ
ਵਿਚ ਨੱਕ ਦੇ ਘਤ ਨਕੇਲ ਦਿਤੀ ਵਾਂਗ ਊਠ ਦੇ ਝਟ ਦਲੇਰ ਸਿੰਘਾਂ
ਕੌਡੀ ਹਟ ਮੰਗਾਇਆ ਨੰਦ ਤਾਈਂ ਉਹਨੂੰ ਸ਼ਹਿਰ ਸਾਰੇ ਵਿਚ ਫੇਰ ਸਿੰਘਾਂ
ਜਿਹੜੇ ਰਾਹ ਵਿਚ ਲੰਘੇ ਪੈ ਜਾਏ ਰੌਲਾ ਪਿਛੇ ਲਾ ਦਿਤੇ ਮੁੰਡੇ ਛੇੜ ਸਿੰਘਾਂ
ਘਰ ਘਰ ਗਲੀ ਗਲੀ ਹਰ ਕੂਚੇ ਧੂਹਿਆ ਸ਼ਹਿਰ ਦੇ ਚਾਰ ਚੁਫੇਰ ਸਿੰਘਾਂ
ਘਰ ਜ਼ਬਤ ਕੀਤਾ ਮਾਰ ਬਾਲ ਬਚਾ, ਦਿਤਾ ਪਲਕ ਦੇ ਵਿਚ ਨਬੇੜ ਸਿੰਘਾਂ
ਖਾਣਾ ਕੁਤਿਆਂ ਨਾਲ ਖਵਾਨ ਲਗੇ, ਰੋਜ਼ੀ ਲਾਈ ਸਤੂ ਅੱਧ ਸੇਰ ਸਿੰਘਾਂ
ਏਸੇ ਤਰ੍ਹਾਂ ਹੀ ਮਾਰੀਦਾ ਮਰ ਗਿਆ, ਦਿਤੀ ਖਲ ਸੀ ਮਾਰ ਉਧੇੜ ਸਿੰਘਾਂ
ਹੋਯਾ ਧਰਮ ਪ੍ਰਕਾਸ਼ ਕਰਤਾਰ ਸਿੰਘਾ, ਕੀਤਾ ਪਾਪ ਦਾ ਦੂਰ ਅੰਧੇਰ ਸਿੰਘਾਂ

ਸਿੰਘਾਂ ਨੇ ਜ਼ਖਮੀਆਂ ਦੀ ਸੰਭਾਲ ਕਰਨੀ

ਸਿੰਘ ਫਤੇ ਕਰ ਜੰਗ ਮੈਦਾਨ ਤਾਈਂ ਰੁਝ ਗਏ ਸੀ ਲੁਟ ਮਚਾਨ ਅੰਦਰ
ਗਰਮੁਖ ਸਿੰਘ ਕੁਝ ਗੁਰੂ ਦੇ ਲਾਲ ਪਿਆਰੇ ਪਿਛੇ ਰਹੇ ਸਨ ਉਸ ਮੈਦਾਨ ਅੰਦਰ
ਉਹਨਾਂ ਜ਼ਰਾ ਨ ਧਨ ਦਾ ਲੋਭ ਕੀਤਾ ਲਗ ਪਏ ਸਨ ਏਸ ਧਿਆਨ ਅੰਦਰ
ਫਟੇ ਹੋਏ ਕੁਝ ਜੀਉਂਦੇ ਸਨ ਜਿਹੜੇ ਰਹੇ ਉਨ੍ਹਾਂ ਨੂੰ ਸਾਂਭ ਉਠਾਨ ਅੰਦਰ
ਟੋਹ ਟੋਹ ਕੇ ਵੇਖਿਆ ਸਭ ਤਾਈਂ, ਚੁਕ ਲਏ ਸੀ ਜਿਨ੍ਹਾਂ ਦੇ ਜਾਨ ਅੰਦਰ
ਜਿਵੇਂ ਸਾਂਭਿਆ ਸੀ ਸਿੰਘਾਂ ਜ਼ਖਮੀਆਂ ਨੂੰ ਭੇਦ ਰਖਿਆ ਨ ਮੁਸਲਮਾਨ ਅੰਦਰ
ਦੂਈ ਉਹਨਾਂ ਸੀ ਮਾਰਕੇ ਦੂਰ ਕੀਤੀ ਪੂਰਾ ਬਖਸ਼ਿਆ ਗੁਰੂ ਗਿਆਨ ਅੰਦਰ
ਘਟਾ ਪੂੰਝ ਕੇ ਸਭ ਨੂੰ ਚੁਕ ਲਿਆ ਦਯਾ ਉਨ੍ਹਾਂ ਦੇ ਪਾਈ ਭਗਵਾਨ ਅੰਦਰ
ਗੁਰੂ ਖਾਲਸਾ ਧਰਮ ਦਾ ਹੈ ਪੂਰਾ ਦੇਖ ਦੁਖੀਆਂ ਦੁਖ ਮਿਟਾਨ ਅੰਦਰ
ਵੰਡ ਖਾਵਣਾ ਜੰਗ ਮਚਾਵਣਾ ਹੈ, ਜਤੀ ਸਤੀ ਰਹਿਣਾ ਨਾਮ ਦਾਨ ਅੰਦਰ

ਇਕ ਇਕ ਸੰਭਾਲ ਕੇ ਲੈ ਆਏ ਫਟ ਧੋਇ ਕੇ ਪਾਏ ਮਕਾਨ ਅੰਦਰ
ਲੈਂਦੇ ਸਭ ਦੀ ਸਾਰ ਕਰਤਾਰ ਸਿੰਘਾ, ਰਿਹਾ ਫਰਕ ਨ ਟਹਿਲ ਕਮਾਨ ਅੰਦਰ

### ਬੰਦੇ ਬਹਾਦਰ ਨੇ ਰਿਆਸਤ ਸਰਹੰਦ ਦਾ ਇੰਤਜਾਮ ਕਰਨਾ

ਜੇਠ ਚੌਦਸ ਸਤਾਰਾਂ ਸੌ ਪੈਂਠ ਆਹਾ, ਕਰ ਫਤੇ ਸਰਹੰਦ ਜੈਕਾਰ ਕੀਤੇ
ਵਿਚ ਕਿਲ੍ਹੇ ਦੇ ਲਾ ਦੀਵਾਨ ਬੈਠਾ ਕਠੇ ਆਪਣੇ ਸਭ ਸਰਦਾਰ ਕੀਤੇ
ਕਿਲ੍ਹੇ ਕੋਟ ਖਜ਼ਾਨਿਆਂ ਤੋਪਖਾਨੇ ਸਭ ਆਪਣੇ ਵਿਚ ਅਖਤਯਾਰ ਕੀਤੇ
ਬਾਦਸ਼ਾਹੀ ਦੇ ਸਨ ਸਮਾਨ ਸਾਂਭੇ, ਵਸ ਤੋਪ ਜੰਬੂਰ ਹਥਯਾਰ ਕੀਤੇ
ਬਾਜ ਸਿੰਘ ਸਰਹੰਦ ਦਾ ਕਰ ਨਾਜ਼ਮ ਜੁੰਮੇ ਸਭ ਓਹਦੇ ਕਾਰੋਬਾਰ ਕੀਤੇ
ਆਲੀ ਸਿੰਘ ਮਾਲੀ ਸਿੰਘ ਰਾਠ ਦੋਵੇਂ ਬਾਜ ਸਿੰਘ ਦੇ ਨਾਇਬ ਵਿਚਾਰ ਕੀਤੇ
ਸਫਾ ਪਾਪੀਆਂ ਦੀ ਉਕੀ ਦੂਰ ਕੀਤੀ ਹਿੰਦੂ ਸਭ ਥਾਈਂ ਕਾਰਦਾਰ ਕੀਤੇ
ਕੁਲ ਮਾਫੀਆਂ ਖੁਥੀਆਂ ਮੋਮਨਾਂ ਥੀਂ ਜ਼ਾਲਮ ਫੜ ਸਾਰੇ ਬੇਰੁਜ਼ਗਾਰ ਕੀਤੇ
ਹਾਕਮ ਕਿਸੇ ਭੀ ਤੁਰਕ ਨ ਰੈਹਨ ਦਿਤਾ ਸਿੰਘਾਂ ਥਾਉਂ ਥਾਈਂ ਐਹਲਕਾਰ ਕੀਤੇ
ਫਿਰੀ ਦੇਸ ਅੰਦਰ ਦੋਹੀ ਖਾਲਸੇ ਦੀ ਰੰਗ ਹੋਰ ਥੀਂ ਹੋਰ ਕਰਤਾਰ ਕੀਤੇ
ਦਿਨ ਦੁਖਾਂ ਦੇ ਸਿਰਾਂ ਤੋਂ ਦੂਰ ਹੋਏ, ਮਿਲ ਹਿੰਦੂਆਂ ਸ਼ੁਕਰ ਹਜ਼ਾਰ ਕੀਤੇ
ਲੈ ਆਯਾ *ਸੁਲਖਣਾ ਹਿੰਦੂਆਂ ਨੂੰ ਬੰਦੇ ਪਾਸ ਖੜੇ ਸੇਵਾਦਾਰ ਕੀਤੇ
ਪੈਰੀਂ ਆਣ ਲਗੇ ਸਾਰੇ ਸ਼ੈਹਰ ਵਾਸੀ ਬੰਦੇ ਸਭ ਦੇ ਮਾਨ ਸਤਿਕਾਰ ਕੀਤੇ
ਕਹਿਆ ਸ਼ੁਕਰ ਕਰੋ ਗੁਰੂ ਦਸਵੇਂ ਦਾ ਜਿਸ ਤੁਸਾਂ ਤੇ ਏਡ ਉਪਕਾਰ ਕੀਤੇ
ਪਟੀ ਜ਼ੁਲਮ ਦੀ ਜੜ੍ਹ ਜਿੰਨੇ ਦੁਖ ਸਹਿ ਕੇ ਪੁਤ ਵਾਰਨੇ ਤੁਸਾਂ ਤੇ ਚਾਰ ਕੀਤੇ
ਹਿੰਦੂ ਧਰਮ ਦੇ ਵਾਸਤੇ ਜੰਗ ਕਈ ਨਾਲ ਸ਼ਾਹਾਂ ਦੇ ਫੜ ਤਲਵਾਰ ਕੀਤੇ
ਮੈਨੂੰ ਭੇਜਿਆ ਧਰਮ ਦੀ ਰਖਯਾ ਲਈ ਜੰਗ ਸਿਰ ਤੇ ਦੁਖ ਸਹਾਰ ਕੀਤੇ
ਜਾਓ ਕਰੋ ਮੌਜਾਂ ਵਸੋ ਸੁਖਾਂ ਅੰਦਰ ਤੁਹਾਡੇ ਸ਼ੇਰ ਦੇ ਮੂੰਹੋਂ ਛੁਟਕਾਰ ਕੀਤੇ
ਫੇਰ ਕਢਕੇ ਦੇਹ ਸਾਹਿਬਜ਼ਾਦਿਆਂ ਦੀ, ਹਥੀਂ ਚਿਖਾ ਬਣਾ ਸਸਕਾਰ ਕੀਤੇ
ਬਹੁਤਾ ਕਰ ਪ੍ਰਸ਼ਾਦਿ ਵਰਤਾਇਓ ਨੇ ਦਾਨ ਪੁੰਨ ਭੀ ਕਈ ਹਜ਼ਾਰ ਕੀਤੇ
ਧਰਮਸਾਲ ਸੋਹਣੀ ਬਣਵਾ ਉਥੇ ਸ਼ੁਕਰ ਵਾਹਿਗੁਰੂ ਦੇ ਬਾਰ ਬਾਰ ਕੀਤੇ

---

*ਸੁਲੱਖਣਾ ਮਸੰਦ ਸੀ ।

ਦਿਤਾ ਹੁਕਮ ਸਿੰਘਾਂ ਤਾਈਂ ਖੁਸ਼ੀ ਕਰੋ ਕੰਮ ਤੁਸਾਂ ਦੇ ਵਾਹਿਗੁਰੂ ਸਾਰ ਕੀਤੇ
ਏਸੇ ਤਰ੍ਹਾਂ ਸਾਰੇ ਬੰਦੋਬਸਤ ਬੰਦੇ ਝਟ ਪਟ ਹੀ ਹੋ ਹੁਸ਼ਯਾਰ ਕੀਤੇ
ਬੈਠਾ ਛਾਵਣੀ ਮਲ ਕਰਤਾਰ ਸਿੰਘਾ ਜ਼ਾਲਮ ਦੇਸ਼ ਦੇ ਮਾਰ ਖਵਾਰ ਕੀਤੇ

ਵਾਕ ਕਵੀ

ਵਾਹ ਵਾਹ ਇਹ ਰੰਗਤਾਂ ਰੱਬ ਦੀਆਂ ਕੌਣ ਅੰਤ ਹਿਸਾਬ ਗਿਣਾਂਵਦਾ ਏ
ਪੱਲ ਵਿਚ ਫਕੀਰ ਨੂੰ ਸ਼ਾਹ ਕਰਦਾ ਬਾਦਸ਼ਾਹ ਨੂੰ ਖਾਕ ਰੁਲਾਂਵਦਾ ਏ
ਹੈ ਮਿਸਲ ਮਸ਼ਹੂਰ ਜਹਾਨ ਉਤੇ, ਹਰ ਇਕ ਦਾ ਨਾਂ ਸੁਣਾਂਵਦਾ ਏ
ਕਾਠੀ ਹੋਂਵਦੀ ਕਦੇ ਖੁਰਗੀਨ ਉਤੇ, ਕਦੇ ਉਹ ਕਾਠੀ ਉਤੇ ਆਂਵਦਾ ਏ
ਘਾਹ ਖਾਂਦਿਆਂ ਨੂੰ ਕਦੇ ਮਾਸ ਦੇਵੇ ਮਾਸ ਖਾਂਦਿਆਂ ਨੂੰ ਘਾਹ ਖਵਾਂਵਦਾ ਏ
ਮਾਨ ਕਿਸੇ ਦਾ ਸਦਾ ਨ ਰਹਿਨ ਦੇਂਦਾ ਹਾਥੀ ਕੀੜੀਓਂ ਫੜ ਤੁੜਾਂਵਦਾ ਏ
ਜੇੜ੍ਹਾ ਬਾਦਸ਼ਾਹ ਸੀ ਉਹਨੂੰ ਗਰਕ ਕੀਤਾ ਵੇਖੋ ਸਾਧ ਨੂੰ ਤਖਤ ਦਿਵਾਂਵਦਾ ਏ
ਅੱਧਾ ਦਿਲੀ ਦਾ ਤਖਤ ਕਰਤਾਰ ਸਿੰਘਾ ਇਕ ਹੱਥ ਫਕੀਰ ਦੇ ਆਂਵਦਾ ਏ

ਸਰਹੰਦ ਨੂੰ ਫਤੇਹ ਕਰ ਕੇ ਬੰਦੇ ਬਹਾਦਰ ਨੇ ਗੁਰੂ ਜੀ ਨੂੰ ਖੁਸ਼ਖਬਰੀ ਲਿਖਣੀ

ਵੇਹਲਾ ਹੋ ਬੈਠਾ ਕੰਮਾਂ ਸਾਰਿਆਂ ਤੋਂ ਇਕ ਦਿਨ ਦੀਵਾਨ ਲਗਾਂਵਦਾ ਏ
ਬੰਦਾ ਆਪ ਬੈਠਾ ਨਾਲ ਸ਼ਾਨ ਵਡੇ ਹੋਰ ਕੁਲ ਸਰਦਾਰ ਸਦਾਂਵਦਾ ਏ
ਕਹਿੰਦਾ ਖਾਲਸਾ ਜੀ ਸਭੇ ਕੰਮ ਹੋਏ ਨਾਲ ਖੁਸ਼ੀ ਦੇ ਆਖ ਸੁਣਾਂਵਦਾ ਏ
ਪਤਾ ਭੇਜੀਏ ਲਿਖ ਕੇ ਗੁਰੂ ਜੀ ਨੂੰ ਮੇਰੇ ਮਨ ਦੇ ਵਿਚ ਇਹ ਆਂਵਦਾ ਏ
ਸਿੰਘਾਂ ਅਖਿਆ ਗੱਲ ਹੈ ਬਹੁਤ ਚੰਗੀ ਕਰ ਬਾਬਾ ਜੋ ਤੁਸਾਂ ਨੂੰ ਭਾਂਵਦਾ ਏ
ਉਸੇ ਵਕਤ ਹੀ ਇਹ ਅਰਦਾਸ ਲਿਖੀ ਜੋ ਬੀਤਿਆ ਹਾਲ ਲਿਖਾਂਵਦਾ ਏ
ਪੈਹਲਾਂ ਲਿਖਯਾ ਏਹ ਸਚੇ ਪਾਤਸ਼ਾਹ ਜੀ ਸਾਰਾ ਖਾਲਸਾ ਸੀਸ ਨਿਵਾਂਵਦਾ ਏ
ਬੰਦਾ ਜਾਨ ਕੇ ਮੇਰੇ ਤੇ ਮਿਹਰ ਕਰਨੀ ਬੰਦਾ ਆਪ ਦਾ ਬੰਦਾ ਸਦਾਂਵਦਾ ਏ
ਫੇਰ ਜਿਵੇਂ ਸਮਾਣੇ ਦੇ ਨਾਲ ਕੀਤੀ ਕੁੰਜ ਪੁਰਾ ਟੂਹਾਣਾ ਜਿਉਂ ਢਾਂਹਵਦਾ ਏ
ਮਾਰ ਮਾਰ ਸਢੌਰੇ ਦਾ ਨਾਸ ਕੀਤਾ, ਜਿਵੇਂ ਪੀਰ ਦੀ ਪੀਰੀ ਉਡਾਂਵਦਾ ਏ
ਅਗੇ ਜਿਵੇਂ ਵਜ਼ੀਦੇ ਦੇ ਨਾਲ ਕੀਤਾ, ਸੁਚਾ ਨੰਦ ਨੂੰ ਜਿਵੇਂ ਕੁਹਾਂਵਦਾ ਏ
ਸਾਹਿਬਜ਼ਾਦਿਆਂ ਦਾ ਜਿਵੇਂ ਵੈਰ ਲਿਆ, ਜੜ੍ਹ ਪਾਪ ਦੀ ਪੁਟ ਗਵਾਂਵਦਾ ਏ

ਵਖੋ ਵਖਰਾ ਲਿਖਯਾ ਹਾਲ ਸਾਰਾ ਮੋਹਰ ਲਾਇਕੇ ਬੰਦ ਕਰਾਂਵਦਾ ਏ
ਪਰੇਮ ਸਿੰਘ ਦਲੇਰ ਤਿਆਰ ਕੀਤਾ ਖਤ ਓਸ ਦੇ ਹੱਥ ਫੜਾਂਵਦਾ ਏ
ਸਾਰਾ ਖਾਲਸਾ ਦੇਣ ਸਨੇਹੇ ਲਗਾ ਨੀਰ ਅਖੀਆਂ ਤੋਂ ਚਲਾ ਜਾਂਵਦਾ ਏ
ਦਈਂ ਜਾ ਸੁਨੇਹੜੇ ਮਿਤਰਾਂ ਨੂੰ ਮਨ ਵਿਚ ਵੈਰਾਗ ਦੇ ਆਂਵਦਾ ਏ
ਬਾਜਾਂ ਵਾਲੇ ਅਗੇ ਸਾਡੇ ਹੱਥ ਜੋੜੀਂ ਆਖੀਂ ਦਰਸ ਤਾਈਂ ਚਿੱਤ ਚਾਂਵਦਾ ਏ
ਕਦੇ ਫੇਰ ਦੀਦਾਰ ਭੀ ਹੋਣਗੇ ਜੀ ਸਾਨੂੰ ਨਾਗ ਵਿਛੋੜੇ ਦਾ ਖਾਂਵਦਾ ਏ
ਉਹ ਧਰਤ ਹੈ ਬੜੇ ਨਸੀਬ ਵਾਲੀ ਅਜ ਦੇਸ ਭੀ ਓਹੋ ਸੁਹਾਂਵਦਾ ਏ
ਰਹਿੰਦੇ ਪਾਤਸ਼ਾਹਾਂ ਪਾਤਸ਼ਾਹ ਜਿਥੇ ਉਹ ਥਾਂ ਵਡਿਆਈਆਂ ਪਾਂਵਦਾ ਏ
ਅਸੀਂ ਰਹਿ ਨਸੀਬ ਦੀ ਹਾਰ ਵਾਲੇ ਬਾਜਾਂ ਵਾਲਾ ਨ ਦਰਸ ਦਿਖਾਂਵਦਾ ਏ
ਮਿਹਰ ਕਰੀਂ ਸਾਡੇ ਅੰਗ ਸੰਗ ਰਹੀਂ ਆਖ ਖਾਲਸਾ ਸੀਸ ਝੁਕਾਂਵਦਾ ਏ
ਫਤੇਹ ਬੋਲ ਕੇ ਪੰਥ ਨੂੰ ਤਿਆਰ ਹੋਯਾ ਸਿੰਘ ਗੁਰੂ ਦੇ ਵਲ ਨੂੰ ਧਾਂਵਦਾ ਏ
ਲਗੀ ਦਰਸ ਦੀ ਮਨ ਪਿਆਸ ਡਾਢੀ ਵਾਂਗ ਮ੍ਰਿਗ ਦੇ ਕਦਮ ਉਠਾਂਵਦਾ ਏ
ਜਿਵੇਂ ਚੰਦ ਦੇ ਵਲ ਚਕੋਰ ਉਡੇ ਤਿਵੇਂ ਸਿੰਘਾਂ ਦਾ ਮਨ ਹੁਲਸਾਂਵਦਾ ਏ
ਆਖੇ ਕੇਹੜਾ ਵੇਲਾ ਹੋਏ ਜਾਂ ਵੇਖਾਂ ਦਿਲ ਦਰਸ ਉਤੇ ਲਲਚਾਂਵਦਾ ਏ
ਰਾਤ ਦਿਨੇ ਜਾਂਦਾ ਮਾਰੋ ਮਾਰ ਕਰਦਾ ਖਾਣ ਪੀਣ ਦੀ ਸੁਧ ਭੁਲਾਂਵਦਾ ਏ

---

ਕਟ ਮੰਜ਼ਲਾਂ ਅਬਚਲ ਨਗਰ ਪੁਜਾ ਡੇਰਾ ਕਿਸੇ ਤੋਂ ਪੁਛ ਪੁਛਾਂਵਦਾ ਏ
ਜਾ ਕੇ ਦਰਸ ਕੀਤਾ ਸਚੇ ਪਾਤਸ਼ਾਹ ਦਾ ਹੱਥ ਚਰਨ ਕਵਲਾਂ ਉਤੇ ਲਾਂਵਦਾ ਏ
ਕਹਿਆ ਗੁਰੂ ਜੀ ਸਿੰਘਾ, ਨਿਹਾਲ ਹੋਯੋਂ ਜਨਮ ਮਰਨ ਦੇ ਫੰਦ ਕਟਾਂਵਦਾ ਏ
ਫੇਰ ਨਾਲ ਪਰੇਮ ਦੇ ਖੋਲ੍ਹ ਕੇ ਜੀ ਪਾਤੀ ਗੁਰਾਂ ਦੇ ਹੱਥ ਫੜਾਂਵਦਾ ਏ
ਸੰਮਤ ਪੈਂਠ ਨੁਰਾਤਰਾ ਤੀਸਰਾ ਸੀ ਕਵੀ ਜਦੋਂ ਦਾ ਹਾਲ ਦਰਸਾਂਵਦਾ ਏ
ਪੜ੍ਹੀ ਗੁਰੂ ਜੀ ਨੇ ਪਾਤੀ ਖੁਸ਼ੀ ਹੋਏ ਚਿਹਰਾ ਚੰਦ ਜਿਵੇਂ ਦਮਕਾਂਵਦਾ ਏ
ਹੋਏ ਸਿੰਘ ਤੇ ਦਯਾਲ ਕਰਤਾਰ ਸਿੰਘਾ ਰਿੱਧ ਸਿੱਧ ਪਾ ਦੁਖ ਗਵਾਂਵਦਾ ਏ

### ਗੁਰੂ ਜੀ ਨੇ ਖਤ ਪੜ੍ਹ ਕੇ ਸੁਣਾਨਾ ਤੇ ਸਿੰਘਾਂ ਨੇ ਖੁਸ਼ੀ ਮਨਾਉਣੀ

ਸਤਿਗੁਰੂ ਜੀ ਵਿਚ ਦੀਵਾਨ ਬੈਠੇ ਅਗੇ ਸੰਗਤਾਂ ਸਭ ਬਿਠਾਲੀਆਂ ਨੇ
ਉੱਚੀ ਪੜ੍ਹ ਕੇ ਖਤ ਸੁਣਾ ਦਿਤਾ ਜੋ ਬੰਦੇ ਨੇ ਘਾਲਣਾ ਘਾਲੀਆਂ ਨੇ
ਦਸੀ ਜਿਵੇਂ ਵਜ਼ੀਦ ਖਾਂ ਨਾਲ ਹੋਈ ਜੜਾਂ ਤੁਰਕ ਦੀਆਂ ਜਿਵੇਂ ਗਾਲੀਆਂ ਨੇ
ਸੁਣ ਸਿੰਘਾਂ ਤੋਂ ਗਈ ਨ ਖੁਸ਼ੀ ਝਲੀ ਚੜ੍ਹ ਚਿਹਾਰਿਆਂ ਤੇ ਗਈਆਂ ਲਾਲੀਆਂ ਨੇ
ਸਤਿ ਸ੍ਰੀ ਅਕਾਲ ਜੀ ਗੂੰਜ ਪਾਈ ਉਚੀ ਗਜ ਕੇ ਸਿੰਘਾਂ ਅਕਾਲੀਆਂ ਨੇ
ਕੀਤੀ ਸ਼ਲਕ ਮਨਾਇ ਅਕਾਲ ਤਾਈਂ ਗੜਗਜ ਪਾਈ ਤੋਪਾਂ ਕਾਲੀਆਂ ਨੇ
ਲਾਯਾ ਇਕ ਹਜ਼ਾਰ ਪ੍ਰਸ਼ਾਦ ਉਤੇ ਰਾਤੀਂ ਦੀਪ ਮਾਲਾ ਖੂਬ ਬਾਲੀਆਂ ਨੇ
ਅਸਕੇਤ ਦਾ ਖਾਲਸੇ ਸ਼ੁਕਰ ਕੀਤਾ ਜਿਸ ਦਿਤੀਆਂ ਫੇਰ ਖੁਸ਼ਾਲੀਆਂ ਨੇ
ਖੁਸ਼ੀ ਗੁਰੂ ਜੀ ਹੋਏ ਕਰਤਾਰ ਸਿੰਘਾ ਮੰਗੇ ਵਰ ਪਾ ਲਏ ਸਵਾਲੀਆਂ ਨੇ

### ਮੁਸਲਮਾਨਾਂ ਨੇ ਬੰਦੇ ਬਹਾਦਰ ਦਾ ਜ਼ੋਰ ਦੇਖ ਕੇ ਬਾਦਸ਼ਾਹ ਵਲ ਅਰਜ਼ੀ ਲਿਖਣੀ

ਦਿਨੋਂ ਦਿਨੀ ਚੜੀ ਕਲਾ ਖਾਲਸੇ ਦੀ ਪੰਥ ਵਧਨ ਲਗਾ ਮੁੜ ਆ ਕੇ ਜੀ
ਰੋਜ਼ ਆਣਕੇ ਸੈਂਕੜੇ ਸਿੰਘ ਸਜਦੇ ਜ਼ਾਤ ਪਾਤ ਦਾ ਭਰਮ ਭੁਲਾ ਕੇ ਜੀ
ਬੰਦਾ ਵਿਚ ਸਰਹੰਦ ਦੇ ਲਾ ਡੇਰੇ ਬੈਠਾ ਲਾਂਭ ਦਾ ਮੁਲਕ ਦਬਾ ਕੇ ਜੀ
ਤੁਰਕ ਜ਼ਰਾ ਭੀ ਚੁਕਦੇ ਧੌਣ ਜਿਥੇ ਸ਼ੇਰ ਵਾਂਗ ਪੈਂਦੇ ਓਥੇ ਜਾ ਕੇ ਜੀ
ਵਿਚ ਦੇਸ ਦੇ ਗਦਰ ਮਚਾ ਦਿਤਾ ਸੌਂਦੇ ਰਾਤ ਨੂੰ ਅੱਖ ਨ ਲਾ ਕੇ ਜੀ
ਘਰੀਂ ਜ਼ਾਲਮਾਂ ਦੀ ਪਿਆ ਪਿਟਣਾ ਆ ਛਡੇ ਸਿੰਘਾਂ ਨੇ ਤੁਰਤ ਰੁਵਾ ਕੇ ਜੀ
ਪੇਸ਼ ਜਾਂਵਦੀ ਨ ਦੰਦ ਪੀਹਨ ਬੈਠੇ ਵਿਚੇ ਵਿਚ ਕਚੀਚੀਆਂ ਖਾ ਕੇ ਜੀ

ਦਿਲ ਲੜਨ ਜੋਗਾ ਰਿਹਾ ਕਿਸੇ ਦਾ ਨ ਬੰਦੇ ਛਡੀਆਂ ਜੜ੍ਹਾਂ ਹਲਾ ਕੇ ਜੀ
ਆਖਰ ਹੋ ਕੇ ਦੇਸ ਦੇ ਤੁਰਕ ਕਠੇ ਆਪੋ ਵਿਚ ਹੀ ਮਤਾ ਪਕਾ ਕੇ ਜੀ
ਆਏ ਵਿਚ ਲਾਹੌਰ ਦੇ ਚਲ ਸਾਰੇ ਹਾਲ ਸੂਬੇ ਨੂੰ ਕਹਿਣ ਸੁਣਾ ਕੇ ਜੀ
ਇਕ ਲਿਖੀ ਅਰਜ਼ੀ ਬਾਦਸ਼ਾਹ ਵਲੇ ਵਡਾ ਝੂਠ ਤੇ ਸਚ ਰਲਾ ਕੇ ਜੀ
ਮੁਸਲਮ ਖਾਨ ਲਾਹੌਰ ਦੇ ਤਖਤ ਤੇ ਸੀ ਉਹਦੇ ਨਾਲ ਸਲਾਹ ਪਕਾ ਕੇ ਜੀ
ਪਿਛੇ ਲਿਖਯਾ ਜੇ ਉਸ ਤੋਂ ਦਸ ਹਿਸੇ ਕੋਲੋਂ ਲਿਖਯਾ ਝੂਠ ਬਨਾ ਕੇ ਜੀ
ਜਿਵੇਂ ਬਾਦਸ਼ਾਹ ਦੇ ਤਾਈਂ ਚੜੇ ਗੁਸਾ ਝੂਠ ਥਪਿਆ ਲਿਖ ਲਿਖਾ ਕੇ ਜੀ
ਹੋਰ ਸਿੰਘਾਂ ਤੇ ਲੱਖ ਸ਼ਕੈਤ ਕੀਤੀ ਅਰਜ਼ੀ ਲਿਖੀ ਵਡਾ ਜ਼ੋਰ ਲਾ ਕੇ ਜੀ
ਵਿਚ ਲਿਖਿਆ ਸਿੰਘ ਹੋ ਗਏ ਆਕੀ ਇਹਨਾਂ ਰਖਿਆ ਗਦਰ ਮਚਾ ਕੇ ਜੀ
ਕਾਸਦ ਚਲਿਆ ਲੈ ਲਾਹੌਰ ਵਿਚੋਂ ਨਾਲ ਖੁਸ਼ੀ ਦੇ ਕਦਮ ਉਠਾ ਕੇ ਜੀ
ਦਖਨ ਵਿਚ ਜਾ ਬਾਦਸ਼ਾਹ ਪਾਸ ਪੁਜਾ ਅਰਜ਼ੀ ਦੇ ਦਿਤੀ ਆਪ ਜਾ ਕੇ ਜੀ
ਹੋਰ ਹਾਲ ਪੰਜਾਬ ਦਾ ਆਪ ਮੂੰਹੋਂ ਬਾਦਸ਼ਾਹ ਨੂੰ ਕਹਿਆ ਸੁਨਾ ਕੇ ਜੀ
ਸ਼ਾਹ ਸੁਣਦਿਆਂ ਸਾਰ ਹੈਰਾਨ ਹੋਇਆ, ਚੁਪ ਹੋ ਗਿਆ ਸਿਰ ਝੁਕਾ ਕੇ ਜੀ
ਖਤ ਪੜ੍ਹ ਕੇ ਹਾਲ ਸੁਣਾ ਦਿਤਾ, ਪਾਸ ਕੁਲ ਅਮੀਰ ਬੁਲਾ ਕੇ ਜੀ
ਬੰਦੇ ਨਾਲ ਪੰਜਾਬ ਦੇ ਜਿਵੇਂ ਕੀਤੀ, ਹਾਲ ਦਸਿਆ ਖੋਲ ਖੁਲਾ ਕੇ ਜੀ
ਗਦਰ ਮਿਟੇ ਜਿਉਂ ਕਰੋ ਇਲਾਜ ਕੋਈ ਦਸੋ ਸੋਚ ਕਿਆਸ ਦੁੜਾ ਕੇ ਜੀ
ਤੁਸੀਂ ਹੋ ਦਾਨਾ ਵਜ਼ੀਰ ਸਦੋ ਦਸੋ ਇਕ ਸਲਾਹ ਰਲਾ ਕੇ ਜੀ
ਨਾਮ ਬੰਦੇ ਦਾ ਸੁਣਦਿਆਂ ਪਿਆ ਰੌਲਾ ਵਿਚੇ ਵਿਚ ਰਹੇ ਪਛਤਾ ਕੇ ਜੀ
ਡਰ ਆਪਣੀ ਜਾਨ ਦਾ ਸਭ ਨੂੰ ਸੀ ਝਟ ਚਿਹਰੇ ਗਏ ਕੁਮਲਾ ਕੇ ਜੀ
ਮਤਾਂ ਬਾਦਸ਼ਾਹ ਸਾਨੂੰ ਨ ਘਲ ਦੇਵੇ ਬੰਦੇ ਸਾਹਮਣੇ ਫੌਜ ਚੜਾ ਕੇ ਜੀ
ਆਪੋ ਆਪਣੀ ਥਾਈਂ ਅਮੀਰ ਵਡੇ ਗੱਲਾਂ ਕਰਨ ਲਗੇ ਕੰਨ ਲਾ ਕੇ ਜੀ
ਜਿਸ ਮਾਰ ਵਜ਼ੀਦ ਖਾਂ ਨਸ਼ਟ ਕੀਤਾ, ਕੌਣ ਲੜੇ ਉਹਦੇ ਨਾਲ ਜਾ ਕੇ ਜੀ
ਉਹਦੀ ਤਾਬਿਆ ਬੀਰ ਹਮੇਸ਼ ਰਹਿੰਦੇ, ਉਹ ਛਡਦੇ ਤੁਖਮ ਉਡਾ ਕੇ ਜੀ
ਉਹ ਚਾਹੇ ਪੰਜਾਬ ਦੀ ਧਰਤ ਸਾਰੀ ਵਿਚ ਪੱਲ ਦੇ, ਦਏ ਉਲਟਾ ਕੇ ਜੀ
ਬਾਦਸ਼ਾਹ ਦੇ ਪਾਸ ਕਰਤਾਰ ਸਿੰਘਾ, ਅਰਜ਼ ਕਰਨ ਅਦਾਬ ਬਜਾ ਕੇ ਜੀ

ਅਮੀਰਾਂ ਨੇ ਬਾਦਸ਼ਾਹ ਅਗੇ ਅਰਜ਼ ਕਰਨੀ

ਹੱਥ ਜੋੜ ਅਮੀਰ ਵਜ਼ੀਰ ਕਹਿੰਦੇ, ਸਾਡੀ ਸੁਣ ਸਚੀ ਇਕ ਬਾਤ ਸ਼ਾਹਾ
ਜੋ ਲਿਖਿਆ ਆਇਆ ਪੰਜਾਬ ਵਿਚੋਂ ਹੈ ਠੀਕ ਇਹੋ ਗਲ ਪਾਤ ਸ਼ਾਹਾ
ਪਰ ਪੇਸ਼ ਨ ਜਾਂਵਦੀ ਹੁਣ ਕੋਈ ਜਮ੍ਹਾਂ ਸਿੰਘਾਂ ਦੀ ਹੋਈ ਜਮਾਤ ਸ਼ਾਹਾ
ਜੰਗ ਕੀਤਿਆਂ ਬੜਾ ਨੁਕਸਾਨ ਹੋਵੇ ਬੰਦਾ ਹੈ ਇਕ ਬੜੀ ਅਫਾਤ ਸ਼ਾਹਾ
ਗੁਰੂ ਵਰ ਦੇ ਕੇ ਉਹਨੂੰ ਭੇਜਿਆ ਏ, ਬੜੀ ਵਿਚ ਓਹਦੇ ਕਰਾਮਾਤ ਸ਼ਾਹਾ
ਉਹਦੀ ਤਾਬਿਆ ਬੀਰ ਹਮੇਸ਼ ਰਹਿੰਦੇ ਚਾਹੇ ਦਿਨ ਤੋਂ ਕਰ ਦੇ ਰਾਤ ਸ਼ਾਹਾ
ਉਹਦੇ ਵੈਰ ਦੇ ਵਿਚ ਨਾ ਨਫਾ ਕੋਈ, ਮਤਾਂ ਕਰ ਦੇਵੇ ਬਾਜ਼ੀ ਮਾਤ ਸ਼ਾਹਾ
ਸਾਡੀ ਰਾਇ ਏਹੋ ਉਹਦੇ ਨਾਲ ਰਖੋ ਜਿਥੋਂ ਤੀਕ ਹੋਵੇ ਮੁਲਾਕਾਤ ਸ਼ਾਹਾ
ਅਰਜ਼ ਕਰੋ ਜਾਕੇ ਪਾਸ ਗੁਰੂ ਜੀ ਦੇ ਕਿਉਂ ਦਿਲ ਦੇ ਵਿਚ ਘਬਰਾਟ ਸ਼ਾਹਾ
ਬੰਦ ਕਰਨਗੇ ਉਸ ਨੂੰ ਆਖ ਕੇ ਤੇ ਤੇਰੀ ਭਰਨ ਜ਼ਰੂਰ ਸ਼ਫਾਤ ਸ਼ਾਹਾ
ਬਿਨਾਂ ਗੁਰਾਂ ਦੇ ਟਾਲਿਆਂ ਟਲੇ ਨਾਹੀਂ ਉਹ ਸੱਪ ਕਾਲਾ ਜ਼ਹਿਰੀ ਜਾਤ ਸ਼ਾਹਾ
ਬੰਦਾ ਬਲੀ ਹੈ ਬੜਾ ਕਰਤਾਰ ਸਿੰਘਾ ਬਖਸ਼ੀ ਗੁਰਾਂ ਨੇ ਓਸ ਨੂੰ ਦਾਤ ਸ਼ਾਹਾ

ਬਾਦਸ਼ਾਹ ਵਲੋਂ ਉੱਤਰ

ਗੱਲਾਂ ਸੁਣਕੇ ਬੜਾ ਹੈਰਾਨ ਹੋਇਆ, ਬਾਦਸ਼ਾਹੀ ਭਰਿਆ ਅਖੀਂ ਨੀਰ ਦਸੋ
ਜਿਵੇਂ ਗਦਰ ਪੰਜਾਬ ਦਾ ਦੂਰ ਹੋਵੇ ਝਬ ਸੋਚ ਕੇ ਕੋਈ ਤਦਬੀਰ ਦਸੋ
ਏਸ ਗਲ ਦਾ ਕਰਾਂ ਇਲਾਜ ਕਿਹੜਾ ਤੁਸੀਂ ਹੋ ਦਾਨਾ ਵਜ਼ੀਰ ਦਸੋ
ਵਿਚ ਦੇਸ਼ ਮੇਰੇ ਜਿਵੇਂ ਚੈਨ ਰਹੇ ਰੌਲਾ ਪਏ ਨ ਸਭ ਅਮੀਰ ਦਸੋ
ਜਿਵੇਂ ਸਿੰਘ ਲੜਾਈਓਂ ਬਾਜ ਆਵਨ, ਕਰਨ ਖਲਕ ਨ ਜਿਵੇਂ ਜ਼ਹੀਰ ਦਸੋ
ਯਾਂ ਤੇ ਰਹੇ ਸੁਲ੍ਹਾ ਦੋਹਾਂ ਪਾਸਿਆਂ ਤੋਂ ਯਾਂ ਤੇ ਖਿਚ ਕੇ ਲੜਾਂ ਸ਼ਮਸ਼ੀਰ ਦਸੋ
ਗੁਰਾਂ ਵਲੋਂ ਭੀ ਹੋਵਾਂ ਨ ਜਿਵੇਂ ਝੂਠਾ ਅਹੀ ਸੋਚ ਕੇ ਪਾਕ ਜ਼ਮੀਰ ਦਸੋ
ਹੋਈ ਤੁਸਾਂ ਦੀ ਬਸ ਕਰਤਾਰ ਸਿੰਘਾ, ਸਚੀ ਗੱਲ ਇਹ ਸੋਚ ਅਖੀਰ ਦਸੋ

ਵਜ਼ੀਰ ਨੇ ਸਲਾਹ ਦੇ ਕੇ ਨੰਦ ਲਾਲ ਨੂੰ ਗੁਰੂ ਜੀ ਦੇ ਪਾਸ ਭੇਜਣਾ

ਬਿਨਾਂ ਗੁਰਾਂ ਦੇ ਮੋੜਿਆਂ ਮੁੜੇ ਨਾਹੀਂ ਬੰਦਾ ਹੈ ਪੰਜਾਬ ਦਾ ਕਾਲ ਆਇਆ
ਵੈਰ ਗੁਰਾਂ ਦੇ ਲਏਗਾ ਵੈਰੀਆਂ ਤੋਂ, ਉਤੇ ਜ਼ਾਲਮਾ ਹੈ ਭੁਚਾਲ ਆਇਆ

ਪਾਸ ਗੁਰਾਂ ਦੇ ਚਲਕੇ ਹੱਥ ਜੋੜੇ ਗੁਰੂ ਬਖਸ਼ਦਾ ਸਦਾ ਦਿਆਲ ਆਇਆ
ਚੜ੍ਹ ਅਹਿਮਦ ਨਗ੍ਰ ਤੇ ਸ਼ਾਹ ਟੁਰਿਆ ਚੰਗਾ ਦਿਲ ਦੇ ਵਿਚ ਖਿਆਲ ਆਇਆ
ਅਗੇ ਭੇਜ ਦਿਤਾ ਪਾਸ ਗੁਰੂ ਜੀ ਦੇ ਖਬਰ ਦੇਵਣੇ ਨੂੰ ਨੰਦ ਲਾਲ ਆਇਆ
ਕੀਤੀ ਬੇਨਤੀ ਨੰਦ ਕਰਤਾਰ ਸਿੰਘਾ ਸ਼ਾਹ ਗੁਰੂ ਜੀ ਕਰਨ ਜਮਾਲ ਆਇਆ

### ਬਹਾਦਰ ਸ਼ਾਹ ਦਾ ਗੁਰੂ ਜੀ ਨੂੰ ਮਿਲਣਾ

ਕੁਝ ਦਿਨਾਂ ਪਿਛੋਂ ਬਾਦਸ਼ਾਹ ਆਯਾ ਕਰ ਦਰਸ ਹੋਇਆ ਬਲਿਹਾਰਿਆ ਏ
ਹੀਰਾ ਪਾਸ ਓਹਦੇ ਵਡੇ ਮੁਲ ਦਾ ਸੀ ਸਤਿਗੁਰਾਂ ਦੀ ਨਜ਼ਰ ਗੁਜ਼ਾਰਿਆ ਏ
ਬਾਦਸ਼ਾਹ ਦਾ ਮਾਨ ਗਵਾਣ ਕਾਰਨ ਵਿਚ ਦਿਲ ਦੇ ਗੁਰਾਂ ਵਿਚਾਰਿਆ ਏ
ਓਸੇ ਵਕਤ ਹੀ ਬੇ ਦਰੇਗ ਹੋ ਕੇ ਹੀਰਾ ਵਿਚ ਦਰਿਆ ਦੇ ਮਾਰਿਆ ਏ
ਡਾਢਾ ਦੇਖ ਕੇ ਸ਼ਾਹ ਹੈਰਾਨ ਹੋਇਆ ਇਕ ਮੁਖ ਥੀਂ ਸੁਖਨ ਉਚਾਰਿਆ ਏ
ਇਹ ਤਾਂ ਹੀਰਾ ਸੀ ਗੁਰੂ ਜੀ ਵਡਮੁਲਾ ਤੁਸਾਂ ਵਿਚ ਗੰਗਾ ਕਾਹਨੂੰ ਡਾਰਿਆ ਏ
ਸਤਿਗੁਰਾਂ ਕਹਿਆ ਸਾਡਾ ਤੋਸ਼ੇਖਾਨਾ ਤੂੰ ਕਾਸ ਨੂੰ ਗਿਲਾ ਗੁਜ਼ਾਰਿਆ ਏ
ਅਸਾਂ ਹੈ ਦਰਯਾ ਨੂੰ ਸੌਂਪ ਦਿਤਾ ਓਸ ਡਿਗਦਾ ਪਕੜ ਸੰਭਾਰਿਆ ਏ
ਜੇ ਤਾਂ ਨਹੀਂ ਯਕੀਨ ਤੇ ਦੇਖ ਲੈ ਤੂੰ ਵਿਚ ਚਿੱਤ ਦੇ ਭਰਮ ਜੇ ਧਾਰਿਆ ਏ
ਸ਼ਾਹ ਵਿਚ ਦਰਯਾ ਜਾਂ ਪੈਰ ਧਰਿਆ ਮਾਨ ਵੇਂਹਦਿਆਂ ਸਾਰ ਵਿਸਾਰਿਆ ਏ
ਹੀਰੇ ਮੋਤੀਆਂ ਲਾਲ ਜਵਾਹਰ ਦਿਸੇ ਲਗੇ ਢੇਰ ਤੇ ਭਰੇ ਭੰਡਾਰਿਆ ਏ
ਗੰਗਾ ਭਰੀ ਵਗੇ ਡਿਠੀ ਹੀਰਿਆਂ ਦੀ ਸ਼ਾਹ ਮਨ ਦਾ ਮਾਨ ਉਤਾਰਿਆ ਏ
ਬਾਹਰ ਆਣ ਡਿਗਾ ਪੈਰੀਂ ਸਤਿਗੁਰਾਂ ਦੀ ਮੈਨੂੰ ਬਖਸ਼ਣਾ ਬਖਸ਼ਣ ਹਾਰਿਆ ਏ
ਗੁਰੂ ਰੱਬ ਦਾ ਰੂਪ ਕਰਤਾਰ ਸਿੰਘਾ ਜਾਨ ਬਾਦਸ਼ਾਹ ਭਰਮ ਨੂੰ ਟਾਰਿਆ ਏ

### ਬਹਾਦਰ ਸ਼ਾਹ ਨੇ ਸਤਿਗੁਰਾਂ ਅਗੇ ਬੇਨਤੀ ਕਰਨੀ

ਹੱਥ ਜੋੜਕੇ ਬਾਦਸ਼ਾਹ ਅਰਜ਼ ਕੀਤੀ ਮੇਰਾ ਮੰਨਣਾ ਇਕ ਸਵਾਲ ਗੁਰ ਜੀ
ਮੈਂ ਮੁਢ ਤੋਂ ਦਾਸ ਤੁਸਾਡੜਾ ਹਾਂ ਤੁਸੀਂ ਹੋ ਮਾਪੇ ਮੈਂ ਹਾਂ ਬਾਲ ਗੁਰ ਜੀ
ਬੰਦਾ ਘਲਿਆ ਤੁਸਾਂ ਪੰਜਾਬ ਵਲੇ ਸਿਖ ਦੇ ਕੇ ਆਪਣੇ ਨਾਲ ਗੁਰ ਜੀ
ਜਿਹੜਾ ਕੰਮ ਸੀ ਓਸਨੇ ਕਰ ਲਿਆ ਜੜ੍ਹ ਵੈਰੀਆਂ ਦੀ ਛਡੀ ਗਾਲ ਗੁਰ ਜੀ
ਸਾਹਿਬਜ਼ਾਦਿਆਂ ਦੇ ਵੈਰ ਓਸ ਲਏ ਆਪ ਸੁਣ ਚੁਕੇ ਸਾਰਾ ਹਾਲ ਗੁਰ ਜੀ

ਮਾਰ ਜ਼ਾਲਮਾਂ ਦੇ ਓਸ ਪੁਟ ਬੂਟੇ ਦਿਤੇ ਵਿਚ ਸਮੁੰਦ ਦੇ ਡਾਲ ਗੁਰ ਜੀ
ਹੁਣ ਮਿਹਰ ਕਰੋ ਮੈਨੂੰ ਬਖਸ਼ ਦਿਓ ਰਹਿਮ ਦਾਸ ਤੇ ਕਰੋ ਦਿਆਲ ਗੁਰ ਜੀ
ਚਿਠੀ ਝਟ ਲਿਖੋ ਆਪ ਵਲ ਬੰਦੇ ਬਿਰਧ ਆਪਣਾ ਲੌ ਸੰਭਾਲ ਗੁਰ ਜੀ
ਕਰੋ ਜ਼ੁਲਮ ਨਾਹੀਂ ਹੁਣ ਦੇਸ਼ ਉਤੇ ਲੁਟ ਮਾਰ ਵਲੋਂ ਦਿਹੋ ਟਾਲ ਗੁਰ ਜੀ
ਉਸ ਬੁਰੀ ਪੰਜਾਬ ਦੇ ਨਾਲ ਕੀਤੀ, ਰੋਜ਼ ਸੁਣੀਦੀ ਹੈ ਹਾਲ ਹਾਲ ਗੁਰ ਜੀ
ਦੁਖੀ ਕਰੇ ਨ ਖਲਕ ਖੁਦਾ ਦੀ ਨੂੰ ਛਡੇ ਵੈਰ ਦਾ ਦਿਲੋਂ ਖਿਆਲ ਗੁਰ ਜੀ
ਹੁਣ ਮੁਲਕ ਦੇ ਵਿਚ ਨ ਗਦਰ ਪਾਵੇ ਲੋਕ ਲੁਟੀਦੇ ਹੋਏ ਕੰਗਾਲ ਗੁਰ ਜੀ
ਜਿੰਨੀ ਚਾਹੀਦੀ ਲਏ ਜਾਗੀਰ ਮੈਥੋਂ ਹੋਰ ਨਕਦ ਦੇਵਾਂ ਹਰ ਸਾਲ ਗੁਰ ਜੀ
ਮੈਂ ਤਾਂ ਹਾਂ ਗੁਲਾਮ ਕਰਤਾਰ ਸਿੰਘਾ ਸਭੋ ਆਪ ਦਾ ਹੈ ਇਹ ਮਾਲ ਗੁਰ ਜੀ

### ਗੁਰੂ ਜੀ ਤੇ ਬਹਾਦਰ ਸ਼ਾਹ ਦੇ ਆਪਸ ਵਿਚ ਪ੍ਰਸ਼ਨ ਉਤਰ

ਹੁਣ ਕਾਸ ਨੂੰ ਚੀਕਦਾ ਬਾਦਸ਼ਾਹ ਤੂੰ ਉਹ ਰੋਕਿਆਂ ਰੁਕੇ ਬਲਵਾਨ ਨਾਹੀਂ
ਤੇਰਾ ਫੇੜਿਆ ਤੇਰੇ ਹੀ ਪੇਸ਼ ਆਯਾ ਤੈਨੂੰ ਪਿਛਲੀ ਗਲ ਦਾ ਧਯਾਨ ਨਾਹੀਂ
ਫਿਰ ਗਿਆ ਸੈਂ ਮੂੰਹੋਂ ਇਕਰਾਰ ਕਰਕੇ ਤੇਰੀ ਮਰਦ ਹੋ ਠੀਕ ਜ਼ਬਾਨ ਨਾਹੀਂ
ਢਕਾਂ ਦੇਣੀਆਂ ਕਰਕੇ ਦਿਤੀਆਂ ਨ ਝੂਠਾ ਕੌਲ ਦਾ ਤੂੰ ਮੁਸਲਮਾਨ ਨਾਹੀਂ
ਪੂਰਾ ਮਰਦ ਜ਼ਬਾਨ ਦਾ ਨਾ ਹੋਵੇ ਪਸ਼ੂ ਜਾਨੀਏ ਉਹ ਇਨਸਾਨ ਨਾਹੀਂ
ਫਿਰ ਜਾਏ ਜੇ ਕੌਲ ਇਕਰਾਰ ਦੇ ਕੇ ਉਹ ਰੰਨ ਹੈ ਮਰਦ ਜਵਾਨ ਨਾਹੀਂ
ਢਕਾਂ ਗਦਰ ਤੋਂ ਡਿਗਦਿਆਂ ਦਿਤੀਆਂ ਨ ਵਿਗੜ ਜਾਣ ਮੇਰੇ ਨਾਲ ਖਾਨ ਨਾਹੀਂ
ਓਦੂੰ ਵਧ ਪਿਆ ਹੁਣ ਗਦਰ ਸ਼ਾਹਾ ਜਿਹਨੂੰ ਸਕਦਾ ਕੋਈ ਮਿਟਾਨ ਨਾਹੀਂ
ਸਾਡੇ ਰੋਕਿਆਂ ਭੀ ਸਿੰਘ ਰੁਕਦੇ ਨ ਸਿੰਘ ਪਿਛਾਂ ਨੂੰ ਵਾਂਗ ਭੰਵਾਨ ਨਾਹੀਂ
ਵੈਰ ਲੈ ਕੇ ਕਰਨਗੇ ਦਿਲ ਠੰਢੇ ਐਵੇਂ ਕਰਨ ਤਲਵਾਰ ਮਿਆਨ ਨਾਹੀਂ
ਇਹ ਸੁਣਕੇ ਬਾਦਸ਼ਾਹ ਚੁਪ ਹੋਇਆ ਜੇਵੇਂ ਵਿਚ ਜੁਸੇ ਰਹੀ ਜਾਨ ਨਾਹੀਂ
ਫੇਰ ਰੋ ਕੇ ਆਖਦਾ ਬਖਸ਼ ਲੌ ਜੀ ਮੇਰਾ ਬਾਝ ਤੁਸਾਂ ਕੋਈ ਥਾਨ ਨਾਹੀਂ
ਜੇ ਝਬ ਨ ਰੋਕਿਆ ਤੁਸਾਂ ਬੰਦਾ ਫੇਰ ਵਸਦਾ ਇਹ ਹਿੰਦੁਸਤਾਨ ਨਾਹੀਂ
ਓਸ ਮਾਰ ਕੇ ਦੇਸ ਵੈਰਾਨ ਕਰਨਾ ਉਹਨੂੰ ਜਿਤਨਾ ਕਿਸੇ ਮੈਦਾਨ ਨਾਹੀਂ
ਮੈਂ ਕਸਮ ਕੀਤੀ ਕਦੇ ਕਰਾਂਗਾ ਜੀ ਗੁਰੂ ਘਰ ਤੇ ਛੇੜ ਛੇੜਾਨ ਨਾਹੀਂ

ਬਾਬੇ ਕਿਆਂ ਦੀ ਕਰਾਂ ਬ੍ਰਾਬਰੀ ਜੇ ਬਾਬਰਕਿਆਂ ਦਾ ਫਿਰ ਖਾਨਦਾਨ ਨਾਹੀਂ
ਜੋ ਹੋਵੇ ਨੁਕਸਾਨ ਸੋ ਆਪ ਦਾ ਹੈ ਮੇਰਾ ਗੁਰੂ ਜੀ ਕੁਝ ਨੁਕਸਾਨ ਨਾਹੀਂ
ਦੇਸ ਮੁਲਕ ਵਲੈਤ ਤੁਸਾਡੜੀ ਏ ਮੇਰਾ ਵਿਚ ਇਹਦੇ ਕੁਝ ਮਾਨ ਨਾਹੀਂ
ਫੇਰ ਹਸ ਕੇ ਗੁਰੂ ਜੀ ਕਹਿਣ ਲਗੇ, ਬਾਦਸ਼ਾਹ ਤੂੰ ਹੋ ਹੈਰਾਨ ਨਾਹੀਂ
ਦੜ ਵਟ ਕੇ ਕਟ ਲੈ ਦਿਨ ਕੋਈ ਅੰਤ ਕਿਸੇ ਦਾ ਰਹੇਗਾ ਸ਼ਾਨ ਨਾਹੀਂ
ਕੁਝ ਦਿਨ ਸਹਿ ਲੈ ਉਹਦੀ ਸਖਤੀਆਂ ਨੂੰ ਸਾਬਤ ਉਸ ਰਹਿਣਾ ਸੱਚ ਜਾਨ ਨਾਹੀਂ
ਜਦੋਂ ਮੇਟ ਦੇਗਾ ਸਾਡੀ ਆਗਿਆ ਨੂੰ ਰਹੇ ਉਸਦੀ ਸ਼ਕਤ ਪਛਾਣ ਨਾਹੀਂ
ਛਡ ਦੇਣਗੇ ਸਿੰਘ ਭੀ ਤੁਰਤ ਪਿਛਾ ਸੰਗ ਉਸਦਾ ਮੂਲ ਨਿਭਾਨ ਨਾਹੀਂ
ਕਰਾਮਾਤ ਉਹ ਆਪ ਗਵਾ ਲੈਗਾ ਫਿਰ ਬੀਰ ਭੀ ਕਹਿਆ ਕਮਾਨ ਨਾਹੀਂ
ਤਦੋਂ ਫੜਕੇ ਉਸ ਨੂੰ ਮਾਰ ਲੈਣਾ ਸਿੰਘਾਂ ਆਵਨਾ ਮੂਲ ਛੁਡਾਨ ਨਾਹੀਂ
ਨੀਵਾਂ ਗੁਰਾਂ ਦਾ ਘਰ ਕਰਤਾਰ ਸਿੰਘਾ ਏਥੇ ਕਿਸੇ ਦਾ ਰਿਹਾ ਗੁਮਾਨ ਨਾਹੀਂ

ਵਾਕ ਕਵੀ

ਬਾਦਸ਼ਾਹ ਚਲਾ ਗਿਆ ਵਲ ਦਿਲੀ, ਦਿਲੋਂ ਹੋ ਕੇ ਬੜਾ ਖੁਸ਼ਹਾਲ ਬੇਲੀ
ਫੇਰ ਕਿਸੇ ਦੀ ਸੁਣੇ ਫਰਯਾਦ ਨਾਹੀਂ ਖਾਵੇਂ ਬੰਦੇ ਤੋਂ ਖੌਫ ਕਮਾਲ ਬੇਲੀ
ਉਧਰ ਪੈਂਠਵੇਂ ਦੀ ਕੱਤੇ ਪੰਜਵੀਂ ਨੂੰ ਗਏ ਗੁਰੂ ਜੀ ਛਡ ਧੰਧਾਲ ਬੇਲੀ
ਭਾਰਤ ਵਰਸ਼ ਤੋਂ ਵਾਰ ਕੁਟੰਬ ਸਾਰਾ ਜੋਤੀ ਜੋਤ ਸਮਾਏ ਅਕਾਲ ਬੇਲੀ
ਕਰ ਬੰਦਨਾਂ ਗੁਰੂ ਦਸਮੇਸ਼ ਤਾਈਂ, ਅਗੇ ਬੰਦੇ ਵਾਲਾ ਸੁਣੋ ਹਾਲ ਬੇਲੀ
ਦਿਨੋਂ ਦਿਨ ਪ੍ਰਤਾਪ ਆ ਵਧਣ ਲਗਾ, ਰਲੇ ਸੈਂਕੜੇ ਸਿੰਘ ਆ ਨਾਲ ਬੇਲੀ
ਬੰਦਾ ਪੀਰ ਵਡਾ ਹੋਯਾ ਜ਼ਾਹਿਰ ਸਾਰੇ, ਲਿਆ ਦੇਸ਼ ਨੂੰ ਉਸਨੇ ਢਾਲ ਬੇਲੀ
ਨਵੇਂ ਸੈਂਕੜੇ ਓਸ ਮੁਰੀਦ ਕੀਤੇ, ਕਰਾਮਾਤ ਕਈ ਵਾਰ ਦਿਖਾਲ ਬੇਲੀ
ਛੇ ਮਾਹ ਬੀਤੇ ਏਸੇ ਹਾਲ ਅੰਦਰ, ਮਾਰੇ ਦੇਸ ਦੇ ਚੁਣ ਚੰਡਾਲ ਬੇਲੀ
ਸਭੇ ਜੰਗ ਦੇ ਸਾਜ਼ ਸਮਾਨ ਮਿਲ ਗਏ, ਲਏ ਬੰਦੇ ਨੇ ਪੈਰ ਸੰਭਾਲ ਬੇਲੀ
ਤੋਪ ਰਹਿਕਲੇ ਸਣੇ ਜੰਬੂਰਿਆਂ ਦੇ, ਸਿਕਾ ਗੋਲੀ ਬੰਦੂਕ ਬਿਸਾਲ ਬੇਲੀ
ਕਿਸੇ ਗੱਲ ਦੀ ਰਹੀ ਪਰਵਾਹ ਨਾਹੀਂ, ਜਮ੍ਹਾਂ ਦਲ ਹੋਏ ਬੇ-ਮਿਸਾਲ ਬੇਲੀ
ਧੌਂਸਾ ਨਿਤ ਸਰਹੰਦ ਦੇ ਵਿਚ ਵਜੇ, ਛਾਤੀ ਦੁਸ਼ਮਣਾਂ ਦੀ ਤੇ ਡਾਲ ਬੇਲੀ

ਰਲ ਖਾਲਸਾ ਨਿਤ ਦੀਵਾਨ ਲਾਵੇ ਬੰਦਾ ਦੇਂਵਦਾ ਵਿਚ ਜਮਾਲ ਬੇਲੀ
ਨਿਤ ਹੋਣ ਪ੍ਰਸ਼ਾਦ ਤੇ ਭੋਗ ਪੈਂਦੇ ਸਾਰੇ ਸਿੰਘ ਹੋਏ ਮਾਲਾ ਮਾਲ ਬੇਲੀ
ਗਜੇ ਖਾਲਸਾ ਸ਼ੇਰ ਕਰਤਾਰ ਸਿੰਘਾ ਸਿਰੋਂ ਸਭ ਮੁਸੀਬਤਾਂ ਟਾਲ ਬੇਲੀ

ਬੁਲਾਕੀ ਸਿੰਘ ਨੇ ਬੰਦੇ ਬਹਾਦਰ ਅਗੇ ਫਰਯਾਦ ਕਰਨੀ

ਰਾਗੀ ਸਿੰਘ ਦੀਵਾਨ ਦੇ ਵਿਚ ਬੈਠਾ ਜਸ ਗਾਂਵਦਾ ਸ੍ਰੀ ਅਕਾਲ ਯਾਰੋ
ਨਿਤ ਨਾਲ ਪਰੇਮ ਦੇ ਸ਼ਬਦ ਪੜ੍ਹਦਾ ਸੋਹਣੀ ਸੁਰ ਚੰਗੀ ਦਵੇ ਤਾਲ ਯਾਰੋ
ਹੱਥ ਜੋੜ ਕੇ ਓਸ ਨੇ ਅਰਜ਼ ਕੀਤੀ ਮੇਰਾ ਇਕ ਹੈ ਸੁਣੋ ਸਵਾਲ ਯਾਰੋ
ਕਰੋ ਗੁਰੂ ਦੇ ਵਾਸਤੇ ਉਹ ਪੂਰਾ ਮੇਰੇ ਦੁਖ ਤਾਈਂ ਦਿਹੋ ਟਾਲ ਯਾਰੋ
ਇਕ ਦਿਨ ਘੁੜਾਨੀ ਮੈਂ ਗਿਆ ਹੈਸਾਂ ਉਥੇ ਹੋਈ ਬੁਰੀ ਮੇਰੇ ਨਾਲ ਯਾਰੋ
ਸੰਝ ਸਮੇਂ ਰਹਿਰਾਸ ਦਾ ਪਾਠ ਕੀਤਾ ਇਕ ਦੇਖ ਚੰਗੀ ਧਰਮਸਾਲ ਯਾਰੋ
ਦਸਾਂ ਗੁਰਾਂ ਦੀ ਮੈਂ ਅਰਦਾਸ ਕੀਤੀ ਜਿਵੇਂ ਖਾਲਸੇ ਦੀ ਮੁਢੋਂ ਚਾਲ ਯਾਰੋ
ਰਾਮਰਾਈਏ ਮਸੰਦਾਂ ਨੇ ਸੁਣੀ ਜਦੋਂ ਲਗੀ ਅੱਗ ਓਹਨਾਂ ਦੇ ਵਾਲ ਵਲ ਯਾਰੋ
ਮੇਰਾ ਭੰਨ ਦੁਤਾਰੜਾ ਮਾਰਿਓ ਨੇ ਪਾਪੀ ਟਲੇ ਨ ਮੂਲ ਚੰਡਾਲ ਯਾਰੋ
ਨਾਲੇ ਦਸਵੇਂ ਗੁਰੂ ਦਾ ਨਾਮ ਲੈ-ਲੈ, ਸੌ-ਸੌ ਕਢੀ ਏ ਉਨ੍ਹਾਂ ਨੇ ਗਾਲ ਯਾਰੋ
ਮੈਨੂੰ ਆਪਣੀ ਮਾਰ ਦਾ ਦੁਖ ਨਾਹੀਂ ਸਚ ਜਾਣਿਉਂ ਕਰ ਖਿਆਲ ਯਾਰੋ
ਪਰ ਗੁਰਾਂ ਦੀ ਨਿੰਦਿਆ ਕਰੀ ਉਨ੍ਹਾਂ ਤਨ ਮਨ ਗਈ ਮੇਰਾ ਜਾਲ ਯਾਰੋ
ਏਨੇ ਚਿਰ ਨੂੰ ਬਹੁਤਿਆਂ ਹਿੰਦੂਆਂ ਨੇ ਉਥੇ ਆਣ ਕੀਤੀ ਹਾਲ ਹਾਲ ਯਾਰੋ
ਸਾਨੂੰ ਰਾਹੋਂ ਦੇ ਰੰਘੜਾਂ ਦੁਖੀ ਕੀਤਾ ਸਾਡਾ ਕੰਨ ਦੇ ਕੇ ਸੁਣੋ ਹਾਲ ਯਾਰੋ
ਬਹੂ ਬੇਟੀਆਂ ਸਾਡੀਆਂ ਛਡਦੇ ਨਹੀਂ ਚੌਂਕ ਵਿਚ ਕੈਂਹਦੇ ਗੋਕੇਮਾਲ ਯਾਰੋ
ਸਾਨੂੰ ਵਾਸਤੇ ਰੱਬ ਦੇ ਰਖ ਲੌ ਜੀ ਸਾਡਾ ਧਰਮ ਦਿਤਾ ਓਹਨਾਂ ਗਾਲ ਯਾਰੋ
ਅਸੀਂ ਗਊਆਂ ਹਾਂ ਤੁਸਾਂ ਦੀ ਸ਼ਰਨ ਆਏ ਤੇ ਸਾਡੇ ਤੁਸੀਂ ਹੋ ਰਛਪਾਲ ਯਾਰੋ
ਇਕ ਤੁਸਾਂ ਬਾਝੋਂ ਹੁਣ ਖਾਲਸਾ ਜੀ ਥਾਂ ਕੋਈ ਨਹੀਂ ਆਏ ਭਾਲ ਯਾਰੋ
ਬੰਦਾ ਸੁਣ ਕੇ ਸਹਿ ਨ ਸਕਿਆ ਜੇ ਕੀਤਾ ਕਮਰ ਕੱਸਾ ਤਤਕਾਲ ਯਾਰੋ
ਹੋਯਾ ਫੌਜ ਨੂੰ ਹੁਕਮ ਕਰਤਾਰ ਸਿੰਘਾ ਗੱਜੇ ਸੂਰਮੇਂ ਸਿੰਘ ਮਸਾਲ ਯਾਰੋ

ਬੰਦੇ ਬਹਾਦਰ ਨੇ ਸਰਹੰਦ ਤੋਂ ਚੜ੍ਹ ਕੇ ਪਾਇਲ ਤੇ ਰਾਹੋਂ ਨੂੰ ਫਤੇ ਕਰਨਾ

ਜਿਸ ਵਕਤ ਆ ਫੌਜ ਨੂੰ ਹੁਕਮ ਹੋਯਾ ਸਿੰਘਾਂ ਕੀਤੀਆਂ ਝਟ ਤਿਆਰੀਆਂ ਨੇ
ਝੰਡੇ ਖਾਲਸੇ ਦੇ ਬਾਹਰ ਝੂਲ ਪਏ ਚੋਬਾਂ ਦੂਹਰੀਆਂ ਰਖ ਕੇ ਮਾਰੀਆਂ ਨੇ
ਪਰੇਹ ਪੈਂਦਲਾਂ ਦੇ ਅਗੇ ਲਗ ਟੂਰੇ ਪਿਛੇ ਤਾਜ਼ੀਆਂ ਤੇ ਅਸਵਰੀਆਂ ਨੇ
ਉਤੇ ਹਾਥੀਆਂ ਚੜ੍ਹੇ ਸਰਦਾਰ ਬਾਂਕੇ ਹੌਦੇ ਘਤ ਸਵਰਨ ਅਮਾਰੀਆਂ ਨੇ
ਫਿਰ ਦੇਸ਼ ਦੇ ਵਿਚ ਆ ਧਾਂਕ ਪੈ ਗਈ ਕੰਬ ਉਠੀਆਂ ਰਯਤਾਂ ਸਾਰੀਆਂ ਨੇ
ਪਹਿਲਾਂ ਗਹੋਂ ਦੇ ਵਲ ਧਿਆਨ ਕੀਤਾ ਹੱਥ ਨਹੀਂ ਚੁਕੇ ਨਰ ਨਾਰੀਆਂ ਨੇ
ਇਕ ਝਟ ਦੇ ਵਿਚ ਉਜਾੜ ਕੀਤੀ ਹੋਈਆਂ ਸਭਨਾਂ ਦੇ ਤਾਈਂ ਖੁਆਰੀਆਂ ਨੇ
ਸਿੰਘਾਂ ਸੁਧ ਨ ਕਿਸੇ ਨੂੰ ਲੈਣ ਦਿਤੀ ਤੇਗਾਂ ਓਹਨਾਂ ਤੇ ਜਾ ਉਲਾਰੀਆਂ ਨੇ
ਬਹੁਤੇ ਰੰਗੜਾਂ ਨੂੰ ਫੜ ਕੈਦ ਕੀਤਾ ਮਾਰ ਕੁਟ ਮੁਸ਼ਕਾਂ ਖੂਬ ਤਾੜੀਆਂ ਨੇ
ਅਛੀ ਖੂਬ ਦਿਤੀ ਸਜ਼ਾ ਸਾਰਿਆਂ ਨੂੰ ਖਲਾਂ ਕੋਟੜੇ ਮਾਰ ਉਤਾਰੀਆਂ ਨੇ
ਅਗੋਂ ਵਾਸਤੇ ਹੱਥ ਲਵਾਏ ਕੰਨੀਂ ਗੱਲਾਂ ਕਰਾਂਗੇ ਨਾ ਅਸੀਂ ਮਾੜੀਆਂ ਨੇ
ਨੱਕਾਂ ਨਾਲ ਲੀਕਾਂ ਕਢਵਾ ਲਈਆਂ ਹਿੰਦੂ ਕਰਾਂਗੇ ਨਹੀਂ ਲਚਾਰੀਆਂ ਨੇ
ਜ਼ੋਰ ਸਿੰਘਾਂ ਦਾ ਦੇਖਕੇ ਹਾਕਮਾਂ ਨੇ ਨਜ਼ਰਾਂ ਅਗੋਂ ਵਲੀਆਂ ਗੁਜ਼ਾਰੀਆਂ ਨੇ
ਬੰਦਾ ਖਬਰ ਲੈਂਦਾ ਖੂਬ ਜ਼ਾਲਮਾਂ ਦੀ ਅਤੇ ਚੰਗਿਆਂ ਨੂੰ ਦਿਲਦਾਰੀਆਂ ਨੇ
ਕਠੇ ਹੋਇ ਏ ਪਾਇਲ ਦੇ ਖਤਰੇਟੇ ਅਗੋਂ ਆਣ ਮਿਲੇ ਕਰ ਜ਼ਾਰੀਆਂ ਨੇ
ਸਾਡੇ ਪਿੰਡ ਦਾ ਹਾਕਮ ਬੜਾ ਪਾਪੀ ਉਹਤੋਂ ਕਰ ਜਾਓ ਛੁਟਕਾਰੀਆਂ ਨੇ
ਬੰਦੇ ਬੋਲ ਦਿਤਾ ਹਲਾ ਓਧਰੇ ਹੀ ਝੁਕੇ ਦੇ ਕੇ ਸਿੰਘ ਕਿਲਕਾਰੀਆਂ ਨੇ
ਅਗੋਂ ਖਾਨ ਮੁਹੰਮਦ ਫੌਜ ਲੈ ਕੇ ਸ਼ਹਿਰੋਂ ਬਾਹਰ ਆ ਕੇ ਬੈਠਾ ਝਾੜੀਆਂ ਨੇ
ਦੇਖ ਦੁਸ਼ਮਣਾਂ ਨੂੰ ਸਿੰਘ ਸ਼ੇਰ ਗਜੇ ਇਕੋ ਵਾਰ ਫੌਜਾਂ ਲਲਕਾਰੀਆਂ ਨੇ
ਲਈਆਂ ਧੂਹ ਭਗੌਤੀਆਂ ਖਾਲਸੇ ਨੇ, ਵਾਂਗ ਬਿਜਲੀ ਦੇ ਚਮਕਾਰੀਆਂ ਨੇ
ਦੁਹਾਂ ਪਾਸਿਆਂ ਥੀ ਖੂਬ ਜੰਗ ਹੋਇਆ ਉਤੇ ਸਾਂਗ ਦੇ ਸਾਂਗ ਉਲਾਰੀਆਂ ਨੇ
ਬੜਾ ਖਾਲਸੇ ਨੇ ਜ਼ੋਰ ਲਾ ਦਿਤਾ ਫੜ ਲੋਥ ਉਤੇ ਲੋਥਾਂ ਚਾੜੀਆਂ ਨੇ
ਥੋਹੜੇ ਸਨ ਨ ਸਾਹਮਣਾ ਕਰ ਸਕੇ ਉੱਡ ਗਏ ਉਹ ਮਾਰ ਉਡਾਰੀਆਂ ਨੇ
ਕੁਝ ਮਾਰ ਲਏ ਸਿੰਘਾਂ ਜ਼ੋਰ ਦੇ ਕੇ ਨਠੇ ਕੁਝ ਕਰ ਜਿੰਦਾਂ ਪਿਆਰੀਆਂ ਨੇ

ਨਾਲ ਤੀਰ ਦੇ ਖਾਨ ਦੀ ਜਿੰਦ ਗਈ ਜਾਨਾਂ ਸੈਂਕੜੇ ਮਾਰ ਨਿਘਾਰੀਆਂ ਨੇ
ਸਿੰਘਾਂ ਲੁਟ ਲਿਆ ਜਾ ਕੇ ਸ਼ਹਿਰ ਸਾਰਾ ਚੀਜ਼ਾਂ ਚੰਗੀਆਂ ਸਭ ਸੰਭਾਰੀਆਂ ਨੇ
ਜਿਹੜੇ ਸਿੰਘ ਸ਼ਹੀਦ ਹੋ ਗਏ ਓਥੇ ਜਿੰਦਾਂ ਧਰਮ ਉਤੋਂ ਜਿਨ੍ਹਾਂ ਵਾਰੀਆਂ ਨੇ
ਜਲੇ ਗਾਮ ਦੇ ਪਾਸ ਉਹ ਸਾੜ ਦਿਤੇ ਰਹੀਆਂ ਜਗ ਉਤੇ ਯਾਦਗਾਰੀਆਂ ਨੇ
ਤਿੰਨ ਦਿਨ ਬੰਦੇ ਡੇਰਾ ਰਖਯਾ ਸੀ ਗੱਲਾਂ ਖਾਲਸੇ ਸਭ ਸਵਾਰੀਆਂ ਨੇ
ਹੋਯਾ ਸਿੰਘਾਂ ਦਾ ਹੁਕਮ ਕਰਤਾਰ ਸਿੰਘਾ ਜੜ੍ਹਾਂ ਜ਼ਾਲਮਾਂ ਦੀਆਂ ਉਖਾੜੀਆਂ ਨੇ

### ਸਿੰਘਾਂ ਨੇ ਘੁੜਾਨੀ ਨੂੰ ਮਾਰ ਕੇ ਬੁਲਾਕਾ ਸਿੰਘ ਨੂੰ ਠਾਣੇਦਾਰ ਬਨਾਣਾ

ਫੌਜਾਂ ਚੜ੍ਹਕੇ ਪਾਇਲੋਂ ਚਲੀਆਂ ਨੇ ਝਟ ਵਲ ਘੁੜਾਨੀ ਮੁਹਾਰ ਕੀਤਾ
ਅਗੋਂ ਚੁਕਿਆ ਕਿਸੇ ਨੇ ਹੱਥ ਨਾਹੀਂ ਲੋਕਾਂ ਡਰ ਕੇ ਹਾਲ ਪੁਕਾਰ ਕੀਤਾ
ਕੋਠੇ ਚੜ੍ਹ ਪੱਲੇ ਫੇਰੇ ਸਾਰਿਆਂ ਨੇ ਉਚੀ ਬੂ ਬੂ ਰੌਲਾ ਨਰ ਨਾਰ ਕੀਤਾ
ਬੰਦੇ ਕਿਸੇ ਨੂੰ ਕੁਝ ਨਾ ਆਖਿਆ ਈ ਲੋਕਾਂ ਸਾਰਿਆਂ ਦਾ ਛੁਟਕਾਰ ਕੀਤਾ
ਅਗੋਂ ਮਿਲੇ ਨੇ ਆਣ ਮਸੰਦ ਪਾਪੀ ਓਹਨਾਂ ਆਪਣੇ ਮਨ ਹੰਕਾਰ ਕੀਤਾ
ਬੰਦੇ ਹੁਕਮ ਦਿਤਾ ਲੁਟ ਲਓ ਸਾਰੇ, ਮੂੰਹ ਇਹਨਾਂ ਦਾ ਕਾਲਾ ਕਰਤਾਰ ਕੀਤਾ
ਰਾਮਰਾਈਆਂ ਮਸੰਦ ਦੇ ਘਰ ਲੁਟੇ ਸਿੰਘਾਂ ਪੱਲ ਦੇ ਵਿਚ ਉਜਾੜ ਕੀਤਾ
ਫਲ ਪਾ ਲਿਆ ਗੁਰਾਂ ਦੀ ਨਿੰਦਯਾ ਦਾ ਬੁਰਾ ਖਾਲਸੇ ਨੇ ਹਾਲ ਮਾਰ ਕੀਤਾ
ਇਕ ਹੱਥ ਕਰੇ ਦੂਜੇ ਹੱਥ ਭਰੇ ਕਲਜੁਗ ਦੇ ਵਿਚ ਵਿਚਾਰ ਕੀਤਾ
ਰਾਗੀ ਸਿੰਘਾ ਦੇ ਤਾਈਂ ਕ੍ਰਤਾਰ ਸਿੰਘਾ ਚਾ ਘੁੜਾਨੀ ਦਾ ਈ ਠਾਣੇਦਾਰ ਕੀਤਾ

### ਬੰਦੇ ਬਹਾਦਰ ਦੀ ਮਲੇਰ ਕੋਟਲੇ ਚੜ੍ਹਾਈ

ਲੈਣਾ ਲੁਟ ਮਲੇਰ ਤੇ ਕੋਟਲੇ ਨੂੰ ਬੰਦੇ ਗਜ ਕੇ ਹੁਕਮ ਸੁਨਾਯਾ ਏ
ਉਸੇ ਵਕਤ ਹੀ ਕੂਚ ਦਾ ਹੁਕਮ ਦੇ ਕੇ ਦਲ ਓਧਰੇ ਸਭ ਝੁਕਾਯਾ ਏ
ਅਗੋਂ ਸੁਣ ਪਠਾਨਾਂ ਦੀ ਜਿੰਦ ਗਈ ਭਈ ਸਣੇ ਲਸ਼ਕਰ ਬੰਦਾ ਆਯਾ ਏ
ਨਠ ਗਏ ਸਾਰੇ ਸ਼ਹਿਰ ਛਡ ਖਾਲੀ ਮੂਹਰੇ ਕਿਸੇ ਨ ਹੱਥ ਉਠਾਯਾ ਏ
ਨਾਮ ਸੁਣਦਿਆਂ ਬੰਦੇ ਦਾ ਹੋਸ਼ ਜਾਂਦੀ ਇਹਾ ਪਿਆ ਪੰਜਾਬ ਤੇ ਸਾਯਾ ਏ
ਕਿਸ਼ਨ ਦਾਸ ਇਕ ਬਾਣੀਆਂ ਸ਼ਹਿਰ ਵਿਚੋਂ ਬੰਦੇ ਪਾਸ ਆ ਸੀਸ ਨਿਵਾਯਾ ਏ
ਜਾਣੂ ਚਿਰਾਂ ਤੋਂ ਬੰਦੇ ਦਾ ਬਾਣੀਆਂ ਸੀ ਬੰਦੇ ਨਾਲ ਛਾਤੀ ਫੜ ਲਾਯਾ ਏ

ਓਹਦੇ ਘਰ ਪਹਿਲਾਂ ਕਦੇ ਰਹਿ ਗਿਆ ਸੀ ਫਲ ਸੇਵਾ ਦਾ ਉਸਨੇ ਪਾਯਾ ਏ
ਬੰਦੇ ਆਖਿਆ ਮੰਗ ਲੈ ਕਿਸਨ ਦਾਸਾ ਸਚੇ ਦਿਲ ਤੋਂ ਆਖ ਸੁਨਾਯਾ ਏ
ਖਾਲੀ ਸੇਵਾ ਫਕੀਰ ਦੀ ਨਹੀਂ ਜਾਂਦੀ ਏਹ ਦਾਨਿਆਂ ਨੇ ਫੁਰਮਾਇਆ ਏ
ਹੱਥ ਜੋੜ ਕੇ ਬਾਣੀਏਂ ਅਰਜ਼ ਕੀਤੀ ਜੇ ਤਾਂ ਆਪ ਕਰਦੇ ਏਡ ਦਾਯਾ ਏ
ਲੁਟ ਮਾਰ ਤੋਂ ਮਾਫ ਹੋਇ ਸ਼ਹਿਰ ਸਾਰਾ ਮੈਂ ਦਾਸ ਹੋ ਕੇ ਬਖਸ਼ਾਯਾ ਏ
ਬੰਦੇ ਸੁਣਦਿਆਂ ਸਾਰ ਮਨਜ਼ੂਰ ਕੀਤਾ ਪਾਸ ਬਾਣੀਏਂ ਤਾਈਂ ਬਿਠਾਯਾ ਏ
ਦੇਖੋਂ ਗੁਰੂ ਜੀ ਦੇ ਹੋਏ ਵਾਕ ਪੂਰੇ ਸ਼ਹਿਰ ਬਾਣੀਏਂ ਝਟ ਬਚਾਯਾ ਏ
ਮਾਲ ਜਿਨ੍ਹਾਂ ਪਠਾਨਾਂ ਦੇ ਘਰ ਦਾ ਸੀ ਕੱਠਾ ਕਰਕੇ ਜ਼ਬਤ ਕਰਾਯਾ ਏ
ਉਤੇ ਸਾਰਿਆਂ ਦੇ ਥੋੜ੍ਹਾ ਕਰ ਲਾ ਕੇ ਟਕਾ ਸ਼ਹਿਰ ਦੇ ਵਿਚੋਂ ਉਗਰਾਯਾ ਏ
ਦੋ ਲੱਖ ਹੋਯਾ ਜਮ੍ਹਾਂ ਨਕਦ ਸਾਰਾ ਬੰਦੇ ਫੌਜ ਨੂੰ ਤੁਰਤ ਦਿਵਾਯਾ ਏ
ਰਾਜ਼ੀ ਹੋਏ ਛਿਮਾਹੀਂ ਦੀ ਤਲਬ ਲੈ ਕੇ ਬੈਠ ਖਾਲਸੇ ਸ਼ੁਕਰ ਮਨਾਯਾ ਏ
ਨਬੀ ਖਾਨ ਕਿਆਂ ਵਿਚੋਂ ਆਨ ਮਿਲੇ ਹਾਲ ਆਪਣਾ ਸਭ ਜਤਾਯਾ ਏ
ਲੈ ਕੇ ਗੁਰੂ ਜੀ ਦਾ ਹੱਥ ਹੁਕਮਨਾਮਾ ਤੇਗਾ ਸਤਿਗੁਰੀ ਆਣ ਦਿਖਾਯਾ ਏ
ਦਯਾ ਗੁਰੂ ਜੀ ਦੀ ਵਡੀ ਇਨ੍ਹਾਂ ਉਤੇ ਪਾਸੋਂ ਸਿੰਘਾਂ ਭੀ ਆਖ ਸੁਣਾਯਾ ਏ
ਭੇਟਾ ਦੇ ਕੇ ਕੁਝ ਕਰਤਾਰ ਸਿੰਘਾ ਬੰਦੇ ਤੁਰਤ ਡੇਰਾ ਉਠਵਾਯਾ ਏ

ਬੰਦੇ ਬਹਾਦਰ ਨੇ ਪੁਵਾਧ ਦੇਸ ਨੂੰ ਆਪਣੇ ਵਸ ਕਰ ਕੇ ਤਸੱਲਤ ਨਿਬਾਣਾ

ਕੂਚ ਕਰ ਮਲੇਰ ਤੋਂ ਬਲੀ ਬੰਦਾ ਰਾਇ ਕੋਟ ਜਗਰਾਵਾਂ ਨੂੰ ਆਂਵਦਾ ਏ
ਗਰੇਵਾਲ, ਫਲੇ ਵਾਲ, ਰਾਇਪੁਰੀਏ ਬੰਦਾ ਸਭ ਨੂੰ ਮਾਰ ਭਜਾਂਵਦਾ ਏ
ਫੜ ਚੌਧਰੀ ਨਜ਼ਰ ਨਿਆਜ ਲੈਂਦਾ ਦਾਬੇ ਨਾਲ ਜ਼ਾਲਮ ਦਬਕਾਂਵਦਾ ਏ
ਕਾਲਾਰਾਇ ਡਰਦਾ ਅਗੋਂ ਆਣ ਮਿਲਿਆ ਘੋੜੇ ਪੰਜ ਤੇ ਜਰ ਲਿਆਂਵਦਾ ਏ
ਦਸਮ ਗੁਰੂ ਦੀ ਢਾਲ ਤਲਵਾਰ ਬਖਸ਼ੀ ਅਗੇ ਸਿੰਘਾਂ ਦੇ ਆਣ ਟਿਕਾਂਵਦਾ ਏ
ਜਿਵੇਂ ਰਾਏ ਨੂੰ ਗੁਰੂ ਜੀ ਬਖਸ਼ ਗਏ ਸਾਰਾ ਖੋਲ੍ਹ ਕੇ ਹਾਲ ਸੁਣਾਂਵਦਾ ਏ
ਬੰਦੇ ਪੁਛਿਆ ਖਾਲਸੇ ਠੀਕ ਕਹਿਆ ਕਾਲੇਰਾਇ ਤਾਈਂ ਛਡ ਜਾਂਵਦਾ ਏ
ਹੋਰ ਲੁਟ ਲਿਆ ਸਾਰੇ ਤਬਕੇ ਨੂੰ ਗਫੇ ਸਿੰਘਾਂ ਨੂੰ ਖੂਬ ਛਕਾਂਵਦਾ ਏ
ਸਰ ਕਰ ਮੁਰਿੰਡੇ ਤੋਂ ਨਜ਼ਰ ਲੈ ਕੇ ਜਲਵਾਰੇ, ਤਲਵੰਡੀ ਨੂੰ ਧਾਂਵਦਾ ਏ

ਰਾਜਪੂਤ ਰਈਸਾਂ ਦੀ ਖਬਰ ਲੈ ਕੇ ਡੇਰੇ ਲੁਧਿਹਾਣੇ ਜਾ ਕੇ ਲਾਂਵਦਾ ਏ
ਸਾਰਾ ਦੇਸ ਬੰਦੇ ਪਾਸੋਂ ਕੰਬ ਰਿਹਾ ਜੀਵ ਜੰਤ ਪਿਆ ਗਮ ਖਾਂਵਦਾ ਏ
ਮਾਝੇ ਮਾਲਵੇ ਦੇ ਸੋਹਣੇ ਚੁਕ ਬਾਂਕੇ ਫੌਜਾਂ ਆਪਣੇ ਪਾਸ ਰਖਾਂਵਦਾ ਏ
ਫਤੇਹ ਸਿੰਘ ਸਰਦਾਰ ਨਵਾਬ ਕੀਤਾ ਓਹਨੂੰ ਆਪ ਖਤਾਬ ਦਵਾਂਵਦਾ ਏ
ਓਹਦੀ ਤਾਬਿਆ ਕਰ ਮਲਵਈ ਦਿਤੇ ਜਥੇਦਾਰ ਵਡਾ ਚਾ ਬਨਾਂਵਦਾ ਏ
ਧਰਮ ਪਰਮ ਹਰੀ ਭਾਈ ਰੂਪੇ ਕੇ ਜੋ, ਹੋਰ ਫੂਲਕੇ ਨਾਲ ਰਲਾਂਵਦਾ ਏ
ਕਾਲੇਕੇ, ਦੂਲਟ, ਗਰੇਵਾਲ, ਸੋਮੇ ਡਾਕੂ ਸਿੰਘ ਨਗਾਹੀਆਂ ਸਦਾਂਵਦਾ ਏ
ਜੀਉਨ ਸਿੰਘ ਰੰਧਾਵਾ ਤੇ ਮਾਨ ਸ਼ਾਹੀਏ ਮਾਨ ਸਭ ਦਾ ਬੜਾ ਵਧਾਂਵਦਾ ਏ
ਕਈ ਮਾਝੇ ਦੇ ਹੋਰ ਸਰਦਾਰ ਵਡੇ ਯਥਾ ਯੋਗ ਬੰਦਾ ਵਡਿਆਂਵਦਾ ਏ
ਰਾਮ ਸਿੰਘ ਤੇ ਸਿੰਘ ਬਿਨੋਦ ਬਾਬਾ ਪਾਣੀਪਤ ਕਰਨਾਲ ਟਿਕਾਂਵਦਾ ਏ
ਜੰਗੀ ਚਾਰ ਹਜ਼ਾਰ ਸਿਪਾਹੀ ਦੇ ਕੇ ਕਰੋ ਮੁਲਕ ਦਾ ਰਾਜ ਸਿਖਾਂਵਦਾ ਏ
ਸਾਹਨੇਵਾਲ ਬੈਠੇ ਮੁੜ ਲਾ ਡੇਰਾ ਬੰਦਾ ਦੇਸ ਦਾ ਟਕਾ ਉਗਰਾਂਹਵਦਾ ਏ
ਮਾਛੀਵਾੜਾ ਰੋਪੜ ਤੇ ਭਲੋਲ ਪੁਰਾ ਸਿਕਾ ਸਭ ਉਤੇ ਬਿਠਲਾਂਵਦਾ ਏ
ਬਸੀ ਕਿੜੀ ਸੰਘੋਲ ਥੀਂ ਆਦਿ ਲੈ ਕੇ ਸਭੇ ਫੜ ਰਈਸ ਮੰਗਾਂਵਦਾ ਏ
ਲੈ ਕੇ ਨਜ਼ਰਾਨੇ ਦਿਤੇ ਛਡ ਸਾਰੇ ਉਤੇ ਸਭ ਦੇ ਈਨ ਮਨਾਂਵਦਾ ਏ
ਕੰਢੇ ਜਮਨਾਂ ਦੇ ਤੀਕ ਜੋ ਮੁਲਕ ਸਾਰਾ ਵਿਚ ਦਿਨਾਂ ਦੇ ਫੜ ਨਿਵਾਂਵਦਾ ਏ
ਬਾਵਨ ਲੱਖ ਦਾ ਦੇਸ ਦਬਾ ਬੈਠਾ ਸਾਰੇ ਆਪਣਾ ਤਹਿਤ ਬਿਠਾਂਵਦਾ ਏ
ਧੌਣਾਂ ਭੰਨ ਕੇ ਤੁਰਤ ਨਿਵਾ ਲਏ ਸਿਰ ਕੋਈ ਨ ਮੂਲ ਉਠਾਂਵਦਾ ਏ
ਮਾਰੇ ਚੁਣਕੇ ਦੁਸ਼ਟ ਕਰਤਾਰ ਸਿੰਘਾ ਬੰਦਾ ਜ਼ੁਲਮ ਦੀ ਜੜ੍ਹ ਪੁਟਾਂਵਦਾ ਏ

ਵਾਕ ਕਵੀ

ਲੈ ਕੇ ਜਮਨਾ ਤੋਂ ਸਤਲੁਜ ਦਰਿਆ ਤੋੜੀ ਦੇਸ ਦੋਹਾਂ ਦੇ ਜੋ ਵਿਚਕਾਰ ਭਾਈ
ਬੰਦੇ ਜਿਤ ਕੇ ਸਿੰਘਾਂ ਨੂੰ ਦੇ ਦਿਤਾ ਜ਼ਾਲਮ ਮਾਰਕੇ ਨਾਲ ਤਲਵਾਰ ਭਾਈ
ਜਿਵੇਂ ਭਗਤ ਪ੍ਰਹਿਲਾਦ ਨੂੰ ਰਖ ਲਿਆ ਰਾਮਰੂਪ ਨਰ ਸਿੰਘ ਦਾ ਧਾਰ ਭਾਈ
ਰਾਮਕ੍ਰਿਸ਼ਨ ਜਿਵੇਂ ਧਰਮ ਰਖਯਾ ਸੀ ਖੌਫ ਜ਼ਾਲਮਾਂ ਦਾ ਸਿਰੋਂ ਟਾਰ ਭਾਈ
ਮਾਰੇ ਦੇਸ ਵਿਚੋਂ ਪਾਪੀ ਚੁਣ ਸਾਰੇ ਦਿਤਾ ਪਾਣੀਓਂ ਦੂਧ ਨਿਤਾਰ ਭਾਈ

ਤਿਵੇਂ ਦੇਸ ਸਾਰੇ ਬੰਦੇ ਧਾਂਕ ਪਾਈ ਪਾਪੀ ਤੁਰਕ ਹੋ ਗਏ ਲਾਚਾਰ ਭਾਈ
ਮੁਹੀਤ ਆਜ਼ਮ ਤਾਰੀਖ ਦੇ ਵਿਚ ਲਿਖਯਾ ਮੁਸਲਮਾਨ ਨੇ ਏਸ ਪ੍ਰਕਾਰ ਭਾਈ
ਯਾਂ ਤੇ ਹੈ ਇਹ ਬੰਦਾ ਇਮਾਮ ਮਹਿੰਦੀ ਯਾਂ ਤੇ ਹੈ ਕਲਗੀ ਅਵਤਾਰ ਭਾਈ
ਬੁਰੇ ਹਾਲ ਕੀਤੇ ਬੰਦੇ ਜ਼ਾਲਮਾਂ ਦੇ ਮਾਰੇ ਤੁਰਕ ਨੇ ਕਰ ਖਵਾਰ ਭਾਈ
ਛਡੀ ਕਿਸੇ ਦੇ ਵਿਚ ਨ ਮੂਲ ਆਕੜ ਧੌਣਾਂ ਭੰਨੀਆਂ ਨਾਲ ਬਲਕਾਰ ਭਾਈ
ਜ਼ਾਲਮ ਬੀਰ ਬਹਾਦਰ ਸੂਰਮਾਂ ਭੀ ਬੰਦੇ ਜਿਹਾ ਨ ਵਿਚ ਸੰਸਾਰ ਭਾਈ
ਪੀਰ ਪੀਰਾਂ ਹੈਸੀ ਕਰਾਮਾਤ ਵਾਲਾ ਨਾਲੇ ਬਾਂਕਿਆਂ ਦਾ ਸਰਦਾਰ ਭਾਈ
ਚਾਹੁੰਦਾ ਜ਼ਾਲਮਾਂ ਦਾ ਉਸ ਸੀ ਨਾਸ ਕਰਨਾ ਡਾਢੀ ਓਹਦੇ ਦਿਲ ਸੀ ਖਾਰ ਭਾਈ
*ਤੁਰਕ ਮਾਰੇ ਛਾਤੀ ਉਤੇ ਪੈਰ ਦੇ ਕੇ ਘੋੜਾ ਹੋਂਵਦਾ ਸੀ ਅਸਵਾਰ ਭਾਈ
ਜ਼ਾਲਮ ਤੁਰਕ ਜੋ ਉਸਦੇ ਹੱਥ ਆਯਾ ਅੱਗ ਵਿਚ ਦਿਤਾ ਜੀਉਂਦਾ ਡਾਰ ਭਾਈ
ਏਸ ਤਰ੍ਹਾਂ ਦਾ ਹਾਲ ਤਾਰੀਖ ਅੰਦਰ ਉਸ ਲਿਖਿਆ ਹੈ ਸਵਾਰ ਭਾਈ
ਖੈਰ ਕਿਵੇਂ ਭੀ ਸੀ ਪਰ ਤੁਰਕ ਸਾਰੇ ਗੁਰ ਬੰਦੇ ਤੋਂ ਖਾਂਦੇ ਸਨ ਹਾਰ ਭਾਈ
ਬੰਦੇ ਸਾਹਮਣੇ ਕੋਈ ਨ ਅੜ ਸਕੇ ਕਰੇ ਸ਼ੇਰ ਦੇ ਵਾਂਗ ਸ਼ਿਕਾਰ ਭਾਈ
ਦੇਸ ਮਾਲਵਾ ਕਰਕੇ ਫਤੇ ਸਾਰਾ ਕੀਤਾ ਆਪਣੇ ਵਿਚ ਅਖਤਯਾਰ ਭਾਈ
ਪਾਣੀਪਤ ਕਰਨਾਲ, ਥਾਨੇਸਰੋਂ ਲੈ ਵਿਚ ਦਸ ਪਾਈ ਲੁਟ ਨਾਰ ਭਾਈ
ਰਾਹ ਦਿਲੀ ਲਾਹੌਰ ਦਾ ਬੰਦ ਹੋਇਆ ਲਗੀ ਨਿਤ ਇਹ ਹੋਣ ਪੁਕਾਰ ਭਾਈ
ਚੜ੍ਹ ਦਿਲੀਓਂ ਤੁਰਕ ਜੋ ਆਂਵਦੇ ਸਨ ਬੰਦਾ ਲੁਟਦਾ ਸੀ ਬਲ ਧਾਰ ਭਾਈ
ਫੇਰ ਖਾਲਸੇ ਨਾਲ ਸੁਲਾਹ ਕਰਕੇ ਆਯਾ ਲੰਘ ਸਤਲੁਜ ਤੋਂ ਪਾਰ ਭਾਈ
ਦੁਆਬੇ ਦੇਸ ਦਾ ਹਾਲ ਕਰਤਾਰ ਸਿੰਘਾ ਹੁਣ ਦੋਸਤਾ ਨਜ਼ਰ ਗੁਜ਼ਾਰ ਭਾਈ

### ਬੰਦਾ ਬਹਾਦਰ ਨੇ ਦੁਆਬੇ ਤੇ ਕਬਜ਼ਾ ਕਰਨਾ ਤੇ ਕਰਾਮਾਤਾਂ ਵਿਖਾਲਣੀਆਂ

ਬੰਦਾ ਪਾਰ ਸਤਲੁਜ ਥੀਂ ਲੰਘ ਆਇਆ ਪੈਰ ਵਿਚ ਦੁਆਬੇ ਦੇ ਪਾਨ ਲਗਾ
ਕੰਬ ਉਠਿਆ ਸੁਣ ਕੇ ਦੇਸ ਸਾਰਾ ਗਮ ਸਭ ਦੇ ਦਿਲਾਂ ਨੂੰ ਖਾਨ ਲਗਾ

*ਤਵਾਰੀਖ ਮੁਹੀਤ ਆਜ਼ਮ ਵਾਲੇ ਨੇ ਇਹ ਗੱਲ ਨਿਰਪਕਸ਼ ਹੋ ਕੇ ਲਿਖੀ ਨਹੀਂ ਜਾਪਦੀ, ਕਿਉਂ ਜੋ ਇਕ ਪਾਸੇ ਤਾਂ ਉਹ ਬੰਦੇ ਨੂੰ ਇਨਸਾਫ ਪਸੰਦ ਤੇ ਜ਼ਾਲਮਾਂ ਦਾ ਮਾਰੂ ਦਸਦਾ ਹੈ ਤੇ ਦੂਜੇ ਪਾਸੇ ਅਜਿਹੇ ਅਯੋਗ ਦੂਸ਼ਨ ਲਗਾਉਂਦਾ ਹੈ, ਜੋ ਬੰਦੇ ਜਿਹੇ ਸੂਰਮੇ ਦੀ ਸ਼ਾਨ ਦੇ ਸਰਾਸਰ ਵਿਰੁਧ ਸਨ ।

ਛਡ ਗਏ ਅਗੇਤਰੇ ਨਠ ਹਾਕਮ ਪੈਰੀਂ ਦੇਸ ਸਾਰਾ ਝਟ ਆਨ ਲਗਾ
ਲੈ ਕੇ ਨਜ਼ਰਾਨੇ ਅਗੋਂ ਆਣ ਮਿਲੇ ਬੰਦਾ ਸਭ ਤੇ ਈਨ ਮਨਾਨ ਲਗਾ
ਵਡੇ ਚੌਧਰੀ ਜੋ ਫਗਵਾੜੀਏ ਸਨ ਕੂੜ੍ਹ ਮਲ ਆ ਕੇ ਬਖਸ਼ਾਨ ਲਗਾ
ਘੋੜੇ ਜਰ ਲੈ ਕੇ ਅਗੋਂ ਆਨ ਮਿਲੇ ਬੰਦਾ ਮੁਲਕ ਤੇ ਤਹਿਤ ਬਿਠਾਨ ਲਗਾ
ਸਾਰੇ ਡਰ ਦੇ ਹੱਥ ਨਾ ਚੁਕ ਸਕੇ ਦੇਸ ਜ਼ੋਰ ਦੇ ਨਾਲ ਦਬਾਨ ਲਗਾ
ਆਨ ਮਿਲੇ ਨਵਾਬ ਜਲਧੰਰੀ ਭੀ ਟਕੇ ਸਭ ਪਾਸੋਂ ਉਗ੍ਰਾਹਨ ਲਗਾ
ਡਰੂ ਦੇਸ ਦੁਆਬੇ ਦਾ ਰਿਹਾ ਮੁਢੋਂ ਰਯਤ ਹੋ ਕੇ ਝਟ ਲੰਘਾਨ ਲਗਾ
ਬੜਾ ਬੰਦੇ ਦਾ ਆਨ ਪ੍ਰਤਾਪ ਵਧਿਆ ਨਵੇਂ ਸੈਂਕੜੇ ਸਿੰਘ ਸਜਾਨ ਲਗਾ
ਚਰਨ ਪਹੁਲ ਛਕਾ ਕੇ ਸਿਖ ਕਰੇ ਨਵਾਂ ਆਪਣਾ ਪੰਥ ਰਚਾਨ ਲਗਾ
ਦਿਨੋਂ ਦਿਨ ਬੰਦਾ ਵਿਚ ਜ਼ੋਰ ਆਇਆ ਕਈ ਕਰਾਮਾਤਾਂ ਦਿਖਲਾਨ ਲਗਾ
ਸਿਖੀ ਆਪਣੀ ਨਵੀਂ ਹੀ ਤੋਰ ਦਿਤੀ ਬਚਨ ਗੁਰਾਂ ਦੇ ਸਭ ਭੁਲਾਨ ਲਗਾ
ਵਿਚ ਦੇਸ ਦੇ ਜਾਹਿਰਾ ਪੀਰ ਹੋਇਆ ਕਰ ਅਜ਼ਮਤਾਂ ਕਈ ਦਿਖਾਨ ਲਗਾ
ਕਰੇ ਗੱਲ ਜਿਹੜੀ ਸਚੀ ਝਟ ਹੋਵੇ ਮੂੰਹੋਂ ਵਰ ਸਰਾਪ ਸੁਣਾਨ ਲਗਾ
ਹੋਰ ਮੁਅਜਜ਼ੇ ਕਈ ਵਿਖਾਲਕੇ ਜੀ ਆਣ ਦੇਸ ਉਤੇ ਸਾਇਆ ਪਾਨ ਲਗਾ
ਦੇਖ ਸਿਧੀਆਂ ਉਹਦੀਆਂ ਕਰਾਮਾਤਾਂ ਹਰ ਇਕ ਆ ਹੋਣ ਹੈਰਾਨ ਲਗਾ
ਪੀਰ ਵਲੀ ਕੋਈ ਸਿੱਧ ਜਤੀ ਤਪੀ ਜਗ ਮੰਨਤਾ ਜਾਣ ਮਨਾਨ ਲੱਗਾ
ਕਿਤੇ ਖੂਹ ਗੇੜੇ ਬਿਨਾਂ ਢਗਿਆਂ ਦੇ ਬਿਨਾਂ ਬਦਲੋਂ ਮੀਂਹ ਵਰਸਾਣ ਲਗਾ
ਕਿਤੇ ਚਾੜ੍ਹ ਹਨੇਰੀਆਂ ਝਟ ਦੇਵੇ ਕਿਤੇ ਗੜਾ ਗੋਲਾ ਮੀਂਹ ਵਰਾਨ ਲਗਾ
ਕਿਤੇ ਵੇਂਹਦਿਆਂ ਵੇਂਹਦਿਆਂ ਛਪ ਜਾਵੇ ਕਈ ਤਰ੍ਹਾਂ ਦੇ ਰੂਪ ਵਟਾਣ ਲੱਗਾ
ਜਿਹਨੂੰ ਦੁਖ ਹੋਵੇ ਡਾਢਾ ਰੋਗ ਕੋਈ ਐਵੇਂ ਨਾਲ ਜ਼ਬਾਨ ਮਿਟਾਨ ਲਗਾ
ਦੁਧ ਪੁਤ ਦੀ ਲਾਲਸਾ ਕਰ ਪੂਰੀ ਘਰ ਔਂਤੀਆਂ ਦੇ ਵਸਾਨ ਲਗਾ
ਜਿਹੜਾ ਸ਼ਰਨ ਆਵੇ ਸੋ ਮੁਰਾਦ ਪਾਵੇ ਬੰਦਾ ਜਾਹਿਰਾ ਪੀਰ ਸਦਾਨ ਲਗਾ
ਲੋਕ ਵਲੀ ਭਾਰਾ ਜਾਣ ਡਰਨ ਲਗੇ ਦੇਸ ਆਣ ਕੇ ਸੀਸ ਨਿਵਾਨ ਲਗਾ
ਲੈ ਬਿਆਸਾ ਤੋਂ ਜਮਨਾ ਪਾਰ ਤੋੜੀ ਬੰਦਾ ਦੇਸ ਤੇ ਹੁਕਮ ਚਲਾਨ ਲਗਾ
ਹੁਕਮ ਕਿਤੇ ਭੀ ਨ ਮੁਸਲਮਾਨ ਰਹੇ ਸਾਰੇ ਖਾਲਸਾ ਰਾਜ ਕਮਾਨ ਲਗਾ

ਠਾਣੇਦਾਰ ਤਸੀਲਾਂ ਤੇ ਸਿੰਘ ਕੀਤੇ ਜੜ੍ਹ ਪਾਪੀਆਂ ਫੜ ਪੁਟਾਨ ਲਗਾ
ਬੰਦੋਬਸਤ ਦਿਤਾ ਹੱਥ ਖਾਲਸੇ ਦੇ ਝੰਡਾ ਧਰਮ ਦਾ ਫੇਰ ਝੁਲਾਨ ਲਗਾ
ਘਰਾਂ ਵਿਚ ਮੌਜਾਂ ਹਿੰਦੂ ਕਰਨ ਲਗੇ ਸੋਗ ਆਨ ਤੁਰਕਾਂ ਉਤੇ ਛਾਨ ਲਗਾ
ਜ਼ਾਲਮ ਉਡ ਗਏ ਧੂੜ ਦੇ ਬਦਲਾਂ ਵਾਂਗ ਧਰਮ ਹੋਣ ਪ੍ਰਕਾਸ਼ ਜਹਾਨ ਲਗਾ
ਬੇੜਾ ਧਰਮ ਦਾ ਆਣ ਕਰਤਾਰ ਸਿੰਘਾ ਬੰਦਾ ਫੇਰ ਰੁੜ੍ਹਦਾ ਬੰਨੇ ਲਾਨ ਲਗਾ

ਬੰਦੇ ਬਹਾਦਰ ਨੇ ਮਾਝੇ ਦੇਸ ਤੇ ਰਾਵੀਉਂ ਪਾਰ ਕਬਜ਼ਾ ਕਰਨਾ

ਬੰਦਾ ਲੰਘ ਬਿਆਸ ਪਾਰ ਆਇਆ ਕਰ ਮਾਝੇ ਦੇ ਵਲ ਚੜ੍ਹਾਈਆਂ ਨੇ
ਸਾਲ ਪੈਂਠਵਾਂ ਗਿਆ ਬੀਤ ਸਾਰਾ ਵਾਗਾਂ ਖਾਲਸੇ ਨੇ ਜਦੋਂ ਚਾਈਆਂ ਨੇ
ਅਗੋਂ ਲੈ ਨਜ਼ਰਾਂ ਮਿਲੇ ਲੋਕ ਸਾਰੇ ਅੱਖਾਂ ਕਿਸੇ ਨ ਉਤਾਂ ਉਠਾਈਆਂ ਨੇ
ਸੁਰ ਸਿੰਘ ਪਟੀ ਤੇ ਝਬਾਲ ਅਗੋਂ ਈਨਾਂ ਸਿੰਘ ਪੁਰੇ ਤੇ ਮਨਾਈਆਂ ਨੇ
ਖੇਮ ਕਰਨ ਤੇ ਚੂਣੀਆਂ ਸਭ ਤਲਕਾ ਗੜ੍ਹੀਆਂ ਦਾ ਕਸੂਰ ਛਡਵਾਈਆਂ ਨੇ
ਹੱਥ ਚੁਕਿਆ ਕਿਸੇ ਨ ਮੂਲ ਅਗੋਂ ਰਾਵੀ ਤੀਕ ਹੋ ਗਈਆਂ ਸਫਾਈਆਂ ਨੇ
ਲਿਆ ਖੋਹ ਬੁਤਾਲਾ ਤੇ ਸਠਿਆਲਾ ਨਠੇ ਦੇ ਕੇ ਤੁਰਤ ਦੁਹਾਈਆਂ ਨੇ
ਫੇਰ ਜਾ ਪਠਾਨ ਦੇ ਕੋਟ ਪਿਆ ਕੀਤੀ ਕਿਸੇ ਨਾ ਚੂੰ ਚਰਾਈਆਂ ਨੇ
ਲਈ ਧੌਣ ਦਬਾ ਜਸਵਾਈਏ ਦੀ ਕਰ ਲਏ ਟਕੇ ਉਗਰਾਈਆਂ ਨੇ
ਨਗਰ ਆਦਿ ਬਸੌਲੀ ਪੜੋਲ ਤੀਕਰ ਬੰਦੇ ਰਯਤਾਂ ਸਭ ਝੁਕਾਈਆਂ ਨੇ
ਆਪੇ ਆਣ ਰਾਜੇ ਅਗੋਂ ਮਿਲਣ ਲਗੇ ਮਾਰੇ ਖੌਫ ਜੇਦਿਆਂ ਬੁਲਾਈਆਂ ਨੇ
ਜਾਂਦਾ ਈਨ ਮਨਾਉਂਦਾ ਰਾਜਿਆਂ ਦੇ ਨਵੇਂ ਠਾਣੇ ਤਸੀਲਾਂ ਬਣਵਾਈਆਂ ਨੇ
ਟਕਾ ਦੇਵਣਾ ਦਿਲੀ ਦਾ ਬੰਦ ਕੀਤਾ ਬਾਦਸ਼ਾਹੀ ਈਨਾਂ ਚਾ ਹਟਾਈਆਂ ਨੇ
ਦਿਹੋ ਮਾਮਲਾ ਦੇਸ ਦਾ ਖਾਲਸੇ ਨੂੰ ਸਾਰੇ ਡੌਂਡੀਆਂ ਏਹ ਪਿਟਵਾਈਆਂ ਨੇ
ਘੋੜਾ ਫੇਰ ਕੇ ਦੇਸ਼ ਦੇ ਵਿਚ ਸਾਰੇ ਕੀਤਾ ਸਰ ਵਟਾ ਸਭੇ ਢਾਹੀਆਂ ਨੇ
ਡੇਰੇ ਲਾ ਕੇ ਸ਼ਹਿਰ ਹਸ਼ਿਆਰ ਪੂਰੇ ਡੋਰਾਂ ਹੱਥ ਕਰਤਾਰ ਫੜਾਈਆਂ ਨੇ

ਵਾਕ ਕਵੀ

ਪਾਣੀ ਪਤ ਕਰਨਾਲ ਤੇ ਝਲ ਝੰਡੂ ਲੈ ਕੇ ਤਲਵੰਡੀ ਤਕ ਜਾਨ ਬੇਲੀ
ਬੇਹ ਯਾ ਔਰ ਬੁਲਾਡਾ ਤੇ ਰਾਣੀਆਂ ਜੋ ਬੀ ਘਰ ਕਾਕੜੇ ਵਾਰ ਪਛਾਨ ਬੇਲੀ

ਹਾਂਸੀ ਸਣੇ ਹਿਸਾਰ ਦੇ ਸਾਮਲੀ ਭੀ ਕੈਂਥਲ ਜੀਂਦ ਤਰਾਵੜੀ ਮਾਨ ਬੇਲੀ
ਨਜੀਮਾਬਾਦ, ਸਰਸਾ ਲੈ ਫੀਰੋਜ਼ਪੁਰ ਨੂੰ ਅਗੇ ਜਾਨ ਕਸੂਰ ਪਠਾਨ ਬੇਲੀ
ਸ਼ਹਿਰ ਕੋਟ ਪਠਾਨ ਲਾਹੌਰ ਚੂਹਣੀ ਲਖ ਦੂਣ ਜਸਵਾਲ ਸੁਜਾਨ ਬੇਲੀ
ਰੋਪੜ ਸਣੇ ਜਾਲੰਧਰ ਤੇ ਕਾਂਗੜੇ ਦੇ ਨਾਹਨੇਸ ਦਾ ਦੇਸ ਸੋਹਾਨ ਬੇਲੀ
ਕੰਢੀ ਦੜਪ ਸਣੇ ਤੇ ਦੇਸ ਸਾਂਝਾ ਬਾਂਗਰ ਮਾਲਵਾ ਕਰੀ ਬਿਆਨ ਬੇਲੀ
ਲੰਮੇ ਦੇਸ ਪੁਵਾਧ ਦੇ ਵਿਚ ਸਾਰੇ ਘੋੜਾ ਫੇਰ ਲਿਆ ਬੰਦੇ ਆਨ ਬੇਲੀ
ਏਨਾ ਮੁਲਕ ਦਿਨਾਂ ਵਿਚ ਵਸ ਕੀਤਾ ਆਕੀ ਛਡਿਆ ਨ ਮੁਸਲਮਾਨ ਬੇਲੀ
ਦਰੋਹੀ ਫਿਰੀ ਆ ਕੇ ਮੁੜ ਖਾਲਸੇ ਦੀ ਕੀਤੇ ਜ਼ੇਰ ਸਭ ਮੁਗਲ ਪਠਾਨ ਬੇਲੀ
ਥਾਂ ਥਾਂ ਉਤੇ ਸਿੰਘਾਂ ਤਾਈਂ ਬੰਦੇ ਝਟ ਕਰ ਦਿਤਾ ਹੁਕਮਰਾਨ ਬੇਲੀ
ਦਿਤਾ ਵੰਡ ਸਰਦਾਰਾਂ ਨੂੰ ਮੁਲਕ ਸਾਰਾ ਲਗਾ ਖਾਲਸਾ ਹੁਕਮ ਕਮਾਨ ਬੇਲੀ
ਜ਼ਾਲਮ ਦੇਸ ਦੇ ਮਾਰ ਕੇ ਚੂਰ ਕੀਤੇ ਹੋਯਾ ਚੈਨ ਤੇ ਅਮਨ ਅਮਾਨ ਬੇਲੀ
ਆਪ ਰਿਹਾ ਫਕੀਰ ਕਰਤਾਰ ਸਿੰਘਾ, ਸਿੰਘ ਰਾਜ ਦਾ ਕੰਮ ਚਲਾਨ ਬੇਲੀ

### ਬੰਦੇ ਬਹਾਦਰ ਨੇ ਬਜਵਾੜੇ ਤੇ ਚੜ੍ਹਾਈ ਕਰਨੀ ਤੇ ਤੁਰਕਾਂ ਨੇ ਕੱਠ ਕਰਨਾ

ਬੰਦਾ ਚੜ੍ਹ ਕੇ ਸ਼ਹਿਰ ਹੁਸ਼ਯਾਰ ਪੁਰਿਓਂ ਗਿਆ ਵਲ ਕੀਰਤਪੁਰੇ ਆ ਲੋਕੋ
ਓਥੋਂ ਚਲ ਆਨੰਦ ਪੁਰ ਲਾ ਡੇਰੇ ਗੁਰੂ ਥਾਨ ਪ੍ਰਸ਼ਾਦ ਕਰਾ ਲੋਕੋ
ਪੂਜਾ ਜਾ ਕੀਤੀ ਗੁਰਦੁਆਰਿਆਂ ਦੀ ਜ਼ਰ ਨਕਦੀ ਭੇਟ ਚੜ੍ਹਾ ਲੋਕੋ
ਕੁਝ ਦਿਨ ਰਿਹਾ ਖੁਸ਼ੀ ਨਾਲ ਬੰਦਾ ਫੇਰ ਚਲਿਆ ਕੂਚ ਸੁਨਾ ਲੋਕੋ
ਸ਼ਮਸ ਖਾਂ ਬਜਵਾੜੀਆ ਖਾਨ ਵਡਾ ਓਸ ਮੰਨਿਆ ਡਰ ਨ ਕਾ ਲੋਕੋ
ਨ ਤਾਂ ਮਿਲਣ ਆਯਾ ਕੁਝ ਨਜ਼ਰ ਲੈ ਕੇ ਨ ਤੇ ਨਠ ਗਿਆ ਖੌਫ ਖਾ ਲੋਕੋ
ਬੰਦਾ ਸੁਣ ਕੇ ਗਜਬ ਦੇ ਵਿਚ ਆਯਾ ਲੈ ਕੇ ਚਲਿਆ ਫੌਜ ਨੂੰ ਧਾ ਲੋਕੋ
ਅਗੋਂ ਓਸ ਭੀ ਢਿਲ ਨ ਮੂਲ ਕੀਤੀ ਹੋਯਾ ਸਾਹਮਣੇ ਵਜ ਵਜਾ ਲੋਕੋ
ਵਿਚ ਦੇਸ ਦੇ ਭੇਜ ਜਾਸੂਸ ਸਾਰੇ ਦਿਤੀ ਓਸ ਨੇ ਖਬਰ ਪੁਚਾ ਲੋਕੋ
ਆਸ ਪਾਸ ਦੇ ਸਨ ਰਾਈਸ ਜਿਹੜੇ ਲਏ ਖਾਨ ਨੇ ਕੁਲ ਬੁਲਾ ਲੋਕੋ
ਅਹੀਆਪੁਰ ਦਾ ਖਾਨ ਦਲੇਰ ਆਯਾ ਨਾਲ ਟਾਂਡੀਏ ਕੁਝ ਰਲਾ ਲੋਕੋ
ਆਏ ਚੜ੍ਹ ਕੇ ਖਾਨ ਦਸੂਹੇ ਵਾਲੇ ਚਲੇ ਨਾਲ ਮੁਕੇਰੀਏ ਚਾ ਲੋਕੋ

ਚੜੇ ਖਾਨ ਬਹਾਦਰ ਪੁਰੋਂ ਵਡੇ ਵਡੀ ਬਸੀ ਤੋਂ ਕਦਮ ਉਠਾ ਲੋਕੋ
ਕਠੇ ਆਣ ਕੇ ਪੀਰ ਫਕੀਰ ਹੋਏ ਕਰਾਮਾਤਾਂ ਦੇ ਵਿਚ ਖੁਦਾ ਲੋਕੋ
ਵਡਾ ਸਯਦ ਸੀ ਪੀਰ ਮੁਕੇਰੀਆਂ ਦਾ ਜਿਹਦੇ ਵਿਚ ਹੰਕਾਰ ਬਲਾ ਲੋਕੋ
ਆਖੇ ਕੀ ਮੇਰੇ ਅਗੇ ਚੀਜ਼ ਬੰਦਾ ਐਵੇਂ ਦਿਆਂਗਾ ਮਾਰ ਮੁਕਾ ਲੋਕੋ
ਕਿਹੜੀ ਗਲ ਦੇ ਵਿਚ ਨੇ ਬੀਰ ਓਹਦੇ ਫੂਕ ਦਿਆਂਗਾ ਝਟ ਜਲਾ ਲੋਕੋ
ਮੇਰੀ ਤਾਬਿਆ ਇਜ਼ਰਾਈਲ ਹੋਰੀਂ ਜੋ ਮੁਵਕਲਾਂ ਦੇ ਬਾਦਸ਼ਾਹ ਲੋਕੋ
ਵਿਤੋਂ ਵਧ ਕੇ ਮਾਰਦਾ ਪਿਆ ਖਪਾਂ ਆਸਾ ਹੱਥ ਤਸਬੀ ਗਲ ਪਾ ਲੋਕੋ
ਦੀਨ ਮਜ਼੍ਹਬੀ ਹੋਰ ਸੁਣਾ ਗਲਾਂ ਰਿਹਾ ਮੋਮਨਾਂ ਜੋਸ਼ ਚੜ੍ਹਾ ਲੋਕੋ
ਓਸ ਸੈਂਕੜੇ ਲੜਨ ਤੇ ਤਿਆਰ ਕੀਤੇ ਦੀਨ ਮਜ਼੍ਹਬੀ ਜੋਸ਼ ਵਧਾ ਲੋਕੋ
ਹੋਰ ਮੌਲਵੀ ਪੀਰ ਫਕੀਰ ਸਾਰੇ ਕਠੇ ਬਜਵਾੜੇ ਹੋਏ ਆ ਲੋਕੋ
ਮੀਰਾਂ ਸੈਦ ਵਡੀ ਕਰਾਮਾਤ ਵਾਲਾ ਸ਼ਾਹ ਸਾਹਿਬ ਭੀ ਸਜ ਸਜਾ ਲੋਕੋ
ਸੈਦ ਅਲੀ ਸ਼ਾਹ ਚਿਸ਼ਤੀ ਆ ਗਿਆ ਕਛ ਵਿਚ ਕੁਰਾਨ ਦਬਾ ਲੋਕੋ
ਝਟ ਪੀਰ ਜਾਲੰਧਰੀ ਚੜ੍ਹ ਆਏ ਅਗੇ ਕਈ ਮੁਰੀਦਾਂ ਨੂੰ ਲਾ ਲੋਕੋ
ਕਠੇ ਹੋ ਕੇ ਦੀਨ ਦੀ ਮਦਦ ਆਏ ਦਿਤਾ ਝਟ ਮਾਰੂ ਖੜਕਾ ਲੋਕੋ
ਕਠੀ ਫੌਜ ਬਜਵਾੜੇ ਦੇ ਪਾਸ ਹੋਈ ਝੰਡੇ ਵਿਚ ਮੈਦਾਨ ਝੁਲਾ ਲੋਕੋ
ਹੋਯਾ ਦਸ ਹਜ਼ਾਰ ਆ ਤੁਰਤ ਕਠਾ ਨਾਅਰੇ ਮਾਰ ਕੇ ਧੂੜ ਧੁਮਾ ਲੋਕੋ
ਸਿੰਘ ਚੋਣਵੇਂ ਦੋ ਹਜ਼ਾਰ ਲੈ ਕੇ ਬੰਦਾ ਓਧਰ ਨੂੰ ਆਇਆ ਧਾ ਲੋਕੋ
ਪਿਆ ਸ਼ੇਰ ਦੇ ਵਾਂਗ ਕਰਤਾਰ ਸਿੰਘਾ ਜਿਵੇਂ ਆਇਆ ਹੜ੍ਹ ਦਰਿਆ ਲੋਕੋ

### ਬਜਵਾੜੇ ਦੀ ਲੜਾਈ

ਦੋਹਾਂ ਪਾਸਿਆਂ ਤੋਂ ਫੌਜਾਂ ਢੁਕ ਪਈਆਂ ਗਜੇ ਸੂਰਮੇ ਵਿਚ ਮੈਦਾਨ ਯਾਰੋ
ਮਾਰੂ ਵਜਿਆ ਜੰਗ ਮੈਦਾਨ ਅੰਦਰ ਲਥੇ ਸੈਂਕੜੇ ਆਨ ਜਵਾਨ ਯਾਰੋ
ਏਧਰ ਸਿੰਘ ਅਕਾਲ ਅਕਾਲ ਕਹਿੰਦੇ, ਐਲੀ ਐਲੀ ਕਹਿੰਦੇ ਮੁਸਲਮਾਨ ਯਾਰੋ
ਲਗੀ ਗੋਲੀ ਬੰਦੂਕ ਤਲਵਾਰ ਚਲਣ ਨੇਜਾ ਬਰਛੀਆਂ ਤੀਰ ਕਮਾਨ ਯਾਰੋ
ਕਟਾ ਵਢ ਹੋਈ ਦੋਹਾਂ ਪਾਸਿਆਂ ਤੋਂ ਹੋਏ ਸੂਰਮੇਂ ਲਹੂ ਲੁਹਾਨ ਯਾਰੋ
ਕਈ ਮਾਵਾਂ ਦੇ ਪੁਤ ਸ਼ਹੀਦ ਹੋਏ ਲਹੂ ਮਿੱਝ ਦੇ ਮਚ ਗਏ ਘਾਨ ਯਾਰੋ

ਫੌਜ ਖਾਲਸੇ ਵਿਚ ਜਰਨੈਲ ਬੰਦਾ ਦੂਜੀ ਵਲ ਸੀਗਾ ਸ਼ਮਸ ਖਾਨ ਯਾਰੋ
ਦੇਂਦੇ ਫਿਰਨ ਦਲੇਰੀਆਂ ਲੜਦਿਆਂ ਨੂੰ ਹਲਾ ਸ਼ੇਰੀ ਦੇ ਦਿਲ ਵਧਾਨ ਯਾਰੋ
ਘੋੜੇ ਚੜ ਦਲੇਰ ਖਾਂ ਫਿਰੇ ਭਜਾ ਨੇਜਾ ਹਥ ਤਲਵਾਰ ਮਿਆਨ ਯਾਰੋ
ਸਿਰੋਂ ਪੈਰਾਂ ਤੋੜੀ ਲੋਹੇ ਨਾਲ ਮੜੇ ਵਡੇ ਸੂਰਮੇ ਮੁਗਲ ਪਠਾਨ ਯਾਰੋ
ਫਤੇ ਸਿੰਘ ਹਲੇ ਉਤੇ ਕਰੇ ਹਲਾ ਹੱਥ ਦੇਖ ਕੇ ਤੁਰਤ ਘਬਰਾਨ ਯਾਰੋ
ਬਾਜ ਸਿੰਘ ਮਾਰੋ ਝਟ ਬਾਜ ਵਾਲੇ ਵਧ ਵਧ ਕੇ ਹੱਥ ਦਿਖਾਨ ਯਾਰੋ
ਉਹ ਲੜਨ ਬਧੇ ਰੁਧੇ ਹਾਕਮਾਂ ਦੇ ਲੜੇ ਖਾਲਸਾ ਤੋੜ ਕੇ ਜਾਨ ਯਾਰੋ
ਸਿੰਘ ਪੈਣ ਜਿਹੜੇ ਪਾਸੇ ਕਰ ਹਲਾ ਪੈਰ ਫੌਜ ਦੇ ਝਟ ਹਲਾਨ ਯਾਰੋ
ਜਿਥੇ ਜ਼ੋਰ ਪੈ ਜਾਏ ਆ ਦੁਸ਼ਮਣਾਂ ਦਾ ਬੰਦਾ ਪਹੁੰਚਦਾ ਲੈ ਕਮਾਨ ਯਾਰੋ
ਮੀਂਹ ਵਾਂਗ ਛਡੇ ਓਥੇ ਤੀਰ ਤਿਖੇ ਜਿਹੜੇ ਕਢ ਦੇ ਜਾਨ ਪਰਾਨ ਯਾਰੋ
ਉਤੇ ਘੋੜਿਆਂ ਚੜੇ ਸਰਾਦਰ ਬਾਂਕੇ ਅਗੇ ਹੋ ਕੇ ਫੌਜ ਲੜਾਨ ਯਾਰੋ
ਲੜੋ ਮਰੋ ਮਾਰੋ ਅਜ ਖਾਲਸਾ ਜੀ ਵੇਲਾ ਨਹੀਂ ਜੇ ਪੈਰ ਹਟਾਨ ਯਾਰੋ
ਜੇ ਜਿਤੋਗੇ ਪਾਓਗੇ ਰਾਜ ਤੁਸੀਂ ਲੜ ਮਰੋ ਤੇ ਜਸ ਮਹਾਨ ਯਾਰੋ
ਹੋਰ ਗੁਰਾਂ ਦੇ ਵਾਕ ਸੁਣਾ ਕੇ ਤੇ ਉਤੇ ਦੁਸ਼ਮਣਾਂ ਫੌਜ ਝੁਕਾਨ ਯਾਰੋ
ਅਗੇ ਸਿੰਘ ਕਦੋਂ ਪਿਛਾਂ ਹਟਣ ਜੋਗੇ ਜਿਨਾਂ ਤਲੀ ਉਤੇ ਰਖੀ ਜਾਨ ਯਾਰੋ
ਮਾਰ ਮਾਰ ਕੇ ਲਾਹ ਸਥਾਰ ਸੁਟੇ ਉਤੇ ਲੋਥ ਦੇ ਲੋਥ ਚੜਾਨ ਯਾਰੋ
ਕਲੇ ਕਲੇ ਜਿਥੇ ਸਿੰਘ ਜਾ ਅੜਦੇ ਦਸਾਂ ਦਸਾਂ ਨੂੰ ਮਾਰ ਮਕਾਨ ਯਾਰੋ
ਜਿਹਦਾ ਜ਼ੋਰ ਪੈਂਦਾ ਉਹੋ ਦਬ ਲੈਂਦਾ ਉਤੇ ਸਾਰ ਦੇ ਸਾਰ ਖੜਕਾਨ ਯਾਰੋ
ਦੋਹਾਂ ਦਲਾਂ ਨੂੰ ਫਤੇ ਦਾ ਚਾ ਹੈਸੀ ਜਿੰਨਾ ਜ਼ੋਰ ਸੀ ਆਪਣਾ ਲਾਨ ਯਾਰੋ
ਮੋਏ ਸੂਰਮੇਂ ਕਈ ਕਰਤਾਰ ਸਿੰਘਾ ਇਹ ਮਚਿਆ ਆਨ ਘਮਸਾਨ ਯਾਰੋ

ਮੌਲਵੀਆਂ ਤੇ ਪੀਰਾਂ ਨੇ ਜਾਦੂ ਟੂਣੇ ਅਥਵਾ ਨਕਸ਼ ਲਿਖ ਫੂਕਣੇ (ਮੁ)

ਜਦੋਂ ਆਣ ਸਿੰਘਾਂ ਦਾ ਜ਼ੋਰ ਪਿਆ ਮੁਸਲਮਾਨ ਸਾਰੇ ਘਬਰਾਨ ਲਗੇ
ਅਗੇ ਹੋ ਕੇ ਲੜੇ ਨ ਖਾਨ ਕੋਈ ਪੈਰ ਹਟ ਕੇ ਪਿਛਾਂ ਖਿਸਕਾਨ ਲਗੇ
ਗਈ ਸਿੰਘਾਂ ਦੀ ਨਹੀਂ ਤਲਵਾਰ ਝਲੀ ਹਟ ਹਟ ਕੇ ਜਾਨ ਬਚਾਨ ਲਗੇ
ਕਠੇ ਹੋ ਕੇ ਸ਼ਮਸ ਖਾਨ ਹੋਰੀਂ ਅਗੇ ਪੀਰਾਂ ਦੇ ਵਾਸਤੇ ਪਾਨ ਲਗੇ

ਕੋਈ ਕਰੋ ਮਦਦ ਸਾਡੀ ਏਸ ਵੇਲੇ ਸਿੰਘ ਫੌਜ ਨੂੰ ਮਾਰ ਮੁਕਾਨ ਲਗੇ
ਪੀਰਾਂ ਆਖਿਆ ਲੜੋ ਦਲੇਰੇ ਹੋ ਕੇ ਗਲਾਂ ਕਰ ਐਵੇਂ ਪਰਚਾਨ ਲਗੇ
ਲਿਖ ਲਿਖ ਜਾਦੂ ਟੂਣੇ ਨਕਸ਼ ਕਈ ਵਿਚ ਅੱਗ ਦੇ ਪਾ ਧੁਖਾਨ ਲਗੇ
ਲੈ ਤਸਬੀਆਂ ਹਥਾਂ ਦੇ ਵਿਚ ਬੈਠੇ ਪੜ੍ਹ ਸੈਫੀਆਂ ਫੂਕ ਚਲਾਨ ਲਗੇ
ਕਈ ਫੋਲ ਕਿਤਾਬ ਦੇ ਵਰਕ ਵੇਖਣ ਕਈ ਬੈਠ ਕੇ ਪੜ੍ਹਨ ਕੁਰਾਨ ਲਗੇ
ਕਈ ਇਸਮ ਆਜ਼ਮ ਪੜ੍ਹ ਫੂਕ ਰਹੇ ਯਾਦ ਕਰਨ ਹਜ਼ਰਤ ਸੁਲੇਮਾਨ ਲਗੇ
ਬੰਦੇ ਉਤੇ ਨ ਕਿਸੇ ਦੀ ਪੇਸ਼ ਗਈ ਐਵੇਂ ਮੁਫਤ ਸੇ ਸਿਰ ਖਪਾਨ ਲਗੇ
ਕਹਿੰਦਾ ਯਾ ਅੱਲਾ ਬੰਦਾ ਸ਼ੈ ਕੀ ਏ ਵਿਚ ਦਿਲਾਂ ਦੇ ਪੀਰ ਸ਼ਰਮਾਨ ਲਗੇ
ਬੰਦੇ ਛਡਿਆ ਗੁਰਾਂ ਦਾ ਤੀਰ ਲੈ ਕੇ ਉਡੀ ਧੂੜ ਭਜਨ ਤੁਰਕਾਨ ਲਗੇ
ਧੁੰਦੂਕਾਰ ਪੈ ਗਿਆ ਕਰਤਾਰ ਸਿੰਘਾ ਤਾਹਿਓਂ ਤੁਰਕ ਸਾਰੇ ਗਮ ਖਾਨ ਲਗੇ

ਸ਼ਮਸ ਖਾਨ ਨੇ ਨੱਠ ਜਾਣਾ ਤੇ ਬੰਦੇ ਬਹਾਦਰ ਨੇ ਫਤੇ ਪਾਣੀ

ਸਤਿਗੁਰਾਂ ਦਾ ਛਡਿਆ ਤੀਰ ਬੰਦੇ ਆਂਧੀ ਜ਼ੋਰ ਦੀ ਘਤ ਗੁਬਾਰ ਚਲੀ
ਸਿੰਘਾਂ ਬੋਲ ਹਲਾ ਇਕੋ ਵਾਰ ਦਿਤਾ ਡਾਢੀ ਗਜ਼ਬ ਦੀ ਆਣ ਤਲਵਾਰ ਚਲੀ
ਦਿਲਾਉਰ ਖ਼ਾਂ ਮੋਯਾ ਸ਼ਮਸ ਖਾਂ ਭਜਾ ਬੁਰੀ ਗੋਲੀ ਬੰਦੂਕ ਕਟਾਰ ਚਲੀ
ਭਜੇ ਜਾਂਦਿਆਂ ਤੇ ਸਿੰਘਾਂ ਵਾੜ ਘਤੀ ਵਿਚ ਜੰਗ ਦੇ ਲਹੂ ਦੀ ਧਾਰ ਚਲੀ
ਜਿਹਦੇ ਸਿਰ ਪੈਂਦੀ ਤੇਗ ਖਾਲਸੇ ਦੀ ਸੁਕੀ ਮਾਰ ਜਵਾਨ ਨੂੰ ਪਾਰ ਚਲੀ
ਸਿੰਘਾਂ ਵਾਂਗ ਬਾਜਾਂ ਆਹੂ ਲਾਹ ਸੁਟੇ ਤੁਰਕ ਉਡ ਅਗੇ ਕੂੰਜਾਂ ਡਾਰ ਚਲੀ
ਪਿਛਾਂ ਮੁੜ ਕੇ ਕਿਸੇ ਨ ਫੇਰ ਡਿਠਾ ਭਜ ਫੌਜ ਸਾਰੀ ਇਕੋ ਵਾਰ ਚਲੀ
ਹੋਈ ਬੰਦੇ ਦੀ ਫਤੇ ਕਰਤਾਰ ਸਿੰਘਾ ਫੌਜ ਮੁਸਲਮਾਨੀ ਸਾਰੀ ਹਾਰ ਚਲੀ

ਬੰਦੇ ਬਹਾਦਰ ਨੇ ਰਾਹੋਂ ਤੋਂ ਹੋ ਕੇ ਕੀਰਤਪੁਰੇ ਆਉਣਾ ਤੇ ਸਾਧ ਗੁਰਬਖਸ਼ ਨੇ ਮਿਲਣਾ

ਸਤਾਰਾਂ ਸੌ ਦਾ ਛਯਾਠਵਾਂ ਸਾਲ ਹੈਸੀ ਬੰਦਾ ਫਤੇ ਬਜਵਾੜੇ ਤੇ ਪਾਂਵਦਾ ਏ
ਸਿੰਘ ਹੋਏ ਸ਼ਹੀਦ ਸੋ ਫੂਕ ਦਿਤੇ ਫਤੇ ਰਹੇ ਸੋ ਨਾਲ ਉਠਾਂਵਦਾ ਏ
ਫੇਰ ਕਰਕੇ ਕੂਚ ਸ਼ਤਾਬ ਓਥੋਂ ਡੇਰੇ ਵਿਚ ਰਾਹੋਂ ਜਾ ਕੇ ਲਾਂਵਦਾ ਏ
ਕੁਝ ਦਿਨ ਥਕੇਵੇਂ ਨੂੰ ਲਾਹ ਕੇ ਜੀ ਅਗੇ ਵਲ ਕੀਰਤਪੁਰੇ ਆਂਵਦਾ ਏ
ਕੀਤੀ ਮੰਨਤਾ ਗੁਰੂ ਦਵਾਰਿਆਂ ਦੀ ਬਹੁਤ ਕਰ ਪ੍ਰਸ਼ਾਦ ਚੜਾਂਵਦਾ ਏ

ਨਿਤ ਲਾਉਂਦਾ ਬੈਠ ਦੀਵਾਨ ਵਡੇ ਸਾਰਾ ਦੇਸ ਆ ਸੀਸ ਨਿਵਾਂਵਦਾ ਏ
ਇਰਦ ਗਿਰਦ ਦੇ ਚੌਧਰੀ ਆਣ ਮਿਲੇ ਸਰੋਪਾ ਸਭ ਤਾਈਂ ਦਿਵਾਂਵਦਾ ਏ
ਰਾਜਾ ਨਾਲਾਗੜ੍ਹੀਆ ਆਯਾ ਚਲਕੇ ਜੀ ਹੱਥ ਜੋੜ ਕੇ ਭੇਟ ਚੜ੍ਹਾਂਵਦਾ ਏ
ਰੋਜ਼ ਬੈਠ ਕੇ ਵਿਚ ਦੀਵਾਨ ਬੰਦਾ ਵਾਰਾਂ ਢਾਡੀਆਂ ਕੋਲੋਂ ਲਵਾਂਵਦਾ ਏ
ਕਈ ਦੇ ਦਲੇਰੀਆਂ ਖਾਲਸੇ ਨੂੰ ਵਾਂਗ ਸ਼ੇਰ ਦੇ ਦਿਲ ਵਧਾਂਵਦਾ ਏ
ਇਕ ਦਿਨ ਗੁਰਬਖਸ਼ ਭੀ ਆ ਗਿਆ ਅਗੋਂ ਖਾਲਸਾ ਫਤੇ ਗਜਾਂਵਦਾ ਏ
ਸਾਧ ਜਾ ਕੇ ਬੰਦੇ ਦੇ ਪਾਸ ਬੈਠਾ ਸਾਰਾ ਆਪਣਾ ਹਾਲ ਸੁਣਾਂਵਦਾ ਏ
ਸੇਵਾ ਗੁਰੂ ਜੀ ਜਿਸ ਤਰ੍ਹਾਂ ਬਖਸ਼ ਗਏ ਸਾਰਾ ਪਿਛਲਾ ਹਾਲ ਜਤਾਂਵਦਾ ਏ
ਮੈਨੂੰ ()ਰਾਇ ਗੁਲਾਬ ਨੇ ਕਢ ਦਿਤਾ ਮੇਰਾ ਦੁਖ ਕਲੇਜੜਾ ਖਾਂਵਦਾ ਏ
ਮੈਨੂੰ ਕਢਿਆ ਮਾਰ ਅਨੰਦ ਪੁਰੋਂ ਗੱਦੀ ਮਲ ਬੈਠਾ ਦਰਸਾਂਵਦਾ ਏ
ਪੂਜਾ ਸੰਗਤਾਂ ਤੋਂ ਲੈਣ ਲਗ ਪਿਆ ਗੁਰੂ ਆਪਣੇ ਤਾਈਂ ਸਦਾਂਵਦਾ ਏ
ਗੱਦੀ ਖਾਲਸਾ ਜੀ ਉਹ ਤਾਂ ਪੰਥ ਦੀ ਏ ਸੋਢੀ ਸਿਰ ਕਿਉਂ ਛਤ੍ਰ ਝੁਲਾਂਵਦਾ ਏ
ਝੂਠ ਕਰੇ ਬਰਾਬਰੀ ਗੁਰਾਂ ਦੀ ਉਹ, ਓਹਦਾ ਹੱਕ ਨਹੀਂ ਬਤਲਾਂਵਦਾ ਏ
ਬੰਦੇ ਪੁਛਿਆ ਸਿੰਘਾਂ ਨੇ ਦਸ ਦਿਤਾ ਹੈ ਸੱਚ ਜੋ ਸਾਧ ਅਲਾਂਵਦਾ ਏ
ਬੰਦਾ ਆਖਦਾ ਸੰਤ ਜੀ ਰੰਗ ਦੇਖੋ ਕੀ ਤੁਸਾਂ ਨੂੰ ਗੁਰੂ ਦਿਖਾਂਵਦਾ ਏ
ਚਾਰ ਸਾਲ ਰਹੀ ਬਾਕੀ ਉਮਰ ਉਹਦੀ ਜਦ ਉਸਦੀ ਗੁਰੂ ਗਵਾਂਵਦਾ ਏ
ਓਹਦੀ ਮਰੇ ਔਲਾਦ ਨਾ ਰਹੇ ਪਿਛੇ ਇਹੋ ਵਾਹਿਗੁਰੂ ਦੇ ਮਨ ਭਾਂਵਦਾ ਏ
ਗੱਦੀ ਪੰਥ ਦੀ ਪੰਥ ਦੇ ਪਾਸ ਰਹਿਸੀ ਬੰਸ ਜੜ੍ਹਾਂ ਤੋਂ ਉਸ ਦਾ ਜਾਂਵਦਾ ਏ
ਠੀਕ ਗੱਲ ਹੋਈ ਜਿਹੜੀ ਕਹੀ ਬੰਦੇ ਕਹਿਆ ਸਾਧ ਦਾ ਕੌਣ ਉਲਟਾਂਵਦਾ ਏ
ਚਾਰੇ ਪੁਤ ਓਹਦੇ ਵਾਰੋ ਵਾਰ ਮੋਏ ਪਿਛੋਂ ਇਕ ਨਾ ਜੀ ਰਹਾਂਵਦਾ ਏ
ਗੱਦੀ ਖਾਲਸੇ ਲਈ ਕਰਤਾਰ ਸਿੰਘਾ ਸੇਵਾ ਗੁਰੂ ਦੀ ਪੰਥ ਕਮਾਂਵਦਾ ਏ

*ਆਲੀ ਸਿੰਘ ਨੇ ਬੰਦੇ ਬਹਾਦਰ ਨੂੰ ਕੀਰਤਪੁਰ ਮਿਲਣ ਆਉਣਾ ਤੇ ਬੰਦੇ ਨੇ ਉਹਦੇ ਪੁਤ੍ਰਾਂ ਦੀ ਮੌਤ ਦਸਣੀ*

ਆਲੀ ਸਿੰਘ ਸਰਹੰਦ ਤੋਂ ਚਲ ਆਯਾ ਕਾਰਨ ਦਰਸ ਦੀਦਾਰ ਕਰ ਧਾਈਆਂ ਨੂੰ

---

*() ਗੁਲਾਬ ਰਾਇ ਸੂਰਜ ਮੱਲ ਦਾ ਪੁਤਰ ਤੇ ਦਸਮ ਪਿਤਾ ਜੀ ਦੇ ਤਾਏ ਦਾ ਪੁਤ ਭਰਾ ਸੀ।*

ਬੈਠਾ ਫਤੇ ਗਜਾ ਕੇ ਖਾਲਸੇ ਨੂੰ ਮਿਲੇ ਸਿੰਘ ਜਿਵੇਂ ਭਾਈ ਭਾਈਆਂ ਨੂੰ
ਸੁਖ ਸਾਂਦ ਪੁਛੀ ਬੰਦੇ ਕਰ ਆਦਰ ਕੀਤਾ ਮਾਨ ਦਿਤਾ ਵਡਿਆਈਆਂ ਨੂੰ
ਕਰ ਜਲ ਪ੍ਰਸ਼ਾਦ ਦੀ ਦੇਗ ਲਿਆਏ ਸਿੰਘ ਪਾ ਕੇ ਦੁਧ ਮਲਾਈਆਂ ਨੂੰ
ਕਹਯਾ ਫੇਰ ਬੰਦੇ ਸੁਣੋ ਸਿੰਘ ਆਲੀ ਮੋੜੇ ਕੌਣ ਧੁਰੋਂ ਲਿਖਵਾਈਆਂ ਨੂੰ
ਭਾਣਾ ਤੁਸਾਂ ਤੇ ਵਰਤਣਾ ਗੁਰੂ ਦਾ ਏ ਪਰਤੇ ਕੌਣ ਮੌਤਾਂ ਸਿਰ ਆਈਆਂ ਨੂੰ
ਬਾਜ ਪੈ ਕੇ ਕਾਲ ਦਾ ਮਾਰ ਲਏਗਾ ਫੜ ਤਰਦੀਆਂ ਦੂਹਾਂ ਮੁਰਗਾਈਆਂ ਨੂੰ
ਮਰ ਜਾਣਗੇ ਲਾਡਲੇ ਪੁਤ ਤੇਰੇ ਦੋਵੇਂ ਅਜ ਤੋਂ ਲੈ ਦਿਨਾਂ ਬਾਈਆਂ ਨੂੰ
ਖਾਨੂੰ ਸਿੰਘ ਮਰੇ ਗੋਲੀ ਵਜ ਮੱਥੇ ਦਾਹ ਲਾ ਕੇ ਚਾਚੀਆਂ ਤਾਈਆਂ ਨੂੰ
ਨਾਨੂੰ ਸਿੰਘ ਢਹਿ ਕੋਠਿਓਂ ਮਰੇਗਾ ਜੀ ਪਾ ਜਾਏਗਾ ਸਦਾ ਜੁਦਾਈਆਂ ਨੂੰ
ਸਾਰਾ ਸੁਣ ਦੀਵਾਨ ਹੈਰਾਨ ਹੋਯਾ ਸਚੇ ਰੱਬ ਦੀਆਂ ਬੇ-ਪਰਵਾਹੀਆਂ ਨੂੰ
ਆਲੀ ਸਿੰਘ ਨ ਸ਼ੋਕ ਤੇ ਹਰਖ ਕੀਤਾ ਦਿਲੋਂ ਤੋੜ ਬੈਠਾ ਮਾਯਾ ਫਾਹੀਆਂ ਨੂੰ
ਮੂਹੋਂ ਆਖਦਾ ਭਾਵੇ ਜੋ ਗੁਰੂ ਤਾਈਂ ਮੇਹਰ ਕਰੇ ਦੇ ਬਖਸ਼ ਗੁਨਾਹੀਆਂ ਨੂੰ
ਵਿਚ ਹੁਕਮ ਦੇ ਜਨਮ ਤੇ ਮਰਣ ਹੈ ਜੀ ਗੁਰਵਾਕ ਦੇਂਦੇ ਨੇ ਉਗਾਹੀਆਂ ਨੂੰ
ਜਿਹਦੀ ਵਸਤ ਉਹ ਆਪ ਸੰਭਾਲ ਲਏ ਕੌਣ ਡਕਦਾ ਜਾਂਦਿਆਂ ਰਾਹੀਆਂ ਨੂੰ
ਅਸਾਂ ਖਟਣਾ ਕੀ ਇਸ ਗੱਲ ਵਿਚੋਂ ਜੀ ਅਮਾਨਤਾਂ ਰਖ ਪਰਾਈਆਂ ਨੂੰ
ਬੰਦਾ ਦੇਖ ਕੇ ਸਿੰਘ ਦੇ ਸਿਦਕ ਤਾਈਂ ਮੂੰਹੋਂ ਆਖਦਾ ਧੰਨ ਕਮਾਈਆਂ ਨੂੰ
ਗੁਰੂ ਦੇਗਾ ਹੋਰ ਕਰਤਾਰ ਸਿੰਘਾ ਦੋ ਜੀਊਣ ਜੋਗੇ ਪੁਤ ਮਾਈਆਂ ਨੂੰ

### ਆਲੀ ਸਿੰਘ ਨੇ ਪਰਤ ਕੇ ਸਰਹੰਦ ਵਿਚ ਆਉਣਾ ਤੇ ਉਹਦੇ ਦੋਵੇਂ ਪੁਤਰ ਮਰ ਜਾਣੇ

ਜੇਹੜੀ ਧੁਰ ਦਰਗਾਹ ਤੋਂ ਕਲਮ ਵਗੀ ਕਦੇ ਲਿਖੀ ਤਕਦੀਰ ਨ ਟਲ ਗਈ
ਇਕ ਦਿਨ ਹੁੰਦੀ ਸੀਗੀ ਚਾਂਦਮਾਰੀ ਖਲਕ ਦੇਖਣੇ ਨੂੰ ਪਿੜ ਮਲ ਗਈ
ਇਕ ਸਿੰਘ ਬਧੀ ਸ਼ਿਸਤ ਵਲ ਤੋਦੇ ਭੂਹੇ ਹੋ ਘੋੜੀ ਥਾਉਂ ਹਲ ਗਈ
ਓਹਦੇ ਵਸ ਤੋਂ ਗੱਲ ਬੇਵਸ ਹੋਈ ਘੋੜਾ ਵਰ੍ਹ ਗਿਆ ਗੋਲੀ ਚਲ ਗਈ
ਖਾਨੂੰ ਸਿੰਘ ਜਿਥੇ ਖੜਾ ਦੇਖਦਾ ਸੀ ਗੋਲੀ ਝਟ ਨਿਕਲ ਉਹਦੇ ਵਲ ਗਈ
ਵਜੀ ਵਿਚ ਮਥੇ ਕਾਲੇ ਨਾਗ ਵਾਂਗੂੰ ਗੁਰਪੁਰੀ ਨੂੰ ਵੇਂਹਦਿਆਂ ਘਲ ਗਈ
ਨਾਨੂੰ ਸਿੰਘ ਕੋਠੇ ਉਤੋਂ ਡਿਗ ਮੋਇਆ ਧਰਤ ਨਾਲ ਭੁਚਾਲ ਦੇ ਹਲ ਗਈ

ਬਾਈ ਦਿਨੀਂ ਪੂਰੀ ਦੋਵੇਂ ਮਰ ਗਏ ਖਾਲੀ ਸਾਧ ਦੀ ਮੂਲ ਨ ਗਲ ਗਈ
ਵਰ ਬੰਦੇ ਦੇ ਨਾਲ ਦੋ ਪੁਤ ਹੋਏ ਪਿਛੋਂ ਰਹਿ ਦੁਨੀਆਂ ਉਤੇ ਵਲ ਗਈ
ਮਾਸੀ ਸਿੰਘ, ਬਲੋ ਸਿੰਘ ਸੂਰਮੇ ਦੇ ਜਸ ਜਿਨ੍ਹਾਂ ਦੇ ਜੀ ਬਝ ਫਲ ਗਈ
ਵਿਚ ਨਗਰ ਸਲੌਦੀ ਔਲਾਦ ਉਹਨਾਂ ਜ਼ੋਰਾਵਰ ਹੋਈ ਮਲਾਂ ਮਲ ਗਈ
ਕਰ ਮਾਨ ਨ ਕੁਝ ਕਰਤਾਰ ਸਿੰਘਾ ਜਿੰਦ ਅਜ ਗਈ ਯਾਂ ਤੇ ਕਲ੍ਹ ਗਈ

### ਦੀਪ ਸਿੰਘ ਦੇ ਦੰਦ ਉਗਣ ਦਾ ਹਾਲ

ਕੀਰਤਪੁਰ ਦੇ ਵਿਚ ਦੀਵਾਨ ਲਾ ਕੇ ਸਿੰਘ ਬੈਠੇ ਸੀ ਨਾਲ ਆਨੰਦ ਭਾਈ
ਸਿੰਘਾਂ ਵਿਚ ਬੈਠਾ ਬੰਦਾ ਇਉਂ ਸੋਹੇ ਜਿਵੇਂ ਤਾਰਿਆਂ ਦੇ ਵਿਚ ਚੰਦ ਭਾਈ
ਹਾਸਾ ਠਠਾ ਮਖੌਲ ਹੋ ਰਿਹਾ ਹੈ ਸੀ ਜਿਵੇਂ ਖੇਲ ਕਰੇ ਪੁਤ ਨੰਦ ਭਾਈ
ਨਾਲੇ ਗੁਰਬਾਣੀ ਨਾਲ ਸ਼ੌਕ ਪੜ੍ਹਦੇ ਦਸਮੇਸ਼ ਜੀ ਦੇ ਸੋਹਣੇ ਛੰਦ ਭਾਈ
ਦੀਪ ਸਿੰਘ ਨਾਮੀ ਇਕ ਸਿੰਘ ਸੀਗਾ ਮੂੰਹ ਬੈਠ ਰਿਹਾ ਕਰ ਬੰਦ ਭਾਈ
ਕਿਸੇ ਰੋਗ ਕਾਰਨ ਓਹਦੇ ਮੂੰਹ ਵਿਚੋਂ ਝੜ ਗਏ ਸੀਗੇ ਸਾਰੇ ਦੰਦ ਭਾਈ
ਇਕ ਸਿੰਘ ਭੁਨਾ ਲੈ ਆਯਾ ਛੋਲੇ ਵੰਡੇ ਸਭ ਤਾਈਂ ਹੋਸ਼ ਵੰਦ ਭਾਈ
ਨਾਲੇਂ ਕਹੇ ਜੋ ਚੱਬੇ ਨ ਖਾਲਸਾ ਜੀ ਉਹਨੂੰ ਗੁਰੂ ਜੀ ਦੀ ਹੈ ਸੌਗੰਦ ਭਾਈ
ਸਿੰਘ ਮਾਰ ਫਕੇ ਕੁੜਕਣ ਲਗੇ ਆਈ ਸਭ ਨੂੰ ਗਲ ਪਸੰਦ ਭਾਈ
ਦੀਪ ਸਿੰਘ ਨੂੰ ਆਖਦੇ ਚੱਬ ਤੂੰ ਭੀ ਠਠਾ ਮਾਰ ਲਗੇ ਪਾਣ ਫੰਦ ਭਾਈ
ਉਸ ਆਖਯਾ ਚਬੀਦੇ ਨਹੀਂ ਮੈਥੋਂ ਤੇਰੇ ਖਾਣ ਦੀ ਰਹੇ ਨ ਸੰਦ ਭਾਈ
ਬੰਦੇ ਆਖਯਾ ਛੋਲੇ ਨ ਚਬਿਓ ਨੀ ਤਾਂ ਤੇ ਚਾੜ੍ਹਿਓ ਈ ਆਨ ਚੰਦ ਭਾਈ
ਤੁਸਾਂ ਖਾਲਸਾ ਚੱਬਣੇ ਰੋੜ, ਕੰਕਰ ਇਹ ਤਾਂ ਹੈ ਕੂਲੀ ਗੁਲਕੰਦ ਭਾਈ
ਫਕਾ ਮਾਰਿਆ ਸਿਖ ਕਰਤਾਰ ਸਿੰਘਾ ਨਵੇਂ ਊਗ ਪਏ ਸੋਹਣੇ ਦੰਦ ਭਾਈ

### ਬੰਦੇ ਬਹਾਦਰ ਨੂੰ ਰਾਜੇ ਨਾਲਾਗੜ੍ਹੀਏ ਨੇ ਮਿਲਣ ਆਉਣਾ

ਬੰਦੇ ਪਾਸ ਜਾਸੂਸ ਸਨ ਰਾਜਿਆਂ ਦੇ ਚੋਰੀ ਲਿਖਦੇ ਜੋ ਪਿਛਾਂ ਹਾਲ ਸਾਰਾ
ਜੋ ਜੋ ਕਰਾਮਾਤਾਂ ਬੰਦਾ ਜ਼ਾਹਿਰ ਕਰਦਾ ਲਿਖ ਭੇਜਦੇ ਉਹ ਹਵਾਲ ਸਾਰਾ
ਰਾਜਾ ਨਾਲਾ ਗੜ੍ਹੀਆ ਸੁਣ ਆਨ ਮਿਲਯਾ ਲੈ ਕੇ ਅਮਲਾ ਆਪਣੇ ਨਾਲ ਸਾਰਾ
ਸੁਣ ਕਰਾਮਾਤਾਂ ਡਰ ਗਿਆ ਸੀ ਉਹ ਪੈਰੀਂ ਆਨ ਲਗਾ ਮਾਨ ਟਾਲ ਸਾਰਾ

ਘੋੜਾ ਵਡਮੁਲਾ ਹੋਰ ਜ਼ਰੀ ਜ਼ੇਵਰ ਭੇਟ ਰਖਿਆ ਆਨ ਸੰਭਾਲ ਸਾਰਾ
ਬੰਦਾ ਖੁਸ਼ੀ ਹੋਯਾ ਬੜਾ ਰਾਉ ਉਤੇ ਹਾਲ ਪੁਛਿਆ ਪਾਸ ਬਿਠਾਲ ਸਾਰਾ
ਰਾਜਾ ਆਖਦਾ ਮੈਨੂੰ ਕੁਝ ਟਹਿਲ ਦਸੋ ਦਸੋ ਕੰਮ ਸੋ ਕਰਾਂ ਉਤਾਲ ਸਾਰਾ
ਬੰਦਾ ਆਖਦਾ ਨਾਲ ਲੈ ਚਲ ਮੈਨੂੰ ਰਾਜ ਆਪਣਾ ਦੇਹ ਦਿਖਾਲ ਸਾਰਾ
ਗੱਲ ਸੁਣ ਕੇ ਦਿਲ ਤੋਂ ਕੰਬ ਗਿਆ ਭੁਲ ਗਿਉ ਸੂ ਫੇਰ ਖਿਆਲ ਸਾਰਾ
ਪਈਆਂ ਆਨ ਸੋਚਾਂ ਜੇ ਮੈਂ ਨਾਲ ਲੈਜਾਂ ਮਤਾਂ ਰਾਜ ਦੇਵੇ ਮੇਰਾ ਗਾਲ ਸਾਰਾ
ਇਹਦਾ ਪੈਰ ਪਿਆ ਬਣੇ ਫੇਰ ਔਖੀ ਮਤਾਂ ਸਾਂਭ ਬੈਠੇ ਧਨ ਮਾਲ ਸਾਰਾ
ਚੁਪ ਕਰ ਟੁਰ ਗਿਆ ਕਰਤਾਰ ਸਿੰਘਾ, ਭੁਲ ਗਿਆ ਜਵਾਬ ਸਵਾਲ ਸਾਰਾ

ਬੰਦੇ ਬਹਾਦਰ ਨੇ ਰਾਜੇ ਨੂੰ ਕਰਾਮਾਤ ਦਿਖਾਲਣੀ

ਜਦੋਂ ਪਹੁੰਚਿਆ ਰੰਗ ਮਹਲ ਰਾਜਾ, ਡਿਠਾ ਜਾ ਕੇ ਨਾਲ ਕਿਆਸ ਭਾਈ
ਚੰਦਰਮੁਖੀ ਸੀ ਰਾਜੇ ਦੀ ਪਟਰਾਣੀ () ਬੈਠਾ ਹੋਇਆ ਬੰਦਾ ਉਹਦੇ ਪਾਸ ਭਾਈ
ਉਥੋਂ ਡਰ ਕੇ ਪਿਛਾਂ ਨੂੰ ਹਟ ਗਿਆ ਪਿਆ ਦਿਲ ਦੇ ਵਿਚ ਤਰਾਸ ਭਾਈ
ਗਿਆ ਪਾਸ ਰਾਜਾ ਰਾਣੀ ਦੂਸਰੀ ਦੇ ਬੰਦਾ ਉਥੇ ਭੀ ਕਰੇ ਬਲਾਸ ਭਾਈ
ਜਿਥੇ ਜਾਏ ਬੰਦਾ ਉਥੇ ਨਜ਼ਰ ਆਵੇ ਭੁਲੇ ਰਾਜੇ ਦੇ ਹੋਸ਼ ਹਵਾਸ ਭਾਈ
ਡਾਢਾ ਆਨ ਹੈਰਾਨ ਲਾਚਾਰ ਹੋਯਾ ਵਿਚੋਂ ਦਿਲ ਹੋ ਗਿਆ ਉਦਾਸ ਭਾਈ
ਕੰਬੀ ਜਾਨ ਪੈਰੀਂ ਡਿੱਗਾ ਆ ਰਾਜਾ ਬੰਦੇ ਹੱਸ ਦਿਤਾ ਧਰਵਾਸ ਭਾਈ
ਓਹਦੇ ਵੇਖਦਿਆਂ ਉਥੋਂ ਗੁੰਮ ਹੋਇਆ ਗਿਆ ਉਡਕੇ ਵਲ ਅਕਾਸ ਭਾਈ
ਕਰਾਮਾਤ ਇਹ ਦੇਖ ਕੇ ਜ਼ਾਹਰ ਰਾਏ ਲਿਖੀ ਰਾਜਿਆਂ ਵਲ ਅਰਦਾਸ ਭਾਈ
ਬੰਦਾ ਸਭ ਵਲੀ ਅਵਤਾਰ ਹੈ ਜੇ ਮੈਂ ਤਾਂ ਦੇਖ ਲਿਆ ਅਖੀਂ ਖਾਸ ਭਾਈ
ਓਹਦੇ ਸਾਹਮਣੇ ਲੜੇ ਤੌਫੀਕ ਕੀਹਦੀ ਸਚ ਜਾਣਿਓਂ ਕਰ ਵਿਸ਼ਵਾਸ ਭਾਈ
ਜੇ ਉਹ ਚਾਹੇ ਤੇ ਇਕ ਪਲਕਾਰ ਅੰਦਰ ਬਾਈਆਂ ਧਾਰਾਂ ਦਾ ਕਰ ਦੇ ਨਾਸ ਭਾਈ
ਇਹ ਸੁਣ ਕੇ ਸਭੋ ਹੀ ਡਰ ਗਏ, ਗਏ ਸਭ ਦੇ ਉੱਡ ਹਰਾਸ ਭਾਈ
ਪਿਆ ਬੰਦੇ ਦਾ ਧੂਮਾ ਕਰਤਾਰ ਸਿੰਘਾ ਉਚੀ ਲੈਨ ਡਰਦੇ ਨਾਹੀਂ ਸਾਸ ਭਾਈ

---

*()ਯੋਗੀ ਲੋਕ ਕਾਯ ਵਯੂਹ ਰਚਨਾ (ਸਰੀਰ ਵਧਾ ਲੈਣਾ) ਕਰ ਲੈਂਦੇ ਹਨ*

ਬੰਦੇ ਬਹਾਦਰ ਨੇ ਰਾਜਿਆਂ ਦੀ ਖਬਰ ਲੈਣ ਤੇ ਮਤਾ ਪਾਸ ਕਰਨਾ

ਬੰਦੇ ਵਿਚ ਦੀਵਾਨ ਸਲਾਹ ਕੀਤੀ ਸੈਲ ਖਾਲਸਾ ਕਰੋ ਫਲਵਾੜੀਆਂ ਦੇ
ਏਸ ਪਾਸਿਓਂ ਕੰਮ ਮੁਕਾ ਬੈਠੇ ਹੁਣ ਚਲੀਏ ਵਲ ਪਹਾੜੀਆਂ ਦੇ
ਜਿਨ੍ਹਾਂ ਨਾਲ ਗੁਰਾਂ ਕੀਤੇ ਵੈਰ ਵਡੇ ਬੂਟੇ ਪਟੀਏ ਉਨ੍ਹਾਂ ਦੀਆਂ ਵਾੜੀਆਂ ਦੇ
ਗਿਣ ਗਿਣ ਲਈਏ ਲੇਖੇ ਰਾਜਿਆਂ ਤੋਂ ਖੂਬ ਦੰਡ ਦਈਏ ਗੱਲਾਂ ਮਾੜੀਆਂ ਦੇ
ਅਹੀ ਮਾਰ ਕਰੀਏ ਝੁਡੂ ਮਾਹਣੂਆਂ ਨੂੰ ਸਿਰ ਫੇਰ ਨ ਦੇਂਦੇ ਵਿਚ ਝਾੜੀਆਂ ਦੇ
ਚਲ ਰੰਡੀਆਂ ਕਰੋ ਕਰਤਾਰ ਸਿੰਘਾ ਸੁਣੋ ਵੈਣ ਕੰਨੀਂ ਜ਼ਰਾ ਲਾੜੀਆਂ ਦੇ

ਬੰਦੇ ਬਹਾਦਰ ਨੇ ਜੇਚੂ ਰਾਮ ਨਗਰ ਦੇ ਰਾਜੇ ਅਜਮੇਰ ਚੰਦ ਵਲ ਖਤ ਲਿਖਣਾ

ਬੰਦੇ ਬੈਠ ਕੇ ਖਤ ਲਿਖਵਾਯਾ ਇਹ, ਖਬਰਦਾਰ ਹੋ ਜਾ ਅਜਮੇਰ ਚੰਦਾ
ਗੁਰਾਂ ਨਾਲ ਕੀਤੇ ਵੈਰ ਪੁਜ ਕੇ ਤੂੰ ਸੌਂਹਾਂ ਖਾਇ ਕੇ ਹੋ ਗਿਓਂ ਫੇਰ ਗੰਦਾ
ਤੈਥੋਂ ਲਵਾਂਗਾ ਬਦਲੇ ਗਿਣ ਸਾਰੇ ਤੇਰਾ ਤੁਖਮ ਮਾਰਾਂ ਗਲ ਪਾ ਫੰਦਾ
ਮੇਰੇ ਅਗੇ ਤੂੰ ਕਿਸ ਤਰ੍ਹਾਂ ਠਹਿਰ ਸਕੇਂ ਨਹ ਜਾਏਂਗਾ ਸ਼ੇਰ ਤੋਂ ਜਿਵੇਂ ਖੰਦਾ
ਸਤਿਗੁਰਾਂ ਦੇ ਨਾਲ ਤੂੰ ਦਗੇ ਕੀਤੇ ਬੀ ਰਹਿਣ ਨਾ ਦਿਆਂਗਾ ਤੁਧ ਸੰਧਾ
ਜਹੀ ਕੀਤੀਓ ਈ ਤੇਹੀ ਭਰੇਂਗਾ ਓਏ ਤੈਨੂੰ ਮਾਰਾਂਗਾ ਕਰਕੇ ਹਾਲ ਮੰਦਾ
ਤੇਰੀ ਕਰਾਂਗਾ ਜੜ ਸਫਾ ਹਥੀਂ ਉਤੇ ਫੇਰ ਤਲਵਾਰ ਦਾ ਖੂਬ ਰੰਦਾ
ਨਸ ਭਜ ਲੈ ਹੁਣ ਕਰਤਾਰ ਸਿੰਘਾ ਚੜ੍ਹ ਤੇਰੇ ਤੇ ਆਯਾ ਈ ਗੁਰੂ ਬੰਦਾ

ਤਥਾ

ਸਿੰਘ ਪਏ ਕਚੀਚੀਆਂ ਖਾਂਵਦੇ ਨੇ ਜਿਨ੍ਹਾਂ ਲੁਟਨਾ ਹੈ ਕਹਿਲੂਰ ਤੇਰਾ
ਮੇਰੇ ਮਨ ਦੇ ਵਿਚ ਹੈ ਸ਼ੌਕ ਨਾਲੇ ਜ਼ੋਰ ਵੇਖਣਾ ਅਹੇ ਜ਼ਰੂਰ ਤੇਰਾ
ਜੇ ਤਾਂ ਭਜ ਨਾ ਗਿਓਂ ਗੁਮਾਨ ਸਾਰਾ ਵਿਚ ਪੱਲ ਦੇ ਕਰਾਂਗਾ ਦੂਰ ਤੇਰਾ
ਰਖ ਯਾਦ ਤਲਵਾਰ ਦੀ ਧਾਰ ਅੰਦਰ ਬੇੜਾ ਰੋੜ੍ਹ ਦੇਸਾਂ ਪਹਿਲੇ ਪੂਰ ਤੇਰਾ
ਬਾਈਧਾਰਾਂ ਦੇ ਰਾਜਿਆਂ ਸਣੇ ਫੜ ਹੱਡ ਹੱਡ ਮੈਂ ਕਰਾਂਗਾ ਚੂਰ ਤੇਰਾ
ਆਯਾ ਚਲ ਹਾਂ ਸੈਂਕੜੇ ਕੋਹਾਂ ਉਤੋਂ ਬੀ ਨਾਸ ਫੜ ਕਰਾਂਗਾ ਕੂਰ ਤੇਰਾ
ਜੇ ਤਾਂ ਰਿਹੋਂ ਆਕੀ ਸਾਰਾ ਬਾਲ ਬਚਾ ਮਾਰਾਂ ਘਤ ਕੇ ਵਿਚ ਤੰਦੂਰ ਤੇਰਾ
ਸਿਖੀ ਕਰੇਂ ਮਨਜ਼ੂਰ ਕਰਤਾਰ ਸਿੰਘਾ ਬਖਸ਼ ਦਿਆਂਗਾ ਸਭ ਕਸੂਰ ਤੇਰਾ

ਤਥਾ

ਮੈਨੂੰ ਭੇਜਿਆ ਗੁਰਾਂ ਨੇ ਤੁਸਾਂ ਵਲੇ ਹੁਣ ਪਾਵਾਂ ਤੁਹਾਡੀਆਂ ਵੰਡੀਆਂ ਓਇ
ਲਾਂ ਬਦਲੇ ਗੁਰਾਂ ਦੇ ਤੁਸਾਂ ਤੋਂ ਮੈਂ ਚੁਣ ਮਾਰਾਂਗਾ ਯਾ ਕੇ ਭੰਡੀਆਂ ਓਇ
ਰੋਲਾਂ ਵਿਚ ਮੈਦਾਨ ਦੇ ਮੁਰਦਿਆਂ ਨੂੰ ਕਰਾਂ ਸਭ ਪਹਾੜਨਾਂ ਰੰਡੀਆਂ ਓਇ
ਵਿਚ ਪੈਣ ਪਹਾੜਾਂ ਦੇ ਵੈਣ ਡੂੰਘੇ ਹੋਣ ਵੇਖ ਤਦੋਂ ਅੱਖਾਂ ਠੰਡੀਆਂ ਓਇ
ਜਦੋਂ ਗਜਿਆ ਖਾਲਸਾ ਸ਼ੇਰ ਵਾਂਗੂੰ ਤੁਸਾਂ ਨਸਣਾਂ ਬਨ ਤ੍ਰੰਡੀਆਂ ਓਇ
ਰਾਹ ਲਭਣਾ ਤੁਸਾਂ ਨੂੰ ਭਜਦਯਾਂ ਨਹੀਂ ਜਦੋਂ ਸਿੰਘਾਂ ਭਗੌਤੀਆਂ ਛੰਡੀਆਂ ਓਇ
ਸਤਿਗੁਰਾਂ ਦੇ ਬਦਲੇ ਲੈਣ ਆਯਾ ਹੁਣ ਕਟਾਂ ਤੁਹਾਡੀਆਂ ਜੰਡੀਆਂ ਓਇ
ਜਹੀਆਂ ਕੀਤੀਆਂ ਦੇਵਾਂਗੇ ਫਲ ਤੇਹੇ ਫੜ ਭੰਨ ਤੁਹਾਡੀਆਂ ਘੰਡੀਆਂ ਓਇ
ਰਾਜਪੂਤਨਾ ਰੰਡ ਬਿਠਾਲ ਦੇਵਾਂ ਲਾਹੂ ਬਿੰਦਲੂ ਬਰਸਾਂ ਡੰਡੀਆਂ ਓਇ
ਤੁਹਾਡੇ ਨਕ ਕਰਤਾਰ ਸਿੰਘ ਵਢਦੇ ਨੇ ਗੁਤੋਂ ਮੁੰਨ ਰੰਨਾਂ ਕਰ ਲੰਡੀਆਂ ਓਇ

ਇਕ ਸਿੰਘ ਨੂੰ ਖਤ ਦੇ ਕੇ ਕਹਿਲੂਰ ਵਲ ਭੇਜਣਾ

ਇਕ ਸਿੰਘ ਨੂੰ ਟੋਰਿਆ ਖਤ ਦੇ ਕੇ ਜਾਹ ਰਾਜੇ ਨੂੰ ਤੂੰ ਸਮਝਾ ਆਖੀਂ
ਤੇਰੇ ਵਲ ਆਯਾ ਚੜ੍ਹ ਗੁਰੂ ਬੰਦਾ ਦਿਲ ਵਿਚ ਵਡਾ ਜੋਸ਼ ਖਾ ਆਖੀਂ
ਤੈਥੋਂ ਲਏਗਾ ਵੈਰ ਉਹ ਸਤਿਗੁਰਾਂ ਦੇ ਤੈਨੂੰ ਪਾਪੀਆ ਦੇ ਸਜਾ ਆਖੀਂ
ਕਟਕ ਖਾਲਸੇ ਦਾ ਹੈ ਤਯਾਰ ਹੋਯਾ ਜਿਵੇਂ ਸਾਉਣ ਦਾ ਹੜ ਦਰਯਾ ਆਖੀਂ
ਖਬਰਦਾਰ ਹੋ ਰਹੁ ਜੰਗ ਕਰਨ ਉਥੇ ਹੋਰ ਮਦਦਾਂ ਲੈ ਮੰਗਾ ਆਖੀਂ
ਵਿਚ ਰਣ ਦੇ ਮਾਰਾਂਗਾ ਪਾਜੀਆ ਓਇ ਵਾਂਗ ਬਾਂਦਰਾਂ ਰੜੇ ਨਚਾ ਆਖੀਂ
ਜੇ ਤਾਂ ਭਲਾ ਚਾਹੇਂ ਗੁਰੂ ਸਿਖ ਹੋ ਜਾ ਪਹੁਲ ਛਕ ਮੇਰੇ ਪਾਸ ਆ ਆਖੀਂ
ਸ਼ਰਨ ਲਗ ਕੇ ਸਤਿਗੁਰਾਂ ਸਚਿਆਂ ਦੀ ਲੈ ਆਪਣੀ ਜਿੰਦ ਬਚਾ ਆਖੀਂ
ਯਾ ਤਾਂ ਸਿਖ ਹੋ ਭਲਾ ਲੋੜਦਾ ਜੇ ਨਹੀਂ ਤੇ ਦਿਆਂਗਾ ਜੜਾਂ ਪੁਟਾ ਆਖੀਂ
ਕਚੇ ਡੋਗਰੇ ਭਲਾ ਕਰਤਾਰ ਸਿੰਘਾ ਕਦੋਂ ਮੰਨਦੇ ਭਲੀ ਸਲਾਹ ਆਖੀਂ

ਅਜਮੇਰ ਚੰਦ ਨੇ ਖਤ ਪੜ੍ਹ ਕੇ ਜਵਾਬ ਭੇਜਣਾ

ਖਤ ਲੈ ਕੇ ਸਿੰਘ ਕਹਿਲੂਰ ਪਹੁੰਚਾ ਅਗੇ ਸਿਖ ਰਖਿਆ ਦੇ ਜਾ ਕੇ ਓਇ
ਗੱਲਾਂ ਹੋਰ ਜੋ ਆਖੀਆਂ ਸਨ ਬੰਦੇ ਸਿੰਘ ਆਖੀਆਂ ਸਨ ਸੁਨਾ ਕੇ ਓਇ

ਲਗੀ ਅੱਗ ਜੁੱਸੇ ਅਜਮੇਰ ਤਾਈਂ ਅਗੋਂ ਬੋਲਿਆ ਰੋਹ ਚੜ੍ਹਾ ਕੇ ਓਏ
ਕਹਿੰਦਾ ਸੁਨ ਖਾਂ ਓਏ ਸਿੰਘਾ ਗੁਰੂ ਦਿਆ ਕਹੀਂ ਬੰਦੇ ਨੂੰ ਜ਼ਰਾ ਸਮਝਾ ਕੇ ਓਏ
ਮਿਗੀ ਨਾਲ ਆ ਤੋਲੀਏ ਜੰਗ ਕਰੇ ਮਾਹਣੂ ਬਣ ਕੇ ਤੇਗ ਉਠਾ ਕੇ ਓਏ
ਹੋ ਸਿਖ ਕਦੰਤ ਨ ਬਣਾਸੇ ਜੀ ਤੁਸੀਂ ਦੇਖ ਲੈਣਾ ਬਲ ਲਾ ਕੇ ਓਏ
ਜਿਵੇਂ ਗੁਰੂ ਗੋਬਿੰਦ ਸਿੰਘ ਨਾਲ ਕੀਤੀ ਦੇਸੋਂ ਛਡਿਆ ਹੈ ਧਕਾ ਕੇ ਓਏ
ਕਿਤੇ ਜਾਂਦੇ ਦਾ ਪਤਾ ਨ ਮੂਲ ਲਗਾ ਗਿਆ ਪੁਤ ਚਾਰੇ ਮਰਵਾ ਕੇ ਓਏ
ਇਹ ਭੀ ਸਾਧ ਆਯਾ ਉਸਦਾ ਭੂਹੇ ਕੀਤਾ ਕਿਤੋਂ ਘਲਿਆ ਸੂ ਸਿਖਲਾ ਕੇ ਓਏ
ਅਸੀਂ ਮਾਰਾਂਗੇ ਫੜ ਖਵਾਰ ਕਰਕੇ ਜ਼ਰਾ ਦੇਖ ਲਵੋ ਮਥਾ ਡਾਹ ਕੇ ਓਏ
ਕੀ ਹੋਯਾ ਜੇ ਬੀਰ ਨੇ ਉਸਕਣੇ ਜ਼ੋਰ ਚਲੇਗਾ ਨ ਏਥੇ ਆ ਕੇ ਓਏ
ਨਿਤ ਠਾਕੁਰ ਜੀ ਅਸਾਂ ਦੇ ਹੈਨ ਰਾਖੇ ਉਹ ਦੇਣਗੇ ਮੂੰਹ ਭਵਾ ਕੇ ਓਏ
ਉਹਨੂੰ ਜਾ ਕੇ ਆਖੀਂ ਸਿਖਾ ਸਹੁੰ ਦੇ ਕੇ ਆਵੇ ਝਬਦੇ ਬੰਬ ਵਜਾ ਕੇ ਓਏ
ਅਸੀਂ ਛਤਰੀ ਹਾਂ ਰਾਜਪੂਤ ਚੰਗੇ ਸਾਹਵੇਂ ਲੜਾਂਗੇ ਜੰਗ ਮਚਾ ਕੇ ਓਏ
ਜਟ ਬੂਟ ਕਠੇ ਉਸ ਹੈਨ ਕੀਤੇ ਜਾਨ ਸਾਥੋਂ ਉਹ ਮਾਰ ਖਾ ਕੇ ਓਏ
ਦਸੀ ਸਿੰਘ ਨੇ ਆਨ ਕਰਤਾਰ ਸਿੰਘਾ ਅਗੇ ਬੰਦੇ ਦੇ ਸੀਸ ਨਿਵਾ ਕੇ ਓਏ

### ਅਜਮੇਰ ਚੰਦ ਦੇ ਮੁਲਕ ਵਿਚ ਬੰਦੇ ਬਹਾਦਰ ਨੇ ਲੁਟ ਮਚਾਣੀ

ਜਦੋਂ ਰਾਜੇ ਦੇ ਸੁਣੇ ਜਵਾਬ ਬੰਦੇ ਉਸ ਵਕਤ ਰਣਜੀਤ ਵਜਾ ਦਿਤਾ
ਹੁਣ ਖਾਲਸਾ ਚੜੇ ਪਹਾੜ ਵਲ ਵਿਚ ਫੌਜ ਦੇ ਹੁਕਮ ਸੁਣਾ ਦਿਤਾ
ਸਿੰਘਾਂ ਸੋਧ ਅਰਦਾਸ ਕਰ ਕਮਰਕਸੇ ਸੀਸ ਗੁਰਾਂ ਦੇ ਤਾਈਂ ਨਿਵਾ ਦਿਤਾ
ਚੜੇ ਪੈਦਲਾਂ ਸਣੇ ਅਸਵਾਰ ਬਾਂਕੇ ਅਗੇ ਛੇੜ ਘੋੜਾ ਬੰਦੇ ਲਾ ਦਿਤਾ
ਲੁਟ ਮਾਰ ਸਾਰੇ ਵਿਚ ਦੇਸ਼ ਘਤੀ ਪਿੰਡਾਂ ਵਿਚ ਸਾਰੇ ਰੌਲਾ ਪਾ ਦਿਤਾ
ਜਿਸ ਚੁਕਿਆ ਹੱਥ ਉਹ ਖਾਲਸੇ ਨੇ ਵਿਚ ਪੱਲ ਦੇ ਮਾਰ ਮੁਕਾ ਦਿਤਾ
ਲੋਕ ਛਡ ਪਿੰਡਾਂ ਤਾਈਂ ਨਠ ਗਏ ਬੰਦੇ ਚੜ ਅਧਮੂਲ ਮਚਾ ਦਿਤਾ
ਚੜੇ ਜਾ ਕਹਿਲੂਰ ਦੀ ਧਾਰ ਉਤੇ ਸਿੰਘਾਂ ਆਪਣਾ ਜੋਸ਼ ਵਿਖਾ ਦਿਤਾ
ਬੰਦਾ ਆ ਗਿਆ ਆ ਗਿਆ ਪਈ ਹੋਵੇ ਦੇਸ ਵਾਂਗ ਭੁਚਾਲ ਹਲਾ ਦਿਤਾ
ਜਿਹੜੇ ਰਾਹ ਲੰਘ ਗਿਆ ਕਰਤਾਰ ਸਿੰਘਾ ਬੰਦੇ ਰਾਹ ਉਹ ਕਰ ਸਫਾ ਦਿਤਾ

### ਅਜਮੇਰ ਚੰਦ ਨੇ ਰਾਜੇ ਕਠੇ ਕਰਕੇ ਜੰਗ ਦੀ ਤਿਆਰੀ ਕਰਨੀ

ਬਾਈਆਂ ਧਾਰਾਂ ਦੇ ਰਾਜਿਆਂ ਵਲ ਬਹਿ ਕੇ ਅਜਮੇਰ ਲਿਖੇ ਸਾਰਾ ਹਾਲ ਭਾਈ
ਇਕ ਗੁਰੂ ਬੰਦਾ ਚੜ੍ਹ ਆਇਆ ਜੇ ਵਿਚ ਘਤਿਆ ਦੇਸ ਭੁਚਾਲ ਭਾਈ
ਓਸੇ ਗੁਰੂ ਦਾ ਏਹ ਭੀ ਹੈ ਚੇਲਾ ਅਸਾਂ ਬੁਰੀ ਕੀਤੀ ਜੀਹ ਦੇ ਨਾਲ ਭਾਈ
ਜਾਂ ਤੇ ਫੜ ਇਹਨੂੰ ਕਰ ਕੈਦ ਲਈਏ ਦੇਈਏ ਪਰਬਤੋਂ ਦੂਰ ਨਿਕਾਲ ਭਾਈ
ਖਤ ਦੇਖਦੇ ਸਾਰ ਤਯਾਰ ਹੋ ਕੇ ਮੇਰੇ ਪਾਸ ਆ ਜਾਓ ਉਤਾਲ ਭਾਈ
ਨਹੀਂ ਤਾਂ ਸਿਖ ਏਹ ਬੁਰੀ ਬਲਾ ਹੈ ਜੇ ਬਾਈਧਾਰਾਂ ਨੂੰ ਦੇਣਗੇ ਗਾਲ ਭਾਈ
ਇਹ ਸੁਣ ਡਰੌਲ, ਮਝੇਰੂ ਚੜ੍ਹੇ ਹੋਰ ਨਾਗਰਾਂ ਨਾਲ ਸੁਹਾਲ ਭਾਈ
ਪੰਮੇ, ਬਲੜ ਚਲਾਹਲ ਨਾਲ ਜਾਨੋਂ ਨਡਾਂ ਨਾਲ ਰਾਜੇ ਢਡਵਾਲ ਭਾਈ
ਛਨ, ਕਨੇਤ ਤੇ ਰਲੀਆਂ ਹੋਰ ਜਾਤਾਂ ਕਠੇ ਆਣ ਹੋਏ ਝੰਡ ਵਾਲ ਭਾਈ
ਇਕ ਕਿਲ੍ਹਾ ਆਕੀ ਕਰ ਬੈਠ ਗਏ ਪਕੇ ਆਪਣੇ ਪੈਰ ਸੰਭਾਲ ਭਾਈ
ਗੋਲੀ ਸਿਕਾ ਬਾਰੂਦ ਤਿਆਰ ਕਰਕੇ ਨੇਜ਼ਾ ਤੀਰ ਕਮਾਨ ਲੈ ਢਾਲ ਭਾਈ
ਬੰਨੇ ਲੜਨ ਤੇ ਲੱਕ ਕਰਤਾਰ ਸਿੰਘਾ ਝੰਡਾ ਗੱਡ ਦਿਤਾ ਵਿਚ ਲਾਲ ਭਾਈ

### ਬੰਦੇ ਬਹਾਦਰ ਨੇ ਅਜਮੇਰ ਚੰਦ ਦਾ ਕਿਲ੍ਹਾ ਫਤਹ ਕਰਨਾ

ਬੰਦੇ ਏਧਰੋਂ ਫੌਜ ਲੈ ਜਾ ਢੁਕਾ ਸਿੰਘ ਕਿਲ੍ਹੇ ਦੇ ਜਾ ਕੇ ਨੇੜ ਗਜੇ
ਬਾਘ ਸਿੰਘ ਰਣਜੀਤ ਸਿੰਘ ਕੇਹਰ ਸਿੰਘ ਜੀ ਚੌਹਾਂ ਪਾਸਿਆਂ ਤੋਂ ਕਿਲ੍ਹਾ ਘੇਰ ਗਜੇ
ਬਜਰ ਸਿੰਘ ਰਣਜੋਰ ਸਿੰਘ ਹੋਰ ਜੋਧੇ ਮਸਤ ਹੋ ਕੇ ਵਾਂਗਰਾਂ ਸ਼ੇਰ ਗਜੇ
ਬਾੜਾਂ ਝਾੜੀਆਂ ਨੇ ਬਾਹਰੋਂ ਮੀਂਹ ਵਾਂਗੂੰ ਸਿੰਘ ਸੂਰਮੇ ਹੋ ਦਲੇਰ ਗਜੇ
ਨੇਜੇ ਬਰਛੀਆਂ ਤੀਰ ਕਮਾਨ ਲੈ ਕੇ ਕਢ ਬਿਜਲੀ ਵਾਂਗ ਸ਼ਮਸ਼ੇਰ ਗਜੇ
ਬੇੜੀ ਵਾਂਗ ਕਿਲ੍ਹਾ ਵਿਚ ਘੇਰ ਬੈਠੇ ਬਲੀ ਵਾਂਗ ਤੂਫਾਨ ਚੌਫੇਰ ਗਜੇ
ਸੁਧ ਲੈਣ ਨ ਦੇਣ ਪਹਾੜੀਆਂ ਨੂੰ ਬਾਹਰ ਘਤ ਕੇ ਸਿੰਘ ਅੰਧੇਰ ਗਜੇ
ਦਿਤਾ ਬੀਰਾਂ ਨੂੰ ਹੁਕਮ ਕਰਤਾਰ ਸਿੰਘਾ ਵਾਂਗ ਬਦਲਾਂ ਦੇ ਇਕੋ ਵੇਰ ਗਜੇ

### ਤਥਾ

ਬੰਦੇ ਬੀਰ ਛਡੇ ਦੋ ਖਾ ਗੁਸਾ ਧਰਤ ਹੋਇ ਗਈ ਰੰਗ ਲਾਲ ਸਾਰੀ
ਓਸੇ ਵਕਤ ਅੰਧੇਰ ਚੌਫੇਰ ਪਿਆ ਪਈ ਦੇਸ ਅੰਦਰ ਹਾਲ ਹਾਲ ਸਾਰੀ

ਸਾਰੇ ਡੋਗਰੇ ਆਨ ਬਾ ਮਾਰ ਘਤੇ ਧਰਤ ਹਲ ਗਈ ਨਾਲ ਭੁਚਾਲ ਸਾਰੀ
ਵਡਾ ਸ਼ਬਦ ਹੋਯਾ ਗਿੜਗੜਾ ਡਿਗੀ ਇਕੋ ਵਾਰ ਕਿਲ੍ਹੇ ਦੀ ਦੀਵਾਲ ਸਾਰੀ
ਭਾਂਜ ਖਾ ਕੇ ਕਿਲ੍ਹੇ ਨੂੰ ਛਡ ਨਠੇ ਭੁਲ ਗਈਓ ਨੇ ਸੁਧ ਸੰਭਾਲ ਸਾਰੀ
ਸਿੰਘ ਗਜ ਕੇ ਪੈ ਚੁਫੇਰਿਓਂ ਗਏ ਮਾਰ ਮਾਰ ਦਿਤੀ ਫੌਜ ਗਾਲ ਸਾਰੀ
ਕਤਲ ਡੇਢ ਹਜ਼ਾਰ ਕਰ ਲਿਆ ਸਿੰਘਾਂ ਬਾਕੀ ਛਡ ਗਏ ਗੋਇੰਦਵਾਲ ਸਾਰੀ
ਟੁਟ ਗਏ ਨੇ ਗੁਮਰ ਪਹਾੜੀਆਂ ਦੇ ਕਰੇ ਧਾਰ ਪਈ ਹਾਲੋ ਹਾਲ ਸਾਰੀ
ਵਿਚ ਮੂੰਹਾਂ ਦੇ ਉਂਗਲਾਂ ਘੱਤਦੇ ਨੇ ਦੇਖ ਖਾਲਸੇ ਦਾ ਇਕਬਾਲ ਸਾਰੀ
ਸਿੰਘਾਂ ਲੁਟਿਆ ਦੇਸ ਕਰਤਾਰ ਸਿੰਘਾ ਫੌਜ ਹੋ ਗਈ ਮਾਲਾ ਮਾਲ ਸਾਰੀ

ਪਹਾੜੀ ਰਾਜਿਆਂ ਨੇ ਨਜ਼ਰਾਨੇ ਲੈ ਕੇ ਬੰਦੇ ਬਹਾਦਰ ਨੂੰ ਆਣ ਮਿਲਣਾ

ਰਾਜੇ ਆਣ ਡਿਗੇ ਪੈਰੀਂ ਹੋ ਕਠੇ ਕਹਿੰਦੇ ਬਖਸ਼, ਪੈਰੀਂ ਸਿਰ ਧਰਾਂਗੇ ਜੀ
ਰੱਯਤ ਹੋ ਕੇ ਰਹਾਂਗੇ ਨਿਤ ਤੇਰੀ ਤੇਰੇ ਨਾਲ ਨ ਕਦੇ ਬੀ ਲੜਾਂਗੇ ਜੀ
ਨਾਲੇ ਸਿਰ ਤੇ ਮੰਨਾਂਗੇ ਈਨ ਤੇਰੀ ਜੋ ਕਹੇਂਗੇ ਸੋ ਅਸੀਂ ਕਰਾਂਗੇ ਜੀ
ਜਿਵੇਂ ਸ਼ੇਰ ਕੋਲੋਂ ਗਊ ਡਰ ਖਾਂਦੀ ਅਸੀਂ ਨਿਤ ਤੇਰੇ ਕੋਲੋਂ ਡਰਾਂਗੇ ਜੀ
ਬਾਦਸ਼ਾਹ ਨੂੰ ਘੱਲਾਂਗੇ ਟਕਾ ਭੀ ਨਾ ਹਾਲਾ ਨਿਤ ਤੇਰਾ ਅਸੀਂ ਭਰਾਂਗੇ ਜੀ
ਬਾਈਆਂਧਾਰਾਂ ਦਾ ਅਜ ਤੋਂ ਪੀਰ ਹੋਇਓਂ ਤੇਰੇ ਤਾਰਿਆਂ ਭਵਜਲੋਂ ਤਰਾਂਗੇ ਜੀ
ਮੂੰਹੋਂ ਹੂੰ ਦੀ ਹਾਂ ਭੀ ਕਰਾਂਗੇ ਨ ਦੁਖ ਸੁਖ ਜੋ ਦੇਂਗਾ ਜਰਾਂਗੇ ਜੀ
ਖਾਤੇ ਖੂਹ ਸੁਟ ਦਈਂ ਕਰਤਾਰ ਸਿੰਘਾ ਅਸੀਂ ਸਿਦਕ ਤੋਂ ਕਦੇ ਨ ਟਰਾਂਗੇ ਜੀ

ਬੰਦੇ ਬਹਾਦਰ ਨੂੰ ਪਹਾੜੀਏ ਜਿੱਤ ਕੇ ਹੰਕਾਰ ਹੋ ਜਾਣਾ

ਸਤਾਰਾਂ ਸੌ ਸਤਾਹਠ ਦੇ ਵਿਚ ਜਿਤੇ ਉਤੇ ਰਾਜਿਆਂ ਈਨ ਮਨਾਉਣ ਲਗਾ
ਟਕਾ ਬਾਦਸ਼ਾਹ ਨੂੰ ਦੇਣਾ ਬੰਦ ਕੀਤਾ ਕਰ ਤਾੜਨਾ ਆਪ ਉਗਰਾਹੁਣ ਲਗਾ
ਮਾਰ ਕੁਟ ਬਗਾਸਪੁਰ ਵਿਚ ਕੀਤੀ ਦਾਬਾ ਰਾਜਿਆਂ ਦੇ ਉਤੇ ਪਾਉਣ ਲਗਾ
ਬਾਦਸ਼ਾਹ ਪਹਾੜੀਆਂ ਰਾਜਿਆਂ ਦਾ ਬੰਦਾ ਵਿਚ ਪਹਾੜ ਸਦਾਉਣ ਲਗਾ
ਜਰ ਸਕਿਆ ਰੱਬ ਦੀ ਦਾਤ ਨਾਹੀਂ ਸਾਧ ਵਿਚ ਹੰਕਾਰ ਦੇ ਆਉਨ ਲਗਾ
ਅੱਖਾਂ ਪਾਟ ਗਈਆਂ ਦੇਖ ਹੁਕਮ ਹਾਸਲ ਗੁਰ ਆਗਯਾ ਤਾਈਂ ਮਿਟਾਉਨ ਲਗਾ
ਰੋਜ਼ ਲਾ ਕੇ ਖੁਦ ਦੀਵਾਨ ਵਡੇ ਬੈਠ ਗੱਦੀ ਤੇ ਹੁਕਮ ਚਲਾਉਣ ਲਗਾ

ਵਾਂਗ ਰਾਜਿਆਂ ਬੈਠ ਕੇ ਤਖਤ ਉਤੇ, ਉਤੇ ਸਿਰ ਦੇ ਛੱਤ੍ਰ ਝੁਲਾਉਣ ਲਗਾ
ਮਾਇਆ ਦੇਖਕੇ ਬੰਦੇ ਦੀ ਮਤ ਗਈ ਗੁਰੂ ਯਾਰ੍ਹਵਾਂ ਆਪ ਕਹਾਉਣ ਲਗਾ
ਗੁਰੂ ਦਸਵੇਂ ਪਾਤਸ਼ਾਹ ਵਾਂਗ ਸਿਰ ਤੇ ਜਿਗਾ ਕਲਗੀ ਖੂਬ ਸਜਾਉਣ ਲਗਾ
ਕਦ ਆਖਦਾ ਗੁਰਾਂ ਦਾ ਪੁਤ ਹਾਂ ਮੈਂ ਝੂਠ ਬੋਲ ਐਡੇ ਫੰਦੇ ਪਾਉਣ ਲਗਾ
ਮੇਰਾ ਨਾਮ ਜੁਝਾਰ ਸਿੰਘ ਸਾਹਿਬਜ਼ਾਦਾ ਆਨ ਸਿੰਘਾਂ ਤੋਂ ਪੈਰ ਪੁਜਾਉਨ ਲਗਾ
ਮੈਂ ਜੰਗ ਚਮਕੌਰ ਥੀਂ ਲੋਪ ਹੋ ਕੇ ਜਾ ਗੁਦਾਵਰ ਨਾਮ ਧਿਆਉਨ ਲਗਾ
ਓਥੇ ਭੇਦ ਨ ਖੋਲ੍ਹਿਆ ਕਿਸੇ ਅਗੇ ਮਾਧੋ ਦਾਸ ਹੋ ਝਟ ਲੰਘਾਉਨ ਲਗਾ
ਮਿਲੇ ਗੁਰੂ ਜੀ ਓਸ ਥਾਂ ਜਾ ਮੈਨੂੰ ਦਿਲੋਂ ਹੀ ਬਨਤ ਬਨਾਉਨ ਲਗਾ
ਉਹਨਾਂ ਭੇਜਿਆ ਆਪਣੇ ਜਿਹਾ ਕਰਕੇ ਦਿਤੀ ਗੁਰਗੱਦੀ ਜਦੋਂ ਆਉਨ ਲਗਾ
ਹੁਣ ਮੈਂ ਹੀ ਗੁਰੂ ਹਾਂ ਖਾਲਸੇ ਦਾ ਬੇੜਾ ਵਿਚ ਹੰਕਾਰ ਡੁਬਾਉਨ ਲਗਾ
ਮੇਰੀ ਸ਼ਰਨ ਆਵੇ ਸੋ ਮੁਰਾਦ ਪਾਵੇ ਜ਼ਾਹਰਾ ਕਰਾਮਾਤਾਂ ਦਿਖਲਾਉਨ ਲਗਾ
ਪਾਹੁਲ ਖੰਡੇ ਦੀ ਦੇਵਣੀ ਬੰਦ ਕੀਤੀ ਚਰਨ ਧੋ ਕੇ ਫੇਰ ਪਿਲਾਉਣ ਲਗਾ
ਤੋੜ ਤਾੜ ਦਿਤੇ ਇਕਰਾਰ ਗੁਰੂ ਦੇ ਪੰਥ ਆਪਣਾ ਨਵਾਂ ਰਚਾਉਨ ਲਗਾ
ਨਵੇਂ ਸੈਂਕੜੇ ਬੰਦਈ ਸਿੰਘ ਕੀਤੇ ਫਤ੍ਹਾ ਦਰਸ਼ਨੀ ਮੂੰਹੋਂ ਬੁਲਾਉਨ ਲਗਾ
ਲੋਭ ਦੇ ਕੇ ਮੂਰਖਾਂ ਭੁਲਿਆਂ ਨੂੰ ਪੰਥ ਆਪਣੇ ਵਿਚ ਲੁਆਉਨ ਲਗਾ
ਜੰਞੂ ਤਿਲਕ ਬੋਦੀ ਦਾ ਭੀ ਦਾਅ ਰਖੇ ਬਿਖ ਮਾਸ ਸ਼ਰਾਬ ਹਟਾਉਨ ਲਗਾ
ਪਖ ਕਰੇ ਨਿਤ ਆਪਣੇ ਚੇਲਿਆਂ ਦਾ ਨਿਤ ਖਾਲਸੇ ਤਾਈਂ ਦਬਾਉਨ ਲਗਾ
ਮੇਰਾ ਕਰੇਗਾ ਹੁਕਮ ਅਦੂਲ ਜਿਹੜਾ ਪਾਵੇ ਸਜ਼ਾ ਇਹ ਆਖ ਡਰਾਉਨ ਲਗਾ
ਕਦੇ ਪੀਰ ਵਲੀ ਕਦੇ ਸਿਧ ਬਣੇ ਕਦੇ ਰਾਮ ਤੇ ਕ੍ਰਿਸ਼ਨ ਅਖਵਾਉਨ ਲਗਾ
ਵਗੀ ਰੱਬ ਦੀ ਮਾਰਿਆ ਸਾਧ ਤਾਈਂ ਆਣ ਆਪਣਾ ਆਪ ਗਵਾਉਨ ਲਗਾ
ਪੰਥ ਖਾਲਸਾ ਦੇਖ ਕੇ ਚੁਪ ਰਹੇ ਪੂਜਾ ਆਪਣੀ ਆਪ ਕਰਾਉਨ ਲਗਾ
ਸਿੰਘ ਗੁਰਾਂ ਦੇ ਹੁਕਮ ਤੇ ਰਹੇ ਕਾਇਮ ਬੰਦਾ ਭੁਲ ਕੇ ਜੜ੍ਹਾਂ ਪਟਾਉਨ ਲਗਾ
ਕੰਮ ਸੌਰਦਾ ਆਪਣਾ ਦੇਖ ਕੇ ਜੀ ਤਤ ਖਾਲਸਾ ਵਕਤ ਟਪਾਉਨ ਲਗਾ
ਵੈਰ ਵੈਰੀਆਂ ਕੋਲੋਂ ਕਰਤਾਰ ਸਿੰਘਾ ਲੈਣ ਵਾਸਤੇ ਸੇਵ ਕਮਾਉਨ ਲਗਾ

ਬੰਦੇ ਬਹਾਦਰ ਨੇ ਰਾਜੇ ਸੁਧਰ ਸੈਨ ਨੂੰ ਦੱਸਣਾ ਕਿ ਤੇਰੀ ਮੰਡੀ ਸੜ ਜਾਏਗੀ

ਇਕ ਸਿਖ ਨੂੰ ਭੇਜਦਾ ਵਿਚ ਮੰਡੀ ਕਹਿੰਦਾ ਏਸ ਵੇਲੇ ਉਠ ਵਗ ਭਾਈ
ਸੁਧਰ ਸੈਨ ਨੂੰ ਜਾ ਗਲ ਆਖੀਂ ਵਿਚ ਕੰਨ ਦੇ ਕਰ ਅਲਗ ਭਾਈ
ਤੇਰੀ ਰਾਜਧਾਨੀ ਦਿਨ ਤੀਸਰੇ ਨੂੰ ਸੜ ਜਾਇਗੀ ਲਗ ਕੇ ਅਗ ਭਾਈ
ਬੰਦੋਬਸਤ ਕਰ ਲੈ ਤੈਨੂੰ ਦਸ ਦਿਤਾ ਜਾਣੀ ਅੱਗ ਜ਼ਰੂਰ ਹੀ ਲਗ ਭਾਈ
ਰਾਜੇ ਕੁਝ ਖਿਆਲ ਨ ਮੂਲ ਕੀਤਾ ਸਾਧ ਜਾਣਿਆ ਚੇਟਕੀ ਠਗ ਭਾਈ
ਠੀਕ ਤੀਸਰੇ ਦਿਨ ਆ ਅੱਗ ਲਗੀ ਗਈ ਧੁਰ ਦਰਗਾਹ ਦੀ ਵਗ ਭਾਈ
ਮਨ ਰਾਜੇ ਦੇ ਫੇਰ ਯਕੀਨ ਆਇਆ ਠੰਡਾ ਹੋ ਬੈਠਾ ਵਾਂਗ ਝਗ ਭਾਈ
ਪੱਲਾ ਗੱਲ ਪਾਈ ਆਇਆ ਭੇਟ ਲੈ ਕੇ ਰਖੀ ਆਣ ਪੈਰਾਂ ਉਤੇ ਪੱਗ ਭਾਈ
ਨਾਲ ਆਖਦਾ ਹੋਇਆ ਮੁਰੀਦ ਤੇਰਾ ਜਿੰਨਾ ਚਿਰ ਜੀਵਾਂ ਵਿਚ ਜਗ ਭਾਈ
ਰਾਜਾ ਲੈ ਉਪਦੇਸ਼ ਕਰਤਾਰ ਸਿੰਘਾ ਸਿਖ ਹੋ ਪਿਆ ਭਲੇ ਮਗ ਭਾਈ

ਰਾਜੇ ਨੇ ਬੰਦੇ ਬਹਾਦਰ ਨੂੰ ਮੰਡੀ ਵਿਚ ਸੈਰ ਦੇ ਵਾਸਤੇ ਲੈ ਜਾਣਾ

ਸੁਧਰ ਸੈਨ ਹੋ ਬੰਦੇ ਦਾ ਸਿਖ ਗਿਆ ਵਾਂਗ ਸੇਵਕਾਂ ਟਹਿਲ ਕਮਾਂਵਦਾ ਏ
ਫੇਰ ਨਾਲ ਲੈ ਕੇ ਰਾਜਾ ਗਿਆ ਮੰਡੀ ਸਾਰੇ ਸ਼ਹਿਰ ਤੋਂ ਭੇਟ ਦਿਵਾਂਵਦਾ ਏ
ਮਹਿਲਾਂ ਵਿਚ ਬਿਠਾ ਕੇ ਪਲੰਘ ਉਤੇ ਮੱਥੇ ਰਾਣੀਆਂ ਸਦ ਟਿਕਾਂਵਦਾ ਏ
ਬੜੀ ਭਾਵਨਾ ਨਾਲ ਪਰੇਮ ਭੋਜਨ ਨਿਤ ਨਵੇਂ ਤੋਂ ਨਵੇਂ ਛਕਾਂਵਦਾ ਏ
ਰਾਜੇ ਜ਼ਰਾ ਭੀ ਰਖਯਾ ਭੇਦ ਨਾਹੀਂ ਸਾਰੇ ਰੰਗ ਮਹੱਲ ਦਿਖਾਂਵਦਾ ਏ
ਰੋਜ਼ ਵਿਚ ਪਹਾੜਾਂ ਦੇ ਨਾਲ ਹੋ ਕੇ ਰਾਜਾ ਬੰਦੇ ਨੂੰ ਸੈਲ ਕਰਾਂਵਦਾ ਏ
ਬੰਦਾ ਵਿਚ ਸੁਖਾਂ ਆਕੇ ਮਸਤ ਹੋਇਆ ਰਾਤ ਦਿਨ ਕਰ ਐਸ਼ ਲੰਘਾਂਵਦਾ ਏ
ਵਾਂਗ ਰਾਜਿਆਂ ਦੇ ਟੀਪ ਟਾਪ ਰਖੇ ਨਿਤ ਅਤਰ ਫੁਲੇਲ ਲਗਾਂਵਦਾ ਏ
ਵਿਚ ਭੋਗ ਪਦਾਰਥਾਂ ਦੇ ਪਿਆ ਜਿਹੜਾ ਕਾਮ ਕਿਸ ਨੂੰ ਨਹੀਂ ਸਤਾਂਵਦਾ ਏ
ਖੱਟੀ ਉਮਰ ਦੀ ਦੇ ਕਰਤਾਰ ਸਿੰਘਾ ਬੰਦਾ ਪੱਲ ਦੇ ਵਿਚ ਰੁੜ੍ਹਾਂਵਦਾ ਏ

ਬੰਦੇ ਬਹਾਦਰ ਨੇ ਮੰਡੀ ਵਿਚ ਇਕ ਨਾਰ ਤੇ ਮੋਹਤ ਹੋ ਜਾਣਾ

ਬੰਦੇ ਵਿਚ ਮੰਡੀ ਡਿਠੀ ਇਕ ਰੰਡੀ ਸੋਹਣੀ ਸ਼ਕਲ ਸੀ ਬਦਰੇ ਮੁਨੀਰ ਵਰਗੀ
ਗੋਰਾ ਮੁਖ ਓਹਦਾ ਚੰਦ ਸੀ ਚੌਧਵੀ ਦਾ ਉਹ ਤੇ ਜਾਪਦੀ ਸੀ ਸੋਹਣੀ ਹੀਰ ਵਰਗੀ

ਕਾਮਦੇਵ ਦੀ ਇਸਤ੍ਰੀ ਰੂਪ ਧਰਿਆ ਛਬ ਮੁਖ ਦੀ ਮਾਹੇ ਮੁਨੀਰ ਵਰਗੀ
ਗਜ਼ਗਾਮਨੀ ਹੰਸਨੀ ਪਦਮਨੀ ਸੀ ਹੈਸੀ ਪਰੀ ਦੀ ਅਸਲ ਤਸਵੀਰ ਵਰਗੀ
ਜ਼ੁਲਫਾਂ ਨਾਗ ਕਾਲੇ ਰਹੇ ਮਾਰ ਕੁੰਡਲ ਤਿਖੀ ਪਲਕ ਸੀ ਤੀਰ ਤਕਦੀਰ ਵਰਗੀ
ਭਵਾਂ ਕਾਲੀਆਂ ਵਾਲੀਆਂ ਵਿਚ ਕੰਨਾਂ ਢਾਲ ਨੱਕ ਦੀ ਨੋਕ ਸ਼ਮਸ਼ੀਰ ਵਰਗੀ
ਬੈਠੀ ਕਾਮੀਆਂ ਦੇ ਤਾਈਂ ਫੰਧਨੇ ਨੂੰ ਕੁੰਡੀ ਹੁਸਨ ਦੀ ਲਾ ਮਾਹੀਗੀਰ ਵਰਗੀ
ਕੈਦ ਕਰਨ ਦੇ ਵਾਸਤੇ ਸੋਹਣਿਆਂ ਨੂੰ ਪਿਛੋਂ ਲਟਕਦੀ ਗੁਤ ਜੰਜ਼ੀਰ ਵਰਗੀ
ਕਾਲੇ ਨੈਨ ਮਿਠੇ ਬੋਲ ਕੋਇਲ ਵਾਂਗੂੰ ਛਾਤੀ ਉਭਰੀ ਸੇਵ ਕਸ਼ਮੀਰ ਵਰਗੀ
ਗੋਰਾ ਰੰਗ ਜਿਉਂ ਸਾਫ ਸਫੈਦ ਮਰਮਰ ਤਿੱਖੀ ਤੇਜ਼ ਨਿਗ੍ਹਾ ਸੀ ਤੀਰ ਵਰਗੀ
ਬੰਦਾ ਵੇਖਦੇ ਸਾਰ ਹੋ ਮੋਹਤ ਗਿਆ ਬੇ-ਨਜ਼ੀਰ ਉਹ ਬੇ-ਨਜ਼ੀਰ ਵਰਗੀ
ਸੱਜ ਧੱਜ ਦੇ ਵਿਚ ਕਰਤਾਰ ਸਿੰਘਾ ਹੈਸੀ ਰੰਡੀ ਉਹ ਬੜੇ ਅਮੀਰ ਵਰਗੀ

### ਬੰਦੇ ਬਹਾਦਰ ਨੇ ਉਸ ਰੰਡੀ ਨਾਲ ਵਿਆਹ ਕਰ ਲੈਣਾ

ਬੰਦਾ ਵੇਖਦੇ ਸਾਰ ਹੋ ਗਿਆ ਆਸ਼ਕ ਤੀਰ ਹੁਸਨ ਦਾ ਕਾਲਜੇ ਵਜ ਗਿਆ
ਪੰਛੀ ਵਾਂਗ ਗਿਆ ਫਸ ਵਿਚ ਫਾਸੀ ਜਤ ਸਤ ਸਾਰਾ ਝਟ ਭਜ ਗਿਆ
ਓਹਦੇ ਜ਼ੁਲਫ ਜ਼ੰਜੀਰ ਦੇ ਵਿਚ ਬੰਦਾ ਵਸ ਕਾਮ ਦੇ ਹੋ ਕੇ ਬੱਝ ਗਿਆ
ਲੂੰ ਲੂੰ ਦੇ ਵਿਚ ਆ ਇਸ਼ਕ ਧਾਯਾ ਲੱਜ ਲੋਕ ਪਰਲੋਕ ਦੀ ਤਜ ਗਿਆ
ਜਤ ਸਤ ਦਾ ਰਖਿਆ ਘੜਾ ਭਰ ਕੇ ਠੇਡਾ ਵਜਦਿਆਂ ਸਾਰ ਹੀ ਭਜ ਗਿਆ
ਕਾਮਦੇਵ ਕੀਤਾ ਫੜ ਮਸਤ ਬੌਰਾ ਤੋੜ ਦੇਖ ਵੈਰਾਗ ਦੀ ਲਜ ਗਿਆ
ਵਿਸ਼ਾ ਨਸ਼ਰ ਹੋ ਜੇ ਵੇਖੋ ਨੱਕ ਖੱਲਾ ਜਤ ਸ਼ਰਮ ਖਾ ਕੇ ਮੂੰਹ ਭਗ ਗਿਆ
ਫਸਲ ਧਰਮ ਰੂਪੀ ਹੋਯਾ ਚੌੜ ਸਾਰਾ ਮੇਘ ਆਨ ਵਿਕਾਰ ਦਾ ਗਜ ਗਿਆ
ਕਾਮੀ ਪੁਰਸ਼ ਨੂੰ ਕਾਮ ਦੀ ਭੁਖ ਲਗੀ ਰੂਪ ਰੰਡੀ ਦਾ ਵੇਖ ਕੇ ਰੱਜ ਗਿਆ
ਖੀਰ ਰਿੰਨ੍ਹ ਨੂੰ ਜੋ ਹਦ ਮੁਸ਼ਕਤਾਂ ਦੀ ਪਿਛੋਂ ਘਚ ਸਵਾਹ ਦੀ ਛਡ ਗਿਆ
ਰਾਹ ਵਿਚ ਸ਼ੈਤਾਨ ਨੇ ਵਰਗ ਲਾਯਾ ਖਾਲੀ ਐਵੇਂ ਹੀ ਹਾਜੀ ਦਾ ਹੱਜ ਗਿਆ
ਘਟਾ ਪਾ ਕੇ ਬੈਠਾ ਕਰਤਾਰ ਸਿੰਘਾ ਅੰਨ੍ਹਾਂ ਨਾਲ ਕੋੜ੍ਹੀ ਡਾਢਾ ਸਜ ਗਿਆ

ਬੰਦੇ ਬਹਾਦਰ ਨੇ ਕੁਲੂ ਵਿਚ ਕੈਦ ਹੋਣਾ

ਮੰਡੀ ਵਿਚ ਰੰਡੀ ਬੰਦਾ ਕਰ ਬੈਠਾ ਸਾਰਾ ਰੋੜ੍ਹ ਬੈਠਾ ਜੱਤ ਸਤ ਭਾਈ
ਭੰਡੀ ਮੁਫਤ ਦੀ ਮਗਰ ਲਵਾ ਲਈ ਮਾਰੀ ਸਾਧ ਦੀ ਕਾਮ ਨੇ ਮਤ ਭਾਈ
ਵਿਚ ਭੋਗ ਬਿਲਾਸ ਦੇ ਰੁਝ ਗਿਆ ਫਸੀ ਵਿਚ ਵਿਕਾਰ ਦੇ ਲਤ ਭਾਈ
ਜੋਕ ਵਾਂਗ ਲਗੀ ਪਯਾਰੀ ਹੋ ਨਾਰੀ ਸਾਰੀ ਜੁਸਿਉਂ ਚੂਸ ਲਈ ਰਤ ਭਾਈ
ਵਿਚ ਭੋਗ ਦੇ ਕੰਮ ਭੁਲਾ ਬੈਠਾ ਲਈ ਪੰਥ ਦੀ ਸਾਰ ਨ ਵਤ ਭਾਈ
ਕਾਮੀ ਮਸਤ ਹੋਯਾ ਵਿਚ ਕਾਮ ਕਲਾ ਮਾਹ ਗੁਜ਼ਰ ਗਏ ਛੀ ਸਤ ਭਾਈ
ਫੇਰ ਸੌਂਪੀ ਪੋਥੀ ਸੁਧਰ ਸੈਨ ਤਾਈਂ ਜੀਦ੍ਹੇ ਜ਼ੋਰ ਕਰਦਾ ਹੈਸੀ ਅਤ ਭਾਈ
ਗਿਆ ਨਿਕਲ ਪਹਾੜਾਂ ਦੀ ਸੈਲ ਕਰਨੇ ਫਿਰ ਮਸਤ ਜਿਵੇਂ ਦੇਵ ਦਤ ਭਾਈ
ਫਿਰੇ ਪਿਆ ਪਹਾੜਾਂ ਦੀ ਸੈਲ ਕਰਦਾ ਆਯਾ ਕੂਲੂ ਦੀ ਵਲ ਪਰਤ ਭਾਈ
ਲਿਆ ਰਾਜੇ ਨੇ ਫੜ ਕਰਤਾਰ ਸਿੰਘਾ ਵਿਚ ਪਿੰਜਰੇ ਦੇ ਦਿਤਾ ਘਤ ਭਾਈ

ਬੰਦੇ ਬਹਾਦਰ ਦੇ ਕੈਦ ਹੋਣ ਤੇ ਤੁਰਕਾਂ ਨੂੰ ਖੁਸ਼ੀ ਹੋਣੀ ਤੇ ਖਾਲਸੇ ਨੂੰ ਬਿਪਤਾ ਪੈਣੀ

ਬੰਦਾ ਕੈਦ ਕੀਤਾ ਰਾਜੇ ਵਿਚ ਕੂਲੂ ਪੈਰੀਂ ਬੇੜੀਆਂ ਲੋਹੇ ਪਵਾਈਆਂ ਨੇ
ਖਤ ਖੁਸ਼ੀ ਦਾ ਲਿਖਿਆ ਵਲ ਦਿਲੀ ਸੁਣ ਸ਼ਾਦੀਆਂ ਸ਼ਾਹ ਮਨਾਈਆਂ ਨੇ
ਹੋਈ ਦੇਸ ਦੇ ਵਿਚ ਆ ਖਬਰ ਸਾਰੇ ਘਰੀਂ ਮੋਮਨਾਂ ਮਿਲਨ ਵਧਾਈਆਂ ਨੇ
ਦੀਵੇ ਘਿਓ ਦੇ ਭਰ ਚਰਾਗ ਬਾਲੇ ਦੇਗਾਂ ਸੁਖਣਾਂ ਸੁਖ ਪਕਾਈਆਂ ਨੇ
ਪਿਆ ਹਿੰਦੂਆਂ ਦੀ ਘਰੀਂ ਸੋਗ ਮੁੜਕੇ ਖੁਸ਼ੀ ਗਈ ਹੈਰਾਨੀਆਂ ਛਾਈਆਂ ਨੇ
ਉੱਤੇ ਖਾਲਸੇ ਦੇ ਕੈਹਰ ਵਰਤ ਗਿਆ ਗਈਆਂ ਮੂੰਹਾਂ ਤੋਂ ਉਠ ਹਵਾਈਆਂ ਨੇ
ਬੰਦੇ ਬਾਝ ਹੋਯਾ ਪੰਥ ਫੇਰ ਰੰਡਾ ਦੁਖਾਂ ਵਾਲੀਆਂ ਸਾਇਤਾਂ ਆਈਆਂ ਨੇ
ਨਾਲ ਗਮਾਂ ਦੇ ਆਣਕੇ ਲਹੂ ਸੁਕੇ ਚਿੰਤਾ ਪੈ ਗਈਆਂ ਦੂਨ ਸਵਾਈਆਂ ਨੇ
ਗਈ ਖੁਸ਼ੀ ਤੇ ਗਮਾਂ ਦੇ ਦਿਨ ਆਏ ਰੱਬਾ ਤੇਰੀਆਂ ਬੇ-ਪਰਵਾਹੀਆਂ ਨੇ
ਬੰਦੇ ਬਾਝ ਜਿਵੇਂ ਜੰਞ ਬਿਨਾਂ ਲਾੜੇ ਬਾਦਸ਼ਾਹ ਬਿਨ ਜਿਵੇਂ ਤਬਾਹੀਆਂ ਨੇ
ਸਿੰਘ ਆਖਦੇ ਗੁਰੂ ਜੀ ਬਾਝ ਬੰਦੇ ਕੌਣ ਕਰੇਗਾ ਹੁਣ ਹਮਾਰਾਹੀਆਂ ਨੇ
ਕਲਗੀ ਵਾਲਿਆ ਕਢ ਲਿਆ ਬੰਦਾ ਲੱਜਾਂ ਸਾਡੀਆਂ ਤੁਧਨੂੰ ਚਾਈਆਂ ਨੇ
ਬੰਦਾ ਕੈਦ ਹੋਯਾ ਸੁਣ ਲਿਆ ਤੁਰਕਾਂ ਧੌਣਾਂ ਆਣ ਚੁਫੇਰ ਉਠਾਈਆਂ ਨੇ

ਦਿਲੀ ਵਿਚੋਂ ਵਜ਼ੀਰ ਕਰਤਾਰ ਸਿੰਘਾ ਫੌਜਾਂ ਖਾਲਸੇ ਵਲ ਚੜ੍ਹਾਈਆਂ ਨੇ

ਤੁਰਕਾਂ ਨੇ ਸਿੰਘਾਂ ਪਾਸੋਂ ਮੁਲਕ ਖੋਹ ਲੈਣਾ

ਧੌਂਸੇ ਮਾਰ ਕੇ ਦਿਲੀਓਂ ਫੌਜ ਚੜ੍ਹੀ ਮੁਸਲਮ ਖਾਂ ਹੋਯਾ ਸੂਬੇਦਾਰ ਯਾਰੋ
ਸ਼ਾਹ ਅਨਾਇਤੁਲਾ ਯਾਰ ਬੇਗ ਮੁਹੰਮਦ ਤੇ ਪੁਨੀਰ ਮੁਹੰਮਦ ਕਾਰਦਾਰ ਯਾਰੋ
ਚੜ੍ਹੇ ਸਿੰਘਾਂ ਤੋਂ ਮੁਲਕ ਛੁਡਾਵਨੇ ਨੂੰ ਫੌਜ ਲੈ ਕੇ ਕਈ ਹਜ਼ਾਰ ਯਾਰੋ
ਅਗੇ ਹੀ ਬਿਨੋਦ ਸਿੰਘ ਜਾ ਲੜਿਆ ਪਰ ਸਾਫ ਖਾਧੀ ਉਥੋਂ ਹਾਰ ਯਾਰੋ
ਪਾਨੀਪਤ ਕਰਨਾਲ ਲੈ ਹੱਥ ਪਹਿਲੇ ਬਾਹਰ ਕਢਿਆ ਸਿੰਘਾਂ ਨੂੰ ਮਾਰ ਯਾਰੋ
ਆਪੇ ਛਡ ਤ੍ਰਾਵੜੀ ਸਿੰਘ ਨਠੇ ਅਗੋਂ ਚੁਕੀ ਨ ਕਿਸੇ ਤਲਵਾਰ ਯਾਰੋ
ਬੰਦੇ ਬਾਜ ਸਾਰੇ ਸਿੰਘ ਹੋਏ ਏਵੇਂ ਜੰਞਾਂ ਲਾੜਿਆਂ ਬਾਝ ਖਵਾਰ ਯਾਰੋ
ਮੁਨਯਮ ਖਾਂ ਲੈ ਤੀਸ ਹਜ਼ਾਰ ਸੈਨਾ ਹੋਇਆ ਵਲ ਸਰਹੰਦ ਅਸਵਾਰ ਯਾਰੋ
ਸਿੰਘ ਧਕ ਕਢੇ ਬਾਹਰ ਕਿਲ੍ਹੇ ਵਿਚੋਂ ਦਿਤੀ ਆਪਣੀ ਫੌਜ ਉਤਾਰ ਯਾਰੋ
ਹਾਜੀ ਇਸਮਾਇਲ ਖਾਂ ਜ਼ੋਰ ਦੇ ਕੇ ਪਿਛੇ ਲਗ ਪਿਆ ਖੂਨਦਾਨ ਯਾਰੋ
ਅਸਲਮ ਖਾਂ ਲਾਹੌਰੀਆ ਚੜ ਆਇਆ ਦਲ ਲੈ ਕੇ ਬੇਸ਼ੁਮਾਰ ਯਾਰੋ
ਕਠੇ ਹੋ ਕੇ ਸਿੰਘਾਂ ਦੇ ਮਗਰ ਪੈ ਗਏ ਹੋਯਾ ਖਾਲਸਾ ਆਨ ਲਾਚਾਰ ਯਾਰੋ
ਛਡ ਛਡ ਨਠੇ ਸਿੰਘ ਦੇਸ਼ ਆਪੇ ਡਾਢਾ ਵਰਤਿਆ ਕਹਿਰ ਕਹਾਰ ਯਾਰੋ
ਡਾਢੀ ਭੀੜ ਬਣੀ ਆਣ ਪੰਥ ਤਾਈਂ ਘੇਰ ਲਏ ਤੁਰਕਾਂ ਪਾਸੇ ਚਾਰ ਯਾਰੋ
ਕਠੇ ਦੇਸ ਦੁਆਬੇ ਦੇ ਵਿਚ ਹੋਏ ਲੈਣ ਦੇਣ ਨ ਤੁਰਕ ਸੰਭਾਰ ਯਾਰੋ
ਬੰਦਾ ਯਾਦ ਕਰ ਰੋਣ ਕਰਤਾਰ ਸਿੰਘਾ ਅਗੇ ਗੁਰਾਂ ਦੇ ਕਰਨ ਪੁਕਾਰ ਯਾਰੋ

ਤਥਾ

ਅਗੇ ਖਾਲਸਾ ਤੇ ਮੁਸਲਮਾਨ ਪਿਛੇ ਭਾ ਸਿੰਘਾਂ ਦੇ ਪਈਆਂ ਖਵਾਰੀਆਂ ਜੀ
ਘੜੀ ਸੁਖ ਦੀ ਲੈਣ ਨ ਤੁਰਕ ਦੇਂਦੇ ਦਬੀ ਫਿਰਨ ਕਰਦੇ ਸਿੰਘ ਜਾਰੀਆਂ ਜੀ
ਮਗਰ ਪਈ ਉਠ ਦੇਸ ਦੀ ਮੁਸਲਮਾਨੀ ਜਮਾਂ ਹੋ ਗਈਆਂ ਫੌਜਾਂ ਭਾਰੀਆਂ ਜੀ
ਵੈਰੀ ਹਿੰਦੂਆਂ ਦੇ ਮੁਸਲਮਾਨ ਹੋਏ ਫੇਰ ਕਰਨ ਲਗੇ ਉਹ ਕਾਰੀਆਂ ਜੀ
ਟਲਣ ਸਿੰਘ ਭੀ ਆਪਣੀ ਕਾਰ ਤੋਂ ਨ ਲਗੇ ਦਾਨ ਕਰਨ ਉਧਾਰੀਆਂ ਜੀ
ਰਾਤ ਦਿਨੇ ਵਿਚ ਦੇਸ ਤਲਵਾਰ ਖੜਕੇ ਜਾਨਾਂ ਸੈਂਕੜੇ ਸੂਰਿਆਂ ਵਾਰੀਆਂ ਜੀ

ਕਦੇ ਸਿੰਘ ਪੈ ਕੇ ਮਾਰ ਜਾਨ ਛਾਪੇ ਕਦੇ ਨਸਦੇ ਮਾਰ ਉਡਾਰੀਆਂ ਜੀ
ਕਦੇ ਬਾਦਸ਼ਾਹੀ ਫੌਜ ਜ਼ੋਰ ਦੇ ਕੇ ਦੇਵੇ ਸਿੰਘਾਂ ਨੂੰ ਸਜ਼ਾ ਕਰਾਰੀਆਂ ਜੀ
ਲੜ ਭਿੜ ਕੇ ਨਸ ਕੇ ਸਿੰਘ ਸਾਰੇ ਪਏ ਕਰਦੇ ਦਮ ਗੁਜ਼ਾਰੀਆਂ ਜੀ
ਪਿਛਾ ਛਡਦੀ ਨ ਫੌਜ ਬਾਦਸ਼ਾਹੀ ਭਾ ਸਿੰਘਾਂ ਦੇ ਪਈਆਂ ਲਾਚਾਰੀਆਂ ਜੀ
ਅਸੂ ਸੰਨ ਸਤਾਹਠ ਭਗਵੰਤਰਾਂ ਦੇ ਕਿਲ੍ਹੇ ਪਾਸ ਕਰ ਸਿੰਘ ਤਿਆਰੀਆਂ ਜੀ
ਲੜੇ ਤੋੜ ਜਾਨਾਂ ਨਾਲ ਦੁਸ਼ਮਣਾਂ ਦੇ ਤੇਗਾਂ ਵਿਚ ਮੈਦਾਨ ਦੇ ਮਾਰੀਆਂ ਜੀ
ਹੋਏ ਸੈਂਕੜੇ ਘੋਲ ਮੈਦਾਨ ਅੰਦਰ ਜਿੰਦਾਂ ਕੀਤੀਆਂ ਨਹੀਂ ਪਿਆਰੀਆਂ ਜੀ
ਐਪਰ ਗਈ ਨ ਪੇਸ਼ ਕੁਝ ਖਾਲਸੇ ਦੀ ਫੌਜਾਂ ਢੁਕੀਆਂ ਬੇਸ਼ੁਮਾਰੀਆਂ ਜੀ
ਨਠੇ ਭਾਂਜ ਖਾ ਕੇ ਕਿਲ੍ਹੇ ਲੋਹਗੜ੍ਹ ਨੂੰ ਵਾਗਾਂ ਜ਼ਾਲਮਾਂ ਮਗਰ ਉਲਾਰੀਆਂ ਜੀ
ਪਿਆ ਜਾ ਮੁਕਾਬਲੇ ਫੇਰ ਖਰੜੀਂ ਚਲੀ ਤੇਗ ਨ ਰਹੀਆਂ ਸੰਭਾਰੀਆਂ ਜੀ
ਏਥੇ ਜ਼ੋਰ ਲਾਯਾ ਪੱਬਾਂ ਤੀਕ ਸਿੰਘਾਂ ਫੌਜਾਂ ਬਾਦਸ਼ਾਹੀ ਸਭੇ ਹਾਰੀਆਂ ਜੀ
ਸਾਰਾਂ ਖਾਲਸੇ ਦੀਆਂ ਕਰਤਾਰ ਸਿੰਘਾ ਹੋਈਆਂ ਜਾ ਬੰਦੇ ਤਾਈਂ ਸਾਰੀਆਂ ਜੀ

ਬੰਦੇ ਬਹਾਦਰ ਨੇ ਸਿੰਘਾਂ ਦੀ ਮਦਦ ਕਰਨ ਵਾਸਤੇ ਕੂਲੂਓਂ ਆਉਣਾ

ਕੂਲੂ ਵਿਚ ਬੰਦੇ ਸਾਰੀ ਸਾਰ ਪਾਈ ਡਾਢਾ ਖਾਲਸੇ ਨੇ ਦੁਖ ਪਾਯਾ ਏ
ਖੋਹ ਲਿਆ ਸਾਰਾ ਦੇਸ ਫੇਰ ਤੁਰਕਾਂ ਮਾਰ ਸਿੰਘਾਂ ਨੂੰ ਬਾਹਰ ਧਕਾਯਾ ਏ
ਮੁਸਲਮਾਨ ਹੋਏ ਫੇਰ ਆਨ ਭੂਹੇ ਹੋ ਨਿਡਰ ਚਾ ਸ਼ੋਰ ਮਚਾਯਾ ਏ
ਬਣੀ ਆਣ ਤੰਗੀ ਫੇਰ ਪੰਥ ਤਾਈਂ ਜ਼ੁਲਮ ਜ਼ੁਲਮਾਂ ਕਰ ਸਤਾਯਾ ਏ
ਗੁਸਾ ਖਾ ਕੇ ਚਿੱਤ ਦੇ ਵਿਚ ਬੰਦੇ ਬਲੀ ਬੀਰਾਂ ਨੂੰ ਪਾਸ ਬੁਲਾਯਾ ਏ
ਚੁਕ () ਪਿੰਜਰੇ ਨੂੰ ਮੰਡੀ ਲੈ ਚਲੋ ਏਸੇ ਵਕਤ ਹੀ ਹੁਕਮ ਚੜ੍ਹਾਯਾ ਏ
ਫੇਰ ਸਭ ਦੇ ਸਾਹਮਣੇ ਨਾਲ ਰੋਹ ਦੇ ਬੰਦੇ ਰਾਜੇ ਦੇ ਮੂੰਹੋਂ ਅਲਾਯਾ ਏ
ਤੇਰੇ ਕੂਲੂ ਦੇ ਕਰਨਗੇ ਸਿੰਘ ਕੋਲੇ ਉਤੇ ਮੂੰਹ ਦੇ ਆਖ ਸੁਨਾਯਾ ਏ
ਉਡ ਪਿੰਜਰਾ ਗਿਆ ਅਕਾਸ਼ ਵਲੇ ਬੀਰਾਂ ਵੇਂਹਦਿਆਂ ਪਕੜ ਉਠਾਯਾ ਏ
ਰਾਜਾ ਵੇਖ ਕੇ ਬੜਾ ਹੈਰਾਨ ਹੋਯਾ ਬੰਦੇ ਕਰ ਅਚਰਜ ਦਿਖਾਯਾ ਏ

---

*()ਇਹੋ ਜਿਹੀਆਂ ਗੱਲਾਂ ਬਹੁਤ ਜਗਾ ਅਥਵਾ ਆਮ ਇਤਿਹਾਸਾਂ ਵਿਚ ਲਿਖੀਆਂ ਵੇਖ ਕੇ ਤੇ ਦੇਸ਼ ਵਿਚ ਮਸ਼ਹੂਰ ਹੋਣ ਦੇ ਕਾਰਨ ਕਢੀਆਂ ਨਹੀਂ ਜਾ ਸਕਦੀਆਂ ਇਸ ਲਈ ਲਿਖ ਦਿਤੀਆਂ ਹਨ।*

ਵਿਚ ਪੱਲ ਦੇ ਪਹੁੰਚਿਆ ਜਾ ਮੰਡੀ ਰਾਜੇ ਸਾਹਮਣੇ ਜਾ ਰਖਾਯਾ ਏ
ਲੋਕ ਵੇਖ ਕੇ ਬੜਾ ਅਚਰਜ ਹੋਏ ਰਾਜੇ ਜੰਦਰਾ ਝੱਟ ਤੁੜਾਯਾ ਏ
ਬੰਦਾ ਜਾਣਿਆ ਭਲੀ ਔਤਾਰ ਕੋਈ ਸੁਧਰ ਸੈਨ ਆ ਸੀਸ ਝੁਕਾਯਾ ਏ
ਮਨੋਂ ਤਨੋਂ ਹੋ ਗਿਆ ਮੁਰੀਦ ਰਾਜਾ ਰੂਪ ਪ੍ਰਭੂ ਦਾ ਦਿਲੋਂ ਲਖਾਯਾ ਏ
ਬੰਦੇ ਖਬਰ ਸਾਰੇ ਵਿਚ ਦੇਸ ਘਲੀ ਫੇਰ ਪੰਥ ਦਾ ਕੱਠ ਕਰਾਯਾ ਏ
ਬੰਦਾ ਸਿੰਘਾਂ ਨੂੰ ਈਦ ਦਾ ਚੰਦ ਹੋਯਾ ਸਾਰਾ ਪਿਛਲਾ ਗਮ ਭੁਲਾਯਾ ਏ
ਪਿਆ ਬਿਜਲੀ ਦੇ ਵਾਲ ਫੌਜ ਲੈ ਕੇ ਭੁਖੇ ਸ਼ੇਰ ਵਾਂਗੂੰ ਗਜਧਾਯਾ ਏ
ਪਹਿਲੇ ਹੱਥ ਲਈ ਆਉਂਦੇ ਮਾਰ ਨੀਹਲ ਖੰਡਾ ਕਾਲ ਦਾ ਆਨ ਚਲਾਯਾ ਏ
ਲਥੀ ਫੌਜ ਸ਼ਾਹੀ ਹੁਸ਼ਿਆਰ ਪੂਰੇ ਬੇ-ਖਬਰ ਹੀ ਜਾਇ ਦਬਾਯਾ ਏ
ਦਿਤੀ ਸਾਰ ਨ ਲੈਣ ਕਰਤਾਰ ਸਿੰਘਾ ਮਾਰ ਮਾਰ ਕੇ ਤੁਖਮ ਉਡਾਯਾ ਏ

ਹੁਸ਼ਿਆਰਪੁਰ ਵਿਚ ਬੰਦੇ ਬਹਾਦਰ ਦਾ ਬਾਦਸ਼ਾਹ ਦੀ ਫੌਜ਼ ਨਾਲ ਜੰਗ

ਵਾਂਗ ਬਿਜਲੀ ਫੌਜ ਲੈ ਖਾਲਸੇ ਦੀ ਬੰਦੇ ਆਹੂ ਤੁਰਕਾਂ ਵਾਲੇ ਆਨ ਲਾਹੇ
ਚਲੀ ਗੋਲੀ ਬੰਦੂਕ ਤੇ ਤੀਰ ਬਰਛੀ ਮਾਰ ਘੋੜਿਆਂ ਉਤੇ ਜਵਾਨ ਲਾਹੇ
ਉਤੇ ਲੋਥ ਦੇ ਲੋਥ ਚੜ੍ਹਾ ਦਿਤੀ ਤੂੰਬੇ ਫੜ ਕੇ ਹੱਥ ਕਮਾਨ ਲਾਹੇ
ਤਛਾ ਮੁਛ ਹੋਈ ਦੋਹਾਂ ਪਾਸਿਆਂ ਤੋਂ ਮਾਰ ਮਾਰ ਜਵਾਨ ਮੈਦਾਨ ਲਾਹੇ
ਜਿਹੜੇ ਹਾਥੀਆਂ ਦੇ ਉਤੇ ਝੂਲਦੇ ਸੀ ਨਾਲ ਨੇਜ਼ਿਆਂ ਦੇ ਟੂੰਗ ਖਾਨ ਲਾਹੇ
ਡਾਢੀ ਵਾਢ ਤਲਵਾਰ ਦੀ ਆਨ ਘਤੀ ਸਿੰਘਾਂ ਵਿਚ ਮੈਦਾਨ ਦੇ ਘਾਨ ਲਾਹੇ
ਕਟਾ ਵਢ ਹੋਈ ਵਿਚ ਦਲਾਂ ਦੋਹਾਂ ਜਿਵੇਂ ਰੁਖ ਦੇ ਟਾਹਨ ਤਰਖਾਨ ਲਾਹੇ
ਸਿਰ ਕੱਦੂਆਂ ਦੇ ਵਾਂਗ ਫਿਰਨ ਰੁਲਦੇ ਟੋਟੇ ਕਰ ਸਿੰਘਾਂ ਮੁਸਲਮਾਨ ਲਾਹੇ
ਪਈਆਂ ਮੁੰਡੀਆਂ ਰੁਲਦੀਆਂ ਖਾਕ ਅੰਦਰ ਸ਼ਾਹੀ ਫੌਜ ਤੇ ਸਭ ਗੁਮਾਨ ਲਾਹੇ
ਪਾਜੀ ਚੁਣ ਕੇ ਮਾਰੇ ਕਰਤਾਰ ਸਿੰਘਾ ਅਤੇ ਹੌਦਿਆਂ ਦੇ ਉਤੋਂ ਖਾਨ ਲਾਹੇ

ਵਾਕ ਕਵੀ

ਸਰਫਾ ਮੌਤ ਦਾ ਰਿਹਾ ਨਾ ਦੂਹੀਂ ਵਲੀਂ ਦੋਹਾਂ ਵਿਚ ਮੈਦਾਨ ਦੇ ਰੋਲੀਆਂ ਨੇ
ਉਤੇ ਮੁਰਦਿਆਂ ਦੇ ਚਮ੍ਹ ਗਏ ਮੁਰਦੇ ਲੜਨ ਸੂਰਮੇ ਬੰਨ੍ਹ ਕੇ ਟੋਲੀਆਂ ਨੇ
ਸਿੰਘਾਂ ਤੁਰਕ ਮਾਰੇ ਤੁਰਕਾਂ ਸਿੰਘ ਮਾਰੇ ਮੌਤਾਂ ਦੂਹਾਂ ਦੇ ਸਿਰਾਂ ਤੇ ਬੋਲੀਆਂ ਨੇ

ਸਿਰੋਂ ਪੈਰੋਂ ਤੋੜੀ ਲਹੂ ਨਾਲ ਰੰਗੇ ਜਿਵੇਂ ਖੇਡ ਦੇ ਖਤਰੀ ਹੋਲੀਆਂ ਨੇ
ਦੀਨ ਮਜ੍ਹਦੀ ਜੰਗ ਤੇ ਜੋਧਿਆਂ ਨੇ ਜਿਦਾਂ ਸੈਂਕੜੇ ਵਾਰਨੇ ਘੋਲੀਆਂ ਨੇ
ਆਪੋ ਆਪਣੇ ਪੱਖ ਤੇ ਲੜ ਮੋਏ ਦੋਹਾਂ ਪਾਣੀ ਦੇ ਥਾਂ ਰੱਤਾਂ ਡੋਲ੍ਹੀਆਂ ਨੇ
ਬੰਦਾ ਵਿਚ ਮੈਦਾਨ ਦੇ ਗਜਿਆ ਜਾਂ ਭਜੇ ਤੁਰਕ ਸ਼ੇਰੋਂ ਜਿਵੇਂ ਖੋਲੀਆਂ ਨੇ
ਕੰਬੀ ਸਭ ਦੀ ਜਾਨ ਕਰਤਾਰ ਸਿੰਘਾ ਫੌਜਾਂ ਨਾਂ ਸੁਣ ਕੇ ਦਿਲੋਂ ਡੋਲੀਆਂ ਨੇ

ਬਾਦਸ਼ਾਹੀ ਫੌਜ ਨੇ ਭਾਂਜ ਖਾ ਕੇ ਨਸਣਾ

ਬੰਦਾ ਆ ਗਿਆ ਸੁਣਿਆ ਤੁਰਕਾਂ ਨੇ ਜਾਂ ਸਾਰੇ ਸੂਰਮੇ ਛਡ ਮੈਦਾਨ ਨਠੇ
ਜਿਵੇਂ ਸ਼ੇਰ ਦੀ ਵਾਜ ਤੋਂ ਹਿਰਨ ਜਾਂਦੇ ਤਿਵੇਂ ਬੰਦੇ ਪਾਸੋਂ ਮੁਸਲਮਾਨ ਨਠੇ
ਲਹੂ ਖੁਸ਼ਕ ਹੋਵੇ ਵਿਚੋਂ ਜੁਸਿਆਂ ਦੇ ਭਾਂਜ ਖਾ ਕੇ ਸਾਰੇ ਪਿਛਾਂ ਖਾਨ ਨਠੇ
ਮੁੜ ਮੋੜ ਕੇ ਮੂੰਹ ਨ ਵੇਖਦੇ ਨੇ ਇਕ ਦੂਸਰੇ ਦੇ ਅਗੇ ਜਾਨ ਨਠੇ
ਜ਼ੋਰ ਸਾਰਿਆਂ ਦੇ ਫੇਰ ਘੁਸੜ ਗਏ ਗੀਦੀ ਹੋ ਕੇ ਲੈ ਪਰਾਨ ਨਠੇ
ਬੰਦੇ ਸਾਮ੍ਹਣੇ ਕੋਈ ਨ ਠਹਿਰਿਆ ਏ ਅਗੋਂ ਡਰ ਕੇ ਸਭ ਜਵਾਨ ਨਠੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨਾ ਆਪੋ ਆਪਣੀ ਲੈ ਕੇ ਜਾਨ ਨਠੇ
ਸਿੰਘਾਂ ਜ਼ੋਰ ਦੇ ਕੇ ਪਿਛੋਂ ਵਾਢ ਘਤੀ ਜਿਵੇਂ ਸ਼ੇਰ ਸ਼ਿਕਾਰ ਨੂੰ ਖਾਨ ਨਠੇ
ਫਤੇ ਦੀਨ ਨੂੰ ਮਾਰਿਆ ਫਤੇ ਸਿੰਘ ਨੇ ਬਾਕੀ ਭਜ ਕੇ ਜਾਨ ਛਪਾਨ ਨਠੇ
ਯਾਰ ਬੇਖ ਖਾਂ ਵਿਚ ਮੈਦਾਨ ਰਿਹਾ ਲੋਥਾਂ ਖਾਣ ਨੂੰ ਕਈ ਸੁਆਨ ਨਠੇ
ਇਸਮਾਈਲ ਖਾਂ ਦੀ ਲੋਥ ਪਈ ਰੁਲਦੀ ਜਮਰਾਜ ਦੇ ਦੂਤ ਉਠਾਨ ਨਠੇ
ਮੁਨਯਮ ਖਾਂ ਮੁਨੀਰ ਗਏ ਭਜ ਦਿਲੀ ਛਡ ਜੰਗ ਦੇ ਸਾਜ਼ ਸਮਾਨ ਨਠੇ
ਬੰਦੇ ਵਿਚ ਮੈਦਾਨ ਦੇ ਫਤਾ ਪਾਈ ਤੁਰਕ ਹੋ ਕੇ ਸਭ ਹੈਰਾਨ ਨਠੇ
ਦੇਸ ਛਡ ਗਏ ਫੇਰ ਕਰਤਾਰ ਸਿੰਘਾ ਦਿਲੀ ਵਲ ਸਾਰੇ ਮੁਸਲਮਾਨ ਨਠੇ

ਕਸੂਰ ਦਿਆਂ ਖਾਨਾਂ ਨੇ ਬੜਾਲ੍ਹ ਪਿੰਡ ਦੇ ਪਾਸ ਜੰਗ ਕਰਕੇ ਸ਼ਿਕਸਤ ਖਾਣੀ

ਬੰਦੇ ਫੇਰ ਕੀਤਾ ਸਰ ਦੇਸ ਸਾਰਾ ਕੀਤਾ ਜ਼ਾਲਮਾਂ ਦਾ ਮਾਰ ਨਾਸ ਭਾਈ
ਚੁਣ ਚੁਣ ਕੇ ਮਾਰਦਾ ਆਕੀਆਂ ਨੂੰ ਕਰੇ ਧਰਮ ਦਾ ਫੇਰ ਪ੍ਰਕਾਸ਼ ਭਾਈ
ਪਏ ਖਾਨ ਕਸੂਰੀਏ ਹੋ ਕਠੇ ਕੁਝ ਫੌਜੀ ਲੈ ਨਾਲ ਹੁਲਾਸ ਭਾਈ
ਸਿੰਘਾਂ ਨਾਲ ਮੱਥਾ ਆਨ ਜੋੜਿਓਂ ਨੇ ਪਿਆ ਜੰਗ ਬੜਾਲ੍ਹ ਦੇ ਪਾਸ ਭਾਈ

ਗਈ ਪੇਸ਼ ਨ ਖਾਨ ਲਾ ਜ਼ੋਰ ਥਕੇ ਬਣੀ ਜਿੰਦ ਨੂੰ ਉਡੇ ਹਵਾਸ ਭਾਈ
ਮੱਥਾ ਡਾਹ ਕੇ ਸਾਹਵੇਂ ਨ ਕੋਈ ਲੜਦਾ ਸਭ ਬੰਦੇ ਤੋਂ ਖਾਨ ਤ੍ਰਾਸ ਭਾਈ
ਥੋੜ੍ਹਾ ਚਿਰ ਐਵੇਂ ਮੁਠ ਭੇੜ ਹੋਈ ਖਾ ਸ਼ਿਕਸਤ ਪਿਛਾਂ ਨਠੇ ਖਾਸ ਭਾਈ
ਦੇ ਗਏ ਅਸਬਾਬ ਕਰਤਾਰ ਸਿੰਘਾ ਭਜ ਗਏ ਖਾਲੀ ਲੈ ਕੇ ਸਾਸ ਭਾਈ

ਬੰਦੇ ਬਹਾਦਰ ਨੇ ਦੂਜੀ ਵਾਰ ਦੇਸ਼ ਜਿੱਤ ਕੇ ਸਿੰਘਾਂ ਨੂੰ ਦੇਣਾ

ਬੰਦੇ ਖਾਲਸੇ ਦਾ ਮੁੜ ਰਾਜ ਕੀਤਾ ਜ਼ਾਲਮ ਦੇਸ ਤੋਂ ਮਾਰ ਨਸਾਉਂਦਾ ਏ
ਪਿੰਡ ਛਡ ਨਠੇ ਮੁਸਲਮਾਨ ਡਰਦੇ ਖੌਫ ਸਭ ਦੇ ਦਿਲਾਂ ਆਉਂਦਾ ਏ
ਖਾਨ ਭਜ ਗਏ ਦਿਲੀ ਵਲ ਸਾਰੇ ਕਈ ਫੜ ਕੇ ਕਤਲ ਕਰਾਉਂਦਾ ਏ
ਨਵੇਂ ਸਿਰ ਮੁੜ ਫੇਰ ਪੰਜਾਬ ਅੰਦਰ ਬੰਦਾ ਲੁਟ ਤੇ ਮਾਰ ਮਚਾਉਂਦਾ ਏ
ਪਈਆਂ ਭਾਜੜਾਂ ਬੇ ਆਰਾਮ ਹੋਏ ਫਲ ਕੀਤੀਆਂ ਦੇ ਭੁਗਤਾਉਂਦਾ ਏ
ਘਰੀਂ ਹਿੰਦੂਆਂ ਦੀ ਫੇਰ ਖੁਸ਼ੀ ਹੋਈ ਕਹਿਰ ਮੁਸਲਮਾਨਾਂ ਉਤੇ ਛਾਉਂਦਾ ਏ
ਸ਼ੇਰੋਂ ਹਰਨ ਜਿਵੇਂ ਕੂੰਜਾਂ ਬਾਜ ਕੋਲੋਂ ਦੇਸ ਬੰਦੇ ਪਾਸੋਂ ਗਮ ਖਾਉਂਦਾ ਏ
ਲੈ ਕੇ ਧਰਮ ਦੀ ਹੱਥ ਤਲਵਾਰ ਨੰਗੀ ਮਾਰ ਪਾਪੀਆਂ ਤਾਈਂ ਮੁਕਾਉਂਦਾ ਏ
ਪੈਣ ਭਾਜੜਾਂ ਅਗੋਂ ਹੀ ਦੇਸ ਅੰਦਰ ਜਿਸ ਤਰਫ ਨੂੰ ਵਾਗ ਭਵਾਉਂਦਾ ਏ
ਉੱਚੀ ਡਰਦੇ ਤੁਰਕ ਨ ਸਾਹ ਲੈਂਦੇ ਦਾਬਾ ਦੇਸ ਤੇ ਬਲੀ ਦਾ ਛਾਉਂਦਾ ਏ
ਵੈਣ ਪਾਂਦੀਆਂ ਮੁਗਲ ਪਠਾਣੀਆਂ ਨੇ ਹਿੰਦਵਾਣੀਆਂ ਗੀਤ ਸੁਹਾਉਂਦਾ ਏ
ਹਿੰਦੂ ਬੰਦੇ ਦੇ ਸਿਰ ਨੂੰ ਦੇਣ ਸੀਸਾਂ ਜਿਹੜਾ ਸ਼ੇਰ ਦੇ ਮੂੰਹੋਂ ਛੁਡਾਉਂਦਾ ਏ
ਮੁਸਲਮਾਨ ਕਢੇ ਬੰਦੇ ਮਾਰ ਦੇਸੋਂ ਬੁਰੇ ਦਿਨਾਂ ਦੇ ਵਾਂਗ ਉਡਾਉਂਦਾ ਏ
ਥਾਂ-ਥਾਂ ਉਤਰੀਆਂ ਫੇਰ ਫੌਜਾਂ ਰਾਜ ਖਾਲਸਾ ਮੁੜ ਕਮਾਉਂਦਾ ਏ
ਬਾਦਸ਼ਾਹ ਦੀ ਈਨ ਨੂੰ ਤੋੜ ਦਿਤਾ ਸਿੱਕਾ ਵਿਚ ਪੰਜਾਬ ਬਿਠਾਉਂਦਾ ਏ
ਪਾਣੀਪਤ ਕਰਨਾਲ ਤਰਾਵੜੀ ਤੇ ਝੰਡੇ ਸਿੰਘਾਂ ਦੇ ਮੁੜ ਝੁਲਾਉਂਦਾ ਏ
ਹਰਦਵਾਰ ਤੋੜੀ ਮਲ ਦੇਸ ਲਿਆ ਗੋੜਾ ਕੁਰੂਖੇਤ੍ਰ ਲੌ ਫਿਰਾਉਂਦਾ ਏ
ਆਸ ਪਾਸ ਦੇ ਦੇਸ ਤੇ ਹੁਕਮ ਹਾਸਲ ਫਤੇ ਸਿੰਘ ਸਰਦਾਰ ਚਲਾਉਂਦਾ ਏ
ਦਿਤਾ ਸੌਂਪ ਅੰਬਾਲੇ ਦਾ ਗਿਰਦ ਸਾਰਾ ਬਾਜ ਸਿੰਘ ਟਕਾ ਉਗਰਾਉਂਦਾ ਏ
ਮੋਨਕ ਹਾਸੀਂ ਹਿਸਾਰ ਭਟਨੇਰ ਸਰਸਾ ਸਾਬੋਕਿਆਂ ਦੇ ਤਾਈਂ ਦਿਵਾਉਂਦਾ ਏ

ਫੂਲਕਿਆਂ ਨੂੰ ਮਾਲਵਾ ਦੇਸ ਦਿਤਾ ਠਾਣੇ ਸਿੰਘਾਂ ਦੇ ਤਾਈਂ ਪਵਾਉਂਦਾ ਏ
ਲੁਧਿਆਣੇ ਦੇ ਗਿਰਦ ਦਾ ਦੇਸ ਸਾਰਾ ਰਾਮ ਸਿੰਘ ਸਰਦਾਰ ਦਬਾਉਂਦਾ ਏ
ਦਿਤੀ ਫੇਰ ਸਰ੍ਹੰਦ ਬਿਨੋਦ ਸਿੰਘ ਨੂੰ ਦਿਨ ਖੁਸ਼ੀ ਦੇ ਨਾਲ ਲੰਘਾਉਂਦਾ ਏ
ਸਾਰਾ ਮੁਲਕ ਪੁਵਾਧ ਦਾ ਸਣੇ ਬਾਂਗਰ ਰੂਪ ਚੰਦ ਕਿਆਂ ਤਾਈਂ ਸੌਂਪਾਉਂਦਾ ਏ
ਦਿਤਾ ਮਾਝਾ ਦੁਆਬਾ ਮਝੈਲੀਆਂ ਨੂੰ ਬੰਦਾ ਰੇੜਕਾ ਕੁਲ ਮੁਕਾਉਂਦਾ ਏ
ਸਾਰਾ ਦੇਸ ਸਰਦਾਰਾਂ ਨੂੰ ਵੰਡ ਦਿੱਤਾ ਸਫਾ ਤੁਰਕ ਦੀ ਪਕੜ ਉਠਾਉਂਦਾ ਏ
ਹਿਸੇ ਚਾਰ ਕੀਤੇ ਫੌਜ ਆਪਣੀ ਦੇ ਹਿੱਸਾ ਇਕ ਤਰਾਵੜੀ ਲਾਉਂਦਾ ਏ
ਦੂਜਾ ਪਾਸ ਸਰਹੰਦ ਦੇ ਵਿਚ ਰਿਹਾ ਤੀਜਾ ਲੋਹਗੜੀ ਤੇ ਛੌਣੀ ਪਾਉਂਦਾ ਏ
ਚੌਥਾ ਰਖਯਾ ਆਪਣੇ ਨਾਲ ਬੰਦੇ ਦੌਰਾ ਦੇਸ ਦੇ ਵਿਚ ਕਰਾਉਂਦਾ ਏ
ਗਿਣ ਗਿਣ ਲੈਂਦਾ ਵੈਰ ਵੈਰੀਆਂ ਤੋਂ ਪਿਛੇ ਕਸਰ ਨ ਮੂਲ ਰਖਾਉਂਦਾ ਏ
ਫੇਰ ਮੁੜ ਕੇ ਧਰਮ ਦਾ ਰਾਜ ਹੋਯਾ ਕੋਈ ਕਿਸੇ ਨੂੰ ਨਹੀਂ ਸਤਾਉਂਦਾ ਏ
ਸ਼ੀਹ ਬੱਕਰੀ ਇਕੋ ਹੀ ਕਰ ਦਿਤਾ ਪਾਣੀ ਕਠਿਆਂ ਦੁਹਾਂ ਪਿਲਾਉਂਦਾ ਏ
ਪਾਪ ਪਾਪੀਆਂ ਦੇ ਸਣੇ ਨਾਸ ਕਰਦਾ ਅਗੇ ਵਲ ਮੁਰੰਡੇ ਦੇ ਧਾਉਂਦਾ ਏ
ਫੜ ਰੰਘੜਾਂ ਤਾਈਂ ਕਰਤਾਰ ਸਿੰਘਾ ਵੇਖੋ ਕਿਸ ਤਰ੍ਹਾਂ ਮਾਰ ਮੁਕਾਉਂਦਾ ਏ

### ਬੰਦੇ ਬਹਾਦਰ ਨੇ ਗੰਗਾ ਰਾਮ ਦੁਸ਼ਟ ਤੇ ਮੁਰਿੰਡੇ ਵਾਲੇ ਰੰਘੜਾਂ ਦਾ ਨਾਸ ਕਰਨਾ

ਗੁਸਾ ਖਾ ਕੇ ਪਿਆ ਮੁਰੰਡੀਆਂ ਤੇ ਆਯਾ ਰੰਘੜਾਂ ਦੇ ਭਾ ਦਾ ਕਾਲ ਯਾਰੋ
ਏਸੇ ਥਾਂ ਦਿਆਂ ਪਾਪੀਆਂ ਜ਼ਾਲਮਾਂ ਨੇ ਕੀਤੇ ਕੈਦ ਸਨ () ਗੁਰਾਂ ਦੇ ਬਾਲ ਯਾਰੋ
ਛੋਟੇ ਬਾਲ ਮਸੂਮ ਫੜ ਬਿਨਾਂ ਦੋਸ਼ੋਂ ਲੈ ਗਏ ਸਰਹੰਦ ਚੰਡਾਲ ਯਾਰੋ
ਮਾਤਾ ਆਖ ਰਹੀ ਮੰਨੇ ਮੂਲ ਨਾਹੀਂ ਸਨ ਬੜੇ ਨੀਚ ਉਹ ਬੇ-ਮਿਸਾਲ ਯਾਰੋ
ਬੰਦੇ ਪਕੜ ਲਿਆ ਓਹਨਾਂ ਰੰਘੜਾਂ ਨੂੰ ਕੀਤਾ ਕਤਲ ਤਲਵਾਰ ਦੇ ਨਾਲ ਯਾਰੋ
ਬਾਗਾਂ ਵਾਲਾ ਉਜਾੜ, ਉਜਾੜ ਕੀਤਾ, ਕੀਤਾ ਜ਼ਾਲਮਾਂ ਦਾ ਬੁਰਾ ਹਾਲ ਯਾਰੋ
ਓਥੋਂ ਚੜ੍ਹ ਅਗੇ ਖੇੜੀ ਜਾ ਘੇਰੀ ਗੰਗੂ ਫੜ ਲਿਆ ਸੀ ਬਦ ਚਾਲ ਯਾਰੋ
ਇਹ ਉਹ ਗੰਗੂ ਹੈ ਜਿਸ ਘਰ ਲੈ ਜਾ ਫੜਵਾਏ ਸੀਗੇ ਗੁਰ ਲਾਲ ਯਾਰੋ
ਬਾਈ ਬਰਸ ਖਾ ਨਿਮਕ ਹਰਾਮ ਕੀਤਾ ਭੈੜੇ ਉਹ ਬ੍ਰਾਹਮਣ ਬਦਚਾਲ ਯਾਰੋ

*()ਚੌਹਾਂ ਸਾਹਿਬਜ਼ਾਦਿਆਂ ਦਾ ਪੂਰਾ ਹਾਲ ਪੜ੍ਹਨ ਲਈ ਬੀਰ ਸਪੁਤਰ ਮੰਗਾਉ ।*

ਕਢੀ ਕਸਰ ਬੰਦੇ ਫੜ ਮਿਸਰ ਜੀ ਨੂੰ ਜੀਆ ਜੰਤ ਸਣੇ ਦਿਤਾ ਗਾਲ ਯਾਰੋ
ਮੋਯਾ ਬੁਰੀ ਮੌਤੇ ਪਿਆ ਵਿਚ ਨਰਕਾਂ ਵਗੀ ਲੂਣ ਦੀ ਮਾਰ ਬਸਾਲ ਯਾਰੋ
ਜਦ ਰਹੀ ਨ ਅਗਿਓਂ ਰਦ ਹੋਯਾ ਕਰ ਜਬਤ ਲਿਆ ਧਨ ਮਾਲ ਯਾਰੋ
ਜਹੀ ਕਰੇ ਕੋਈ ਤਹੀ ਭਰ ਲਵੇ ਹਥੋ ਹੱਥ ਸਮਾਂ ਕਲੂ ਕਾਲ ਯਾਰੋ
ਨਿਮਕ ਖਾ ਕੇ ਅੰਤ ਜੋ ਬੁਰਾ ਤਕਣ ਹੋਵੇ ਤਿਨ੍ਹਾਂ ਦਾ ਬੁਰਾ ਹਵਾਲ ਯਾਰੋ
ਬੰਦਾ ਮਾਰਦਾ ਕੁਟਦਾ ਜ਼ਾਲਮਾਂ ਨੂੰ ਵੜ ਗਿਆ ਪਹਾੜ ਦੀ ਢਾਲ ਯਾਰੋ
ਮੰਡੀ ਜਾ ਵੜਿਆ ਕਰਤਾਰ ਸਿੰਘਾ ਲਿਆ ਖਾਲਸੇ ਰਾਜ ਸੰਭਾਲ ਯਾਰੋ

### ਬੰਦੇ ਬਹਾਦਰ ਦੀ ਸਹਾਰਨਪੁਰ ਤੇ ਚੜ੍ਹਾਈ

ਖਾਫੀ ਖਾਂ ਤਾਰੀਖ ਦੇ ਵਿਚ ਲਿਖਦਾ ਕੁਝ ਬੰਦੇ ਦਾ ਹਾਲ ਸੁਨਾ ਬੇਲੀ
ਇਕ ਸੌ ਨੌ ਸਫਾ ਜਿਲਦ ਦੂਸਰੀ ਨੂੰ ਲਿਖਯਾ ਹਾਲ ਉਸ ਬਹੁਤ ਵਧਾ ਬੇਲੀ
ਬੰਦਾ ਮਾਰਦਾ ਕੁਟਦਾ ਜ਼ਾਲਮਾਂ ਨੂੰ ਗਿਆ ਸਹਾਰਨ ਪੁਰ ਦੇ ਦਾ ਬੇਲੀ
ਉਹ ਸਾਲ ਸਤਾਰਾਂ ਸੌ ਠਾਠਵਾਂ ਸੀ ਬੰਦਾ ਚਲਿਆ ਵਾਂਗ ਉਠਾ ਬੇਲੀ
ਅਗੋਂ ਖਬਰ ਹੋਈ ਮੁਹੰਮਦ ਅਲੀ ਖਾਂ ਨੂੰ ਬੰਦਾ ਗਿਆ ਮੇਰੇ ਵਲ ਆ ਬਲੀ
ਨਾਲ ਲਈ ਆਉਂਦਾ ਫੌਜ ਖਾਲਸੇ ਦੀ ਜਿਵੇਂ ਸਾਉਨ ਦੇ ਹਾੜ ਦਰਯਾ ਬਲੀ
ਸੂਬੇ ਸ਼ਹਿਰ ਦੇ ਕੁਲ ਰਈਸ ਜਿਹੜੇ ਲਏ ਆਪਨੇ ਪਾਸ ਬੁਲਾ ਬੇਲੀ
ਬੰਦਾ ਆਇਆ ਚੜ੍ਹ ਕੇ ਵਲ ਸਾਡੇ ਸੂਬੇ ਦਸਿਆ ਹਾਲ ਸੁਨਾ ਬੇਲੀ
ਨਾਲੇ ਦਸਦਾ ਹਾਲ ਬਹਾਦਰੀ ਦਾ ਗੁਰ ਬੰਦਾ ਹੈ ਬੁਰੀ ਬਲਾ ਬੇਲੀ
ਉਹ ਤੇ ਆਣ ਢੁਕਾ ਨੇੜੇ ਫੌਜ ਲੈ ਕੇ ਕੁਝ ਓਸ ਦਾ ਕਰੋ ਉਪਾ ਬੇਲੀ
ਇਹ ਸੁਣਦਿਆਂ ਸਾਰ ਪੈ ਗਿਆ ਰੌਲਾ ਦਿਤਾ ਜੰਗ ਦਾ ਢੋਲ ਵਜਾ ਬੇਲੀ
ਮੁਸਲਮਾਨ ਚੁਫੇਰਿਓਂ ਹੋਏ ਕਠੇ ਦੀਨ ਮਜ਼ੁਬ ਦੇ ਜੰਗ ਦਾ ਚਾ ਬੇਲੀ
ਗਾਨੇ ਬੰਨ੍ਹ ਲਏ ਹੱਥ ਸ਼ਹੀਦੀਆਂ ਦੇ ਮਹਿੰਦੀ ਰਾਂਗਲੀ ਦਸਤ ਲਗਾ ਬੇਲੀ
ਕਠੇ ਗਿੱਦੜਾਂ ਦੀ ਚਾਂਗ ਵਾਂਗ ਹੋਏ ਰਿਹਾ ਅੰਤ ਸ਼ੁਮਾਰ ਨਾ ਕਾ ਬੇਲੀ
ਲੜਨ ਮਰਨ ਤੇ ਤੁਰਕ ਤਯਾਰ ਹੋਏ ਚਿਹਰੇ ਚੂਨੀਆਂ ਵਾਂਗ ਭਖਾ ਬੇਲੀ
ਕਹਿੰਦੇ ਸੂਬਿਆ ਲੜਾਂਗੇ ਮਗਰ ਤੇਰੇ ਵਿਚ ਜੰਗ ਅਗੇ ਤੈਨੂੰ ਲਾ ਬੇਲੀ
ਹੱਥ ਬੰਦੇ ਦੇ ਓਸ ਨੂੰ ਯਾਦ ਹੈਸਨ, ਕੰਬੀ ਜਾਨ ਗਿਆ ਖੌਫ ਖਾ ਬੇਲੀ

ਉਹ ਥੋੜ੍ਹਾ ਦਿਲ ਲੈ ਕੇ ਬਾਲ ਬਚਾ ਗਿਆ ਵਲ ਦਿਲੀ ਚੋਰੀ ਧਾ ਬੇਲੀ
ਬੰਦਾ ਏਧਰੋਂ ਹੋਂਵਦਾ ਬੂੜੀਏ ਥੀਂ ਜਾ ਪਹੁੰਚਿਆ ਵਜ ਵਜਾ ਬੇਲੀ
ਹਸ਼ਮਤ ਖਾਂ ਨਵਾਬ ਰਹਿ ਗਿਆ ਪਿਛੇ ਜ਼ਾਲਮ ਖਾਂ ਜਮਾਲ ਖਾਂ ਆ ਬੇਲੀ
ਚੌਥਾ ਨਾਲ ਰਲਾਇ ਕਮਾਨ ਦੀਂ ਨੂੰ ਬੈਠੇ ਮੋਰਚੇ ਖੂਬ ਜਮਾ ਬੇਲੀ
ਮੁਸਲਮਾਨ ਭੀ ਲੱਖ ਕੁ ਹੋਏ ਕਠੇ ਕੌਮੀ ਜੰਗ ਤੇ ਹੋਣ ਫਿਦਾ ਬੇਲੀ
ਦੋਹਾਂ ਪਾਸਿਆਂ ਤੋਂ ਜੰਗ ਸ਼ੁਰੂ ਹੋਇਆ ਦਿਤਾ ਖੂਨ ਦਾ ਵਹਿਣ ਵਗਾ ਬੇਲੀ
ਲਗੇ ਮੁਰਦਿਆਂ ਦੇ ਢੇਰ ਸ਼ਹਿਰ ਗਿਰਦੇ ਤੋਪਾਂ ਗੱਜੀਆਂ ਧਰਤ ਹਲਾ ਬੇਲੀ
ਤਿੰਨ ਦਿਨ ਡਾਢੀ ਤਲਵਾਰ ਚਲੀ ਦੋਹਾਂ ਪਾਸਿਆਂ ਥੀਂ ਜ਼ੋਰ ਲਾ ਬੇਲੀ
ਮੁਸਲਮਾਨ ਪੁਕਾਰਦੇ ਐਲੀ ਐਲੀ ਸਿੰਘ ਵਾਹਿਗੁਰੂ ਫਤੇਹ ਗਜਾ ਬੇਲੀ
ਅੰਤ ਭਾਂਜ ਖਾ ਕੇ ਮੁਸਲਮਾਨ ਨਠੇ ਲਈ ਖਾਲਸੇ ਨੇ ਫਤਾ ਪਾ ਬੇਲੀ
ਭੇਡਾਂ ਵਾਂਗ ਬੰਦੇ ਫੜ ਜ਼ਾਲਮਾਂ ਨੂੰ ਦਿਤਾ ਕਾਲ ਦੀ ਭੇਟ ਚੜ੍ਹਾ ਬੇਲੀ
ਜਿਸ ਤਰ੍ਹਾਂ ਉਹ ਹਿੰਦੂਆਂ ਨਾਲ ਕਰਦੇ ਹੁਣ ਤੀਕ ਸੀ ਰਹੇ ਦੁਖਾ ਬੇਲੀ
ਓਸੇ ਤਰ੍ਹਾਂ ਕੀਤਾ ਬੰਦੇ ਨਾਲ ਉਹਨਾਂ ਦਿਤਾ ਜ਼ੁਲਮ ਦਾ ਮਜ਼ਾ ਚਖਾ ਬੇਲੀ
ਚੰਗੀ ਤਰ੍ਹਾਂ ਪਿਛੋਂ ਮੁੜ ਖਾਲਸੇ ਨੇ ਸ਼ਹਿਰ ਲੁਟਿਆ ਲੁਟ ਮਚਾ ਬੇਲੀ
ਜੈ ਧਰਮ ਦੀ ਨਿਤ ਕਰਤਾਰ ਸਿੰਘਾ ਸਦ ਜ਼ੁਲਮ ਦੀ ਖੈ ਸੁਨਾ ਬੇਲੀ

ਬੰਦੇ ਬਹਾਦਰ ਨੇ ਸਹਾਰਨਪੁਰ ਫਤੇ ਕਰਕੇ ਨਜ਼ੀਬਾਬਾਦ ਤੇ ਜਲਾਲਾਬਾਦ ਦੇ ਹਾਕਮਾਂ ਨੂੰ ਲਿਖਣਾ

ਬੰਦੇ ਲਿਖਿਆ ਖਤ ਜਲਾਲ ਖਾਂ ਨੂੰ ਤੂੰ ਭੀ ਰਹੁ ਹੁਣ ਹੁਸ਼ਿਆਰ ਮੀਆਂ
ਲੈਣਾ ਲੁਟ ਜਲਾਲਾਬਾਦ ਤੇਰਾ ਏਸ ਗਲ ਨੂੰ ਨ ਵਿਸਾਰ ਮੀਆਂ
ਜਹੀ ਕੀਤੀ ਏ ਨਾਲ ਸਹਾਰਨ ਪੁਰ ਦੇ ਤੇਰੇ ਨਾਲ ਉਦੂੰ ਹਿਸੇ ਚਾਰ ਮੀਆਂ
ਤੁਸਾਂ ਹਿੰਦੂਆਂ ਨੂੰ ਜਿਹਾ ਤੰਗ ਕੀਤਾ, ਕਿਹਾ ਤੁਸਾਂ ਨੂੰ ਕਰਾਂ ਖਵਾਰ ਮੀਆਂ
ਆਇਆ ਚਾਹੁੰਦਾ ਖਾਲਸਾ ਦੇਖਨੇ ਨੂੰ ਰਖ ਸ਼ਹਿਰ ਦੇ ਤਾਈਂ ਸੰਵਾਰ ਮੀਆਂ
ਹੈ ਤੁਸਾਂ ਭੀ ਜ਼ੁਲਮ ਤੇ ਲੱਕ ਬਧਾ ਪਈ ਦੇਸ ਦੇ ਵਿਚ ਪੁਕਾਰ ਮੀਆਂ
ਬੰਦਾ ਸਿਧਿਆਂ ਕਰਨ ਕਰਤਾਰ ਸਿੰਘਾ ਆਯਾ ਤੁਸਾ ਨੂੰ ਹੈ ਧੌਂਸਾ ਮਾਰ ਮੀਆਂ

ਬੰਦੇ ਬਹਾਦਰ ਨੇ ਨਜ਼ੀਬਾਬਾਦ ਨੂੰ ਫਤੇਹ ਕਰਨਾ

ਬੰਦਾ ਚਲਿਆ ਪੁਰ ਸਹਾਰਨੇ ਤੋਂ ਦੂਹਰੀ ਚੋਬ ਰਣਜੀਤ ਤੇ ਲਾਇ ਕੇ ਜੀ

ਲਿਆ ਘੇਰ ਨਜ਼ੀਬਾਬਾਦ ਤਾਈਂ ਸ਼ੇਰ ਚਹੁੰ ਵਲੀਂ ਘੇਰਾ ਪਾਇ ਕੇ ਜੀ
ਅਗੋਂ ਸ਼ਾਹ() ਨਿਵਾਜ਼ ਖਾਂ ਫੌਜ ਲੈ ਕੇ ਕੀਤਾ ਸਾਹਮਣਾ ਢੋਲ ਵਜਾਇ ਕੇ ਜੀ
ਚੰਗੀ ਤੇਗ ਚਲੀ ਦੋਹਾਂ ਪਾਸਿਆਂ ਦੇ ਲੜੇ ਸੂਰਮੇਂ ਪੈਰ ਵਧਾਇ ਕੇ ਜੀ
ਥੋਹੜੇ ਚਿਰ ਪਿਛੋਂ ਭਾਂਜ ਖਾ ਨਠੇ ਗਏ ਆਪਣੀ ਜਾਨ ਬਚਾਇ ਕੇ ਜੀ
ਬੰਦੇ ਨਾਲ ਕੀ ਉਹਨਾਂ ਦਾ ਜੰਗ ਹੈ ਸੀ ਦਿਤੇ ਪੱਲ ਦੇ ਵਿਚ ਉਡਾਇ ਕੇ ਜੀ
ਬਾਦਸ਼ਾਹ ਨੂੰ ਜਿਸ ਨੇ ਵਖਤ ਪਾਇਆ ਛਡੀ ਸ਼ੇਰ ਨੇ ਸ਼ਾਹੀ ਮੁਕਾਇ ਕੇ ਜੀ
ਸੂਬੇ ਰੋਲ ਮਾਰੇ ਕਈ ਵਿਚ ਜੰਗਾਂ ਵਾਰੋ ਵਾਰ ਗਏ ਖੁੰਬ ਠਪਾਇ ਕੇ ਜੀ
ਓਹਦੇ ਨਾਲ ਮੁਕਾਬਲਾ ਕੀ ਕਰਨਾ ਇਕ ਪਿੰਡ ਵਿਕਾਰੇ ਨੇ ਆਇ ਕੇ ਜੀ
ਕੰਬੇ ਜਿਦ੍ਹੇ ਪਾਸੋਂ ਪਿਆ ਦੇਸ ਸਾਰਾ ਸਵੇਂ ਬਾਦਸ਼ਾਹ ਨਾ ਅੱਖ ਲਾਇ ਕੇ ਜੀ
ਸ਼ਹਿਰ ਲੁਟ ਲਿਆ ਸ਼ਾਹ ਦੂੰਦੇ ਖਾਂ ਦਾ ਸਿੰਘਾਂ ਫਤੇ ਪਾ ਫਤੇ ਗਜਾਇ ਕੇ ਜੀ
ਓਥੋਂ ਕਰ ਕੇ ਕੂਚ ਕਰਤਾਰ ਸਿੰਘਾ ਚਲੇ ਵਲ ਜਲਾਲ ਖਾ ਧਾਇ ਕੇ ਜੀ

ਅੰਬੋਟੇ ਤੇ ਨਨੌਤੇ ਦਾ ਜੰਗ ਤੇ ਸਿੰਘਾਂ ਦੀ ਚੜ੍ਹਾਈ

ਸਿੰਘਾਂ ਜਾ ਅੰਬੋਟੇ ਨੂੰ ਘੇਰ ਲਿਆ ਮਾਰ ਕੁਟ ਕਰ ਖੂਬ ਉਜਾੜਿਆ ਏ
ਸੇਖ ਅਬੁਲ ਮੁਆਲੀ ਕੁਝ ਰੋਕ ਕੀਤੀ ਥੋੜ੍ਹਾ ਜੰਗ ਕਰਕੇ ਅੰਤ ਹਾਰਿਆ ਏ
ਓਥੋਂ ਚੜ ਨਨੌਤੇ ਤੇ ਫਤਾ ਬੋਲੀ ਸਿੰਘਾਂ ਤੇਗ ਦਾ ਹੱਥ ਉਲਾਰਿਆ ਏ
ਚੰਗਾ ਸ਼ੇਖਾਂ ਨੇ ਰਲ ਕੇ ਜੰਗ ਕੀਤਾ ਜ਼ੋਰ ਲਾਉਣ ਵਿਚ ਫਰਕ ਨ ਧਾਰਿਆ ਏ
ਸਿੰਘ ਦੇ ਹਲਾ ਸ਼ਹਿਰ ਵਿਚ ਵੜ ਗਏ ਸਾਰੇ ਮਚ ਗਈ ਹਾਲ ਪਾਹਰਿਆ ਏ
ਮੁਹੰਮਦ ਜ਼ਫਰ ਦੀ ਹਵੇਲੀ ਅੰਦਰ ਸ਼ੇਖ ਤਿੰਨ ਸੌ ਮਾਰਨ ਘਾਰਿਆ ਏ
ਜਲਾਲਾਬਾਦ ਤੋਂ ਸ਼ੇਖ ਜਲਾਲ ਦੀਂ ਨੇ ਸੁਣ ਫੌਜ ਦਾ ਜਥਾ ਉਲਾਰਿਆ ਏ
ਪੀਰਾਂ ਜਮਾਲ ਖਾਂ ਤੇ ਭਾਈ ਜਾਦੇ ਮਦਦ ਵਾਸਤੇ ਉਹਨਾਂ ਨੂੰ ਚਾੜਿਆ ਏ
ਵੇਲੇ ਸਿਰ ਨ ਉਹ ਦੋਵੇਂ ਪਹੁੰਚ ਸਕੇ ਸਿੰਘਾਂ ਮਾਰ ਨਨੌਤਾ ਨਘਾਰਿਆ ਏ
ਲੁਟ ਪੁਟ ਕੇ ਤੇ ਸਿੰਘ ਕੂਚ ਕਰ ਗਏ ਮਦਦਗਾਰਾਂ ਨ ਕੁਝ ਸਵਾਰਿਆ ਏ
ਓਥੋਂ ਚੜ ਅਗੇ ਕਰਤਾਰ ਸਿੰਘਾ ਜਲਾਲਬਾਦ ਨੂੰ ਜਥਾ ਪਧਾਰਿਆ ਏ

*()(ਖਾਫੀ ਖਾਂ ਦੂੰਦ ਸ਼ਾਹ ਲਿਖਦਾ ਹੈ ਤੇ ਬਦਰਦੀਨ ਕੁਤਵਾਲ ਮਹਿਤਾਬ ਬੇਗਮ ਸੂਰਤ ਸ਼ਹਿਰ ਦੀ ਬੇਗਮ) ਨੂੰ ਦਸਦਾ ਹੋਇਆ ਨਜ਼ੀਬਾਬਾਦ ਦੇ ਹਾਕਮ ਦਾ ਨਾਮ ਸ਼ਾਹ ਨਿਵਾਜ ਖਾਂ ਲਿਖਦਾ ਹੈ ।*

### ਬੰਦੇ ਬਹਾਦਰ ਨੇ ਗੰਗਾ ਦੇ ਇਰਦ ਗਿਰਦ ਦੇ ਕਈ ਸ਼ਹਿਰ ਫਤੇਹ ਕਰਨੇ

ਬੰਦੇ ਫਿਰ ਕੇ ਲੁਟਿਆ ਦੇਸ ਸਾਰਾ ਨਾਲ ਤੇਗ ਦੇ ਪਕੜ ਦਬਾ ਲਿਆ
ਭਾਗ ਮਲ ਰਾਜਾ ਸੀ ਲੰਢੌਰੇ ਵਾਲਾ ਨਜ਼ਰ ਦੇ ਕੇ ਉਸ ਰਾਜ ਬਚਾ ਲਿਆ
ਜਵਾਲਾਪੁਰ ਅੰਦਰ ਅਹਿਮਦਰਾਂ ਰਾਜਾ ਧਨ ਉਹਦੇ ਪਾਸੋਂ ਬੇਬਹਾ ਲਿਆ
ਅਬਦੁਲ ਖਾਂ ਆਹਾ ਭਗਵਾਨ ਪੁਰੀਏ ਬਹੁਤਾ ਧਨ ਉਹਦੇ ਪਾਸੋਂ ਆ ਲਿਆ
ਪਾ ਕੇ ਲੁਟ ਮੁਰਾਦਾਬਾਦ ਗਿਰਦੇ ਦੇਸ ਕਦਮਾਂ ਦੇ ਉਤੇ ਨਿਵਾ ਲਿਆ
ਲੁਟ ਪੁਟ ਰਈਸ ਕਰਤਾਰ ਸਿੰਘਾ ਮੁੜ ਪਿਛਾਂ ਨੂੰ ਮੂੰਹ ਭਵਾ ਲਿਆ

### ਬੰਦੇ ਬਹਾਦਰ ਨੇ ਜਲਾਲਾਬਾਦ ਨੂੰ ਫਤੇ ਕਰਨਾ

ਫੌਜ ਏਧਰੋਂ ਸਿੰਘਾਂ ਦੀ ਕੂਚ ਕੀਤਾ ਝੰਡੇ ਝੁਲਦੇ ਲਾਲ ਨਿਸ਼ਾਨ ਆਹੇ
ਮਾਰੋ ਮਾਰ ਕਰਦੇ ਰਾਹੀਂ ਘਤ ਰੌਲਾ ਲੁਟ ਮਾਰ ਕਰਦੇ ਚਲੇ ਜਾਨ ਆਹੇ
ਅਗੋਂ ਖਬਰ ਹੋ ਗਈ ਜਲਾਲ ਖਾਂ ਨੂੰ ਕਠੇ ਹੋ ਬੈਠੇ ਮੁਸਲਮਾਨ ਆਹੇ
ਕਿਲ੍ਹਾ ਕਾਇਮ ਕੀਤਾ ਜੰਗ ਵਾਸਤੇ ਜੀ ਜਮ੍ਹਾਂ ਕਰ ਲਏ ਸਭ ਸਮਾਨ ਆਹੇ
ਬੰਦਾ ਏਧਰੋਂ ਜ਼ੋਰ ਦੇ ਕੇ ਜਾ ਢੁਕਾ ਧੂੜਾਂ ਉਡੀਆਂ ਵਲ ਅਸਮਾਨ ਆਹੇ
ਲਗੀ ਹੋਣ ਗੋਲਾਬਾਰੀ ਦੋਂਹੀ ਵਲੀਂ ਮਚੇ ਆਣ ਕੇ ਬੜਾ ਘਮਸਾਣ ਆਹੇ
ਬਾਹਰੋਂ ਸਿੰਘ ਭੀ ਜ਼ੋਰ ਨ ਘਟ ਲਾਂਦੇ ਘਟ ਅੰਦਰੋਂ ਨਹੀਂ ਪਠਾਨ ਆਹੇ
ਓਥੇ ਬੜਾ ਭਾਰੀ ਆਣ ਜੰਗ ਹੋਯਾ ਹੋਏ ਦੂਹਾਂ ਦੇ ਬੜੇ ਨੁਕਸਾਨ ਆਹੇ
ਕਿਲ੍ਹਾ ਟੁਟਣੋਂ ਰਿਹਾ ਲਾ ਜੋਰ ਥਕੇ ਸਿੰਘ ਨਾਲ ਧੁਪਾਂ ਘਬਰਾਨ ਆਹੇ
()ਓੜਕ ਹਾਰ ਕੇ ਪਿਛਾਂ ਨੂੰ ਸਿੰਘ ਹਟੇ ਪਰ ਦਿਲਾਂ ਵਿਚ ਗੁਸੇ ਖਾਨ ਆਹੇ

---

*()ਖਫੀ ਖਾਂ ਲਿਖਦਾ ਹੈ, ਜਦੋਂ ਸਿੰਘ ਜਲਾਲਾਬਾਦ ਲੜਕੇ ਹਾਰੇ ਸਨ ਤਦੋਂ ਬੰਦਾ ਬਹਾਦਰ ਨਾਲ ਨਹੀਂ ਸੀ ਤੇ ਬਹੁਤਾ ਇਕੱਠ ਲੁਟੇਰਿਆਂ ਦਾ ਹੀ ਸੀ । ਪਿਛੋਂ ਜਦੋਂ ਬੰਦੇ ਨੂੰ ਲੋਹਗੜ੍ਹੀ ਵਿਚ ਖਬਰ ਹੋਈ ਤਾਂ ਉਹ ਬੜਾ ਗੁਸਾ ਖਾ ਕੇ ਆਇਆ ਤੇ ਉਸ ਨੇ ਜਲਾਲਾਬਾਦ ਨੂੰ ਫਤੇ ਕਰਕੇ ਜਲਾਲ ਖਾਂ ਨੂੰ ਫੜ ਲਿਆ, ਪਰ ਅੰਤ ਉਸ ਤੋਂ ਕਾਫੀ ਧਨ ਲੈ ਕੇ ਉਸ ਨੂੰ ਰਿਹਾ ਕਰ ਦਿੱਤਾ, ਨਾਲ ਹੀ ਖਾਫੀ ਖਾਂ ਇਹ ਭੀ ਲਿਖਦਾ ਹੈ ਜੇ ਜਲਾਲ ਖਾਂ ਨੇ ਆਪਣੇ ਭਣੇਵੇਂ ਗੁਲਾਮ ਮੁਹੰਮਦ ਖਾਂ ਤੇ ਭਤੀਜੇ ਹਜਬਰ ਖਾਂ ਨੂੰ ਲੜਨ ਲਈ ਭੇਜਿਆ ਪਰ ਹਜਰਬ ਖਾਂ ਸ਼ਹਿਰੋਂ ਬਾਹਰ ਹੀ ਪਹਿਲੇ ਟਾਕਰੇ ਵਿਚ ਮਾਰਿਆ ਗਿਆ, ਪਿਛੋਂ ਮੀਰ ਖਾਂ ਤੇ ਜ਼ਮਾਲ ਖਾਂ ਸ਼ਹਿਰੋਂ ਬਾਹਰ ਆ ਕੇ ਲੜੇ ਤੇ ਦੋਵੇਂ ਮਾਰੇ ਗਏ । ਅੰਤ ਜਲਾਲ ਖਾਂ ਆਪਣੇ ਪੁਤਰ ਤੇ ਦੀਨਦਾਰ ਅਲੀ ਖਾਂ ਨੇ ਸਤ ਸੌ ਸਵਾਰ ਦੇ ਕੇ ਭੇਜਿਆ ਤੇ ਬੜਾ ਜੰਗ ਹੋਇਆ।*

ਦੇਵ ਬੰਦ ਦੇ ਜਦੋਂ ਮੁਕਾਮ ਪੁਜੇ ਸਿੰਘ ਬੈਠ ਸਲਾਹ ਪਕਾਨ ਆਹੇ
ਬੜੀ ਸ਼ਰਮ ਆਏ ਬਿਨਾਂ ਫਤੇ ਕੀਤੀ ਗੀਦੀ ਹਾਂ ਨਹੀਂ ਸ਼ੇਰ ਬਲਵਾਨ ਆਹੇ
ਗੁਸਾ ਖਾ ਕੀਤਾ ਮੁੜ ਫੇਰ ਧਾਵਾ ਪਏ ਕਿਲ੍ਹੇ ਨੂੰ ਵਾਂਗ ਤੂਫਾਨ ਆਹੇ
ਦੇ ਕੇ ਜ਼ੋਰ ਚਹੁੰਵੀਂ ਵਲੀਂ ਚੜ੍ਹ ਗਏ ਜਿਹੜੇ ਚੋਣਵੇਂ ਵਿਚ ਜਹਾਨ ਆਹੇ
ਅਗੋਂ ਵਾਢ ਰੁਹੇਲਿਆਂ ਬੁਰੀ ਕੀਤੀ ਪੌੜੀ ਚੜ੍ਹਦਿਆਂ ਸਿਰ ਉਡਾਨ ਆਹੇ
ਇਕ ਡਿੱਗਦਾ ਤੇ ਚਾਰ ਚੜ੍ਹ ਜਾਂਦੇ ਅੱਖਾਂ ਮੀਟ ਸਿਧੇ ਸਿੰਘ ਜਾਨ ਆਹੇ
ਪੇਸ਼ ਜਾਣ ਦਿਤੀ ਨਾਹੀਂ ਖਾਲਸੇ ਨੇ ਵਾਂਗੂੰ ਬਿਜਲੀ ਤੇਗ ਚਮਕਾਨ ਆਹੇ
ਗਜੇ ਸਿੰਘ ਅਕਾਲੀਏ ਸ਼ੇਰ ਵਾਂਗੂੰ ਮਾਰ ਮਾਰ ਸੁਟੇ ਲਾਹ ਘਾਨ ਆਹੇ
ਕਿਲ੍ਹਾ ਛਡ ਰੁਹੇਲਿਆਂ ਭਾਂਜ ਖਾਧੀ ਪਏ ਛਡ ਗਏ ਕੁਲ ਸਾਮਾਨ ਆਹੇ
ਲੁਟ ਪੁਟ ਕੇ ਸਿੰਘ ਕਰਤਾਰ ਸਿੰਘਾ ਮੁੜ ਲੋਹਗੜ੍ਹੀ ਬੈਠੇ ਆਨ ਆਹੇ

ਵਾਕ ਕਵੀ

ਲਿਆ ਖੋਹ ਪੰਜਾਬ ਜਾਂ ਸੂਬਿਆਂ ਤੋਂ ਸਿੰਘ ਧਰਮ ਦਾ ਰਾਜ ਕਮਾਉਣ ਲਗੇ
ਦੁਖ ਹਿੰਦੂਆਂ ਦੇ ਸਿਰੋਂ ਦੂਰ ਹੋਯਾ ਝਟ ਖੁਸ਼ੀ ਦੇ ਨਾਲ ਲੰਘਾਉਨ ਲਗੇ
ਗਿਆ ਈਨ ਮੁਹੰਮਦੀ ਸਿਰਾਂ ਉਤੋਂ ਦੇਵੀ ਦਿਉਤਿਆਂ ਤਾਈਂ ਮਨਾਉਨ ਲਗੇ
ਜੰਞੂ ਬੋਦੀ ਟਿਕਾ ਲਾ ਕੇ ਫਿਰਨ ਭੌਂਦੇ ਪੂਜਾ ਪਾਠ ਯਗ ਸੋਮ ਕਰਾਉਨ ਲਗੇ
ਮੁਸਲਮਾਨ ਦਾ ਰਿਹਾ ਨ ਜ਼ੋਰ ਕੋਈ ਹਿੰਦੂ ਗਜ ਕੇ ਸੰਖ ਵਜਾਉਣ ਲਗੇ
ਦੇਵੀ ਸ਼ਿਵ ਠਾਕੁਰ ਫੇਰ ਯਾਦ ਆਏ ਛੈਣੇ ਮੰਦਰਾਂ ਵਿਚ ਛਣਕਾਉਣ ਲਗੇ
ਬਾਦਸ਼ਾਹ ਰੁਝਾ ਹੈਸੀ ਵਲ ਦੇਖਣ ਦੇਸ ਮਰਹਟੇ ਉਠ ਦਬਾਉਨ ਲਗੇ
ਓਹਨੂੰ ਕੋਈ ਪੰਜਾਬ ਦਾ ਪਤਾ ਨਹੀਂ ਸੀ ਸਿੰਘ ਮੌਜ ਦੀ ਫਤਾ ਗਜਾਉਣ ਲਗੇ
ਜਾਣ ਬੁਝ ਕੇ ਅਮੀਰ ਵੀ ਚੁਪ ਰਹਿੰਦੇ ਦਬ ਘੁਟ ਕੇ ਵਕਤ ਲੰਘਾਉਣ ਲਗੇ
ਬਾਦਸ਼ਾਹ ਨੂੰ ਯਾਦ ਕਰਾਉਂਦੇ ਨ ਬੰਦੇ ਸ਼ੇਰ ਤੋਂ ਜਿਦ ਛਡਾਉਨ ਲਗੇ
ਪਿਆ ਬੰਦੇ ਦਾ ਦਬਦਬਾ ਸਭ ਉਤੇ ਛੋਟੇ ਬੜੇ ਸਭ ਥਰ ਥਰਾਉਣ ਲਗੇ
ਰਾਜ ਸਿੰਘਾਂ ਦਾ ਵਿਚ ਪੰਜਾਬ ਹੋਯਾ ਟਕੇ ਦੇਸ ਵਿਚੋਂ ਉਗਰਾਉਣ ਲਗੇ
ਫੇਰ ਕਢ ਦਸਵੰਧ ਸਰਦਾਰ ਸਾਰੇ ਦਿਲੀ ਮਾਤਾ ਦੇ ਪਾਸ ਪੁਚਾਉਨ ਲਗੇ
ਬੰਦਾ ਮੰਡੀ ਜਾ ਰਿਹਾ ਕਰਤਾਰ ਸਿੰਘ, ਸਿੰਘ ਦੇਸ਼ ਤੇ ਹੁਕਮ ਚਲਾਉਨ ਲਗੇ

## ਬੰਦੇ ਬਹਾਦਰ ਦੇ ਘਰ ਪੁਤਰ ਹੋਣਾ

ਬੰਦਾ ਵਿਚ ਮੰਡੀ ਜਾ ਕੇ ਰਹਿਣ ਲਗਾ ਸੋਹਣੀ ਇਸਤ੍ਰੀ ਨਾਲ ਨਿਹਾਲ ਹੋਯਾ
ਰਾਜਾ ਟਹਿਲ ਕਰੇ ਵਾਂਗ ਟਹਿਲੂਆਂ ਦੇ ਜੋ ਕਹੇ ਸੋ ਆਗਿਆ ਪਾਲ ਹੋਯਾ
ਹੋਰ ਮੰਨਦੇ ਦੇਸ ਦੇ ਨਰ ਨਾਰੀ ਬੰਦਾ ਸਿਧ ਮਸ਼ਹੂਰ ਬਿਸਾਲ ਹੋਯਾ
ਕਰਾਮਾਤ ਵਿਖਾਲਦਾ ਨਿਤ ਨਵੀਂ ਮਸ਼ਹੂਰ ਬਹੁਤਾ ਏਸੇ ਚਾਲ ਹੋਯਾ
ਦੁਧ ਪੁਤ ਤੇ ਲਛਮੀ ਬਖਸ਼ ਦੇਂਦਾ ਉਤੇ ਜਿਸ ਦੇ ਆਨ ਦਯਾਲ ਹੋਯਾ
ਲੋਕ ਆਖਦੇ ਅਸਾਂ ਦੇ ਭਾਗ ਚੰਗੇ ਸਾਨੂੰ ਠਾਕੁਰ ਜੀ ਦਾ ਜਮਾਲ ਹੋਯਾ
ਇਕ ਥੜਾ ਵਡਾ ਬਣਵਾਯੋ ਸੂ ਗੁਰੂ ਕੋਟ ਕਰ ਨਾਮ ਉਤਾਲ ਹੋਯਾ
ਹੁਣ ਤੀਕ ਪਹਾੜੀਏ ਕਰਨ ਪੂਜਾ ਬੰਦਾ ਸਿਧ ਵਲੀ ਕਲੂ ਕਾਲ ਹੋਯਾ
ਪਰੇ ਹੈ ਸਕੰਦਰੀ ਧਾਰ ਕੋਲੋਂ ਕੋਠਾ ਗੁਰੂ ਕਾ ਭੀ ਉਹਦੇ ਨਾਲ ਹੋਯਾ
ਓਥੇ ਰਹੇ ਸਨ ਗੁਰੂ ਦਸਮੇਸ਼ ਜੀ ਭੀ ਏਹ ਭੀ ਦਸਣਾ ਦਿਲੋਂ ਖਿਆਲ ਹੋਯਾ
ਬੰਦਾ ਵਾਂਗ ਗ੍ਰਿਹਸਤੀਆਂ ਰਹਿਣ ਲਗਾ ਗਰਭ ਇਸਤ੍ਰੀ ਨੂੰ ਓਸੇ ਸਾਲ ਹੋਯਾ
ਸਤਾਰਾਂ ਸੌ ਉਨੱਤਰ ਦੀ ਹਾੜ ਨੌਮੀ ਓਹਨੂੰ ਚੰਦ ਵਰਗਾ ਸੋਹਣਾ ਬਾਲ ਹੋਯਾ
ਦੋਵੇਂ ਜੀ ਖੁਸ਼ੀ ਹੋਏ ਦੇਖ ਪੁਤਰ ਘਰ ਨੰਦ ਦੇ ਜਿਉਂ ਨੰਦ ਲਾਲ ਹੋਯਾ
ਗੱਲ ਮੰਡੀ ਦੀ ਏਹ ਕਰਤਾਰ ਸਿੰਘਾ ਅਗੇ ਸੁਣੋ ਚੰਬੇ ਜੇਹੜਾ ਨਾਲ ਹੋਯਾ

## ਬੰਦੇ ਬਹਾਦਰ ਨੇ ਚੰਬੇ ਵਲ ਜਾਣਾ

ਬੰਦਾ ਮੰਡੀਓਂ ਉਤਾਂ ਪਹਾੜ ਚੜ੍ਹਿਆ ਸੈਰ ਕਰਨ ਦੀ ਨੀਯਤ ਧਾਰ ਬੇਲੀ
ਖੋਹਾਂ ਕੰਦਰਾਂ ਤੇ ਨਦੀ ਨਾਲਿਆਂ ਦੇ ਸੈਰ ਕਰਨ ਦੀ ਉਚੇ ਪਹਾੜ ਬੇਲੀ
ਵਾਂਗ ਭੌਰਿਆਂ ਵਾਸ਼ਨਾਂ ਫਿਰੇ ਲੈਂਦਾ ਥਾਂ ਥਾਂ ਤੇ ਖਿੜੀ ਗੁਲਜ਼ਾਰ ਬੇਲੀ
ਵਿਚ ਜੰਗਲਾਂ ਦੇ ਫਿਰੇ ਸੈਰ ਕਰਦਾ ਚੜ੍ਹ ਪਰਬਤੀਂ ਲਏ ਬਹਾਰ ਬੇਲੀ
ਉਚੀ ਨੀਵੀਆਂ ਲੰਘਦਾ ਘਾਟੀਆਂ ਨੂੰ ਗਿਆ ਚੰਬੇ ਦੀ ਵਲ ਸਿਧਾਰ ਬੇਲੀ
ਅਗੋਂ ਰਾਜੇ ਨੂੰ ਬੰਦੇ ਦੀ ਖਬਰ ਹੋਈ ਹੋਯਾ ਚਿੱਤ ਦੇ ਵਿਚ ਲਾਚਾਰ ਬੇਲੀ
ਉਹ ਜਾਣਦਾ ਸੀ ਓਹਦੇ ਕਰਤਬਾਂ ਨੂੰ ਬੰਦਾ ਹੈ ਬੁਰਾ ਬੁਰਿਆਰ ਬੇਲੀ
ਮਤਾਂ ਰਾਜ ਮੇਰਾ ਆਣ ਖੋਹ ਲਵੇ ਮੈਨੂੰ ਮਾਰ ਕੇ ਦੇ ਨਿਕਾਰ ਬੇਲੀ
ਇਹ ਸੋਚ ਕੇ ਉਸ ਨੇ ਸਦ ਲਿਆ ਕਰੇ ਨਾਲ ਵਜ਼ੀਰ ਵਿਚਾਰ ਬੇਲੀ

ਜਾਹ ਅਗੋਂ ਵਾਲੀ ਕੋਈ ਫੰਦ ਕਰ ਕੇ ਪਿਛਾਂ ਦੇਹ ਬਲਾ ਨੂੰ ਟਾਰ ਬੇਲੀ
ਲੈ ਕੇ ਆਗਯਾ ਆਣ ਵਜ਼ੀਰ ਮਿਲਯਾ ਜ਼ਰ ਨਕਦੀ ਨਜ਼ਰ ਗੁਜ਼ਾਰ ਬੇਲੀ
ਸੁਖ ਸਾਂਦ ਪੁਛੀ ਸਾਰੀ ਰਾਜੇ ਵਲੋਂ ਹੱਥ ਜੋੜ ਕੀਤੀ ਨਮਸ਼ਕਾਰ ਬੇਲੀ
ਘਰੋਂ ਆਯਾ ਸੀ ਕਰ ਸਲਾਹ ਜਿਹੜੀ ਬੰਦੇ ਦਸ ਦਿਤੀ ਔਂਦੇ ਸਾਰ ਬੇਲੀ
ਬੰਦਾ ਜ਼ਾਹਿਰਾ ਪੀਰ ਵਜ਼ੀਰ ਡਿੱਠਾ ਫਿਰ ਲਈਆਂ ਪ੍ਰਦਖਨਾ ਚਾਰ ਬੇਲੀ
ਮਨੋਂ ਤਨੋਂ ਵਜ਼ੀਰ ਆ ਸਿਖ ਹੋਯਾ ਹੋਇਆ ਸ਼ਹਿਰ ਨੂੰ ਲੈ ਤਯਾਰ ਬੇਲੀ
ਅਗੋਂ ਔਂਦਿਆਂ ਨੂੰ ਨਦੀ ਹੜ ਆਈ ਐਸੀ ਰਹੀ ਦੇ ਉਹ ਵਿਚਕਾਰ ਬੇਲੀ
ਬੇੜੀ ਨਹੀਂ ਸੀ ਓਸ ਦੇ ਵਿਚ ਕੋਈ ਮੂੰਹੋਂ ਕਹਯਾ ਵਜ਼ੀਰ ਉਚਾਰ ਬੇਲੀ
ਏਸ ਨਦੀ ਵਿਚਾਰੀ ਦੀ ਗੱਲ ਕੀ ਏ ਸੰਤ ਕਰ ਦੇਂਦੇ ਭਵ ਪਾਰ ਬੇਲੀ
ਉਹਦੀ ਰਮਜ਼ ਦੀ ਗੱਲ ਨੂੰ ਬੁਝ ਗਿਆ ਬੰਦਾ ਹੈਸੀ ਬੜਾ ਹੁਸ਼ਯਾਰ ਬੇਲੀ
ਇਕ ਕੰਢਿਓਂ ਲੈ ਕੇ ਸਿਲ ਵਡੀ ਝਟ ਵਿਚ ਨਦੀ ਦਿਤੀ ਡਾਰ ਬੇਲੀ
ਬਾਹੋਂ ਫੜ ਵਜ਼ੀਰ ਨੂੰ ਨਾਲ ਲੈ ਕੇ ਹੋਯਾ ਸਿਲ ਉਤੇ ਅਸਵਾਰ ਬੇਲੀ
ਬੇੜੀ ਵਾਂਗ ਵਡੀ ਸਿਲ ਤਰਨ ਲਗੀ ਹੋਏ ਝਟ ਨਦੀ ਲੰਘ ਪਾਰ ਬੇਲੀ
ਏਹ ਵੇਖ ਵਜ਼ੀਰ ਹੈਰਾਨ ਹੋਯਾ ਭੇਜੀ ਔਂਦਿਆਂ ਰਾਜੇ ਨੂੰ ਸਾਰ ਬੇਲੀ
ਰਾਜਾ ਆਣ ਮਿਲਯਾ ਅਗੋਂ ਬਾਹਿਰ ਸ਼ਹਿਰੋਂ ਭੇਟਾ ਲੈ ਕੇ ਜ਼ਰ ਜਹਾਰ ਬੇਲੀ
ਗੱਲਾਂ ਸੁਣ ਵਜੀਰ ਤੋਂ ਰਾਹੇ ਦੀਆਂ ਚੰਬਾ ਪਤ ਹੋ ਰਿਹਾ ਬਲਿਹਾਰ ਬੇਲੀ
ਸ਼ਾਨ ਸ਼ੌਕ ਦੇ ਨਾਲ ਲੈ ਗਿਆ ਮਹਿਲੀਂ ਗਲ ਪਾ ਕੇ ਫੁਲਾਂ ਦੇ ਹਾਰ ਬੇਲੀ
ਸਣੇ ਰਾਣੀਆਂ ਸੇਵ ਕਮਾਨ ਲਗਾ ਹੱਥ ਬੰਨ੍ਹ ਰਹੇ ਸੇਵਦਾਰ ਬੇਲੀ
ਬੰਦਾ ਕਈ ਵਿਖਾਲਦਾ ਕਰਾਮਾਤਾਂ ਰੋਜ਼ ਬੈਠ ਕੇ ਵਿਚ ਦਰਬਾਰ ਬੇਲੀ
ਚੰਬੇ ਵਿਚ ਹੋਯਾ ਮਸ਼ਹੂਰ ਸਾਰੇ ਆਉਣ ਦੇਖਣੇ ਨੂੰ ਨਰ ਨਾਰ ਬੇਲੀ
ਬੰਦੇ ਲਿਆ ਪਹਾੜ ਨਿਵਾ ਪੈਰੀਂ ਸਿਖ ਬਣੇ ਬੰਦਈ ਹਜ਼ਾਰ ਬੇਲੀ
ਓਸ ਸਿਲਾ ਨੂੰ ਪੂਜਦਾ ਦੇਸ ਸਾਰਾ ਹੁਣ ਤੀਕ ਚਲੀ ਆਉਂਦੀ ਕਾਰ ਬੇਲੀ
ਨੌ ਗਜ ਲੰਬੀ ਸਤ ਗਜ ਚੌੜੀ ਕਾਲੇ ਰੰਗ ਦੀ ਹੈ ਚਮਕਦਾਰ ਬੇਲੀ
ਖੁਸ਼ੀ ਨਾਲ ਲਗਾ ਰਹਿਣ ਪਾਸ ਰਾਜੇ ਦਿਤਾ ਵਲੋਂ ਪੰਜਾਬ ਵਿਸਾਰ ਬੇਲੀ

ਓਧਰੋਂ ਲੱਖ ਤੋਂ ਤੁਰਕ ਹੋ ਗਏ ਬਹੁਤੇ ਚਲੇ ਆਂਵਦੇ ਸੀ ਮਾਰੋ ਮਾਰ ਬੇਲੀ
ਕੋਟ ਅਬੂ ਖਾਂ ਦੇ ਪਾਸ ਜੰਗ ਪਿਆ ਦੂਹਾਂ ਦਲਾਂ ਦੀ ਚਲੀ ਤਲਵਾਰ ਬੇਲੀ
ਸਿੰਘ ਪੈਣ ਅਕਾਲ ਅਕਾਲ ਕਰਕੇ ਐਲੀ ਐਲੀ ਦੀ ਤੁਰਕ ਤੁਕਾਰ ਬੇਲੀ
ਚੰਗਾ ਲੋਹੇ ਤੇ ਲੋਹਾ ਖੜਕਾਇਓ ਨੇ ਭਾਂਡੇ ਘੜੇ ਜਿਵੇਂ ਠਠਿਆਰ ਬੇਲੀ
ਸਰਫਾ ਮਰਨ ਦਾ ਰਿਹਾ ਨਾ ਦੂਹੀਂ ਤਰਫੀਂ ਲਥੇ ਵਿਚ ਮੈਦਾਨ ਸਥਾਰ ਬੇਲੀ
ਲਹੂ ਮਿੰਝ ਦਾ ਆਣ ਕੇ ਘਾਣ ਪਿਆ ਛਾਯਾ ਵਿਚ ਅਸਮਾਨ ਗੁਬਾਰ ਬੇਲੀ
ਸਿੰਘ ਇਕ ਹਿਸਾ ਵੈਰੀ ਪੰਜ ਹਿਸੇ ਪਰ ਮਾਰ ਦਾ ਗਰਮ ਬਾਜ਼ਾਰ ਬੇਲੀ
ਹੋਇਆ ਤੁਲਵਾਂ ਜੰਗ ਕਰਤਾਰ ਸਿੰਘਾ ਖਾਧੀ ਕਿਸੇ ਨੇ ਮੂਲ ਨਾ ਹਾਰ ਬੇਲੀ

### ਦੀਨਾ ਬੇਗ ਸਹਾਰਨਪੁਰੀਏ ਨੇ ਮੁਲਖਈਆ ਕੱਠਾ ਕਰਕੇ ਆ ਪੈਣਾ ਤੇ ਸਿੰਘਾਂ ਨੇ ਮੈਦਾਨ ਛਡ ਕੇ ਨੱਠ ਜਾਣਾ

ਮੁਸਲਮਾਨਾਂ ਦੀਆਂ ਮਦਦਾਂ ਬਹੁਤ ਆਈਆਂ ਸਿੰਘ ਵੇਖ ਕੇ ਛਡ ਮੈਦਾਨ ਨਠੇ
ਚੰਗਾ ਵੇਲਾ ਬਚਾਵਣਾ ਸਮਝਿਓ ਨੇ ਆਪੋ ਆਪਣੀ ਰਾਹੀਂ ਜਵਾਨ ਨਠੇ
ਵੜੇ ਜੰਗਲਾਂ ਦੇ ਵਿਚ ਜਾ ਕਿਧਰੇ ਜਿਧਰ ਮੂੰਹ ਹੋਇਆ ਓਧਰ ਜਾਨ ਨਠੇ
ਬੰਦਾ ਰਹਿ ਗਿਆ ਵਿਚ ਮੈਦਾਨ ਕਲਾ ਸਾਥੀ ਹੋ ਕੇ ਬੇ ਪਛਾਨ ਨਠੇ
ਆਖਰ ਬੰਦੇ ਨੂੰ ਭੀ ਪਿਆ ਭਜਣਾ ਸੀ ਸਾਥੀ ਨਾਲ ਪੰਜਾਹ ਕੁ ਆਨ ਨਠੇ
ਪਿਛੇ ਵੈਰੀ ਲਗ ਗਏ ਕਰਤਾਰ ਸਿੰਘਾ, ਸਿੰਘ ਲੈ ਕੇ ਆਪਣੀ ਜਾਨ ਨਠੇ

### ਬੰਦੇ ਬਹਾਦਰ ਨੂੰ ਮੁਸੀਬਤ ਪੈਣੀ

ਬੰਦਾ ਵਿਚ ਮੈਦਾਨ ਜਾ ਰਿਹਾ ਕਲਾ ਵੇਲਾ ਵੇਖ ਗਿਆ ਉਹ ਭਾ ਬੇਲੀ
ਗਾਲਬ ਖਾਂ ਜਰਨੈਲ ਚਾ ਮਗਰ ਲਗਾ ਹੱਲਾ ਫੌਜ ਦਾ ਪਿਛੇ ਬਲਾ ਬੇਲੀ
ਬੰਦੇ ਨਾਲ ਪੰਜਾਹ ਕੁ ਸਿੰਘ ਸੀਗੇ ਪਿਛੇ ਫੌਜ ਦਾ ਅੰਤ ਨ ਕਾ ਬੇਲੀ
ਮਰਦੇ ਮਾਰਦੇ ਚਾਰ ਕੋਹ ਨਿਕਲ ਗਏ ਬਦਲ ਗਿਆ ਚੁਫੇਰੇ ਹੀ ਛਾ ਬੇਲੀ
ਠਕਾ ਵਗਦਾ ਤੇ ਮੀਂਹ ਪੈਣ ਲਗਾ ਡਾਢਾ ਪਿਆ ਅੰਧੇਰਾ ਸੀ ਆ ਬੇਲੀ
ਬੰਦੇ ਨਾਲੋਂ ਗਏ ਸਾਰੇ ਸਿੰਘ ਵਿਛੜ ਵੈਰੀ ਆਉਂਦੇ ਗੈਲ ਦਬਾ ਬੇਲੀ
ਕੋਹ ਦਸ ਕੁ ਫੇਰ ਭੀ ਨਿਕਲ ਗਿਆ ਹੱਥ ਆਇਆ ਨ ਰਹੇ ਜ਼ੋਰ ਲਾ ਬੇਲੀ
ਘੋੜਾ ਭੁਖਾ ਤਿਹਾਇਆ ਸੀ ਰਹਿ ਗਿਆ ਬੰਦੇ ਛਡ ਦਿਤਾ ਤਰਸ ਖਾ ਬੇਲੀ

ਨਦੀ ਵਿਸ਼ੇ ਵਿਕਾਰਾਂ ਦੀ ਚੜ੍ਹੀ ਕਾਂਗੀ ਜੱਤ ਸਤ ਵਾਲਾ ਟੁਟ ਪੁਲ ਗਿਆ
ਬੇੜਾ ਲਦਿਆ ਭਗਤ ਵੈਰਾਗ ਦਾ ਸੀ ਰੁੜ੍ਹ ਵਿਚ ਤੂਫਾਨ ਦੇ ਕੁਲ ਗਿਆ
ਜਾਨ ਵੇਚ ਕੇ ਲਾਲ ਵਿਹਾਝਿਆ ਸੀ ਦੇਖੋ ਜਾਣ ਲਗਾ ਬਿਨਾਂ ਮੁਲ ਗਿਆ
ਸੋਨਾ ਪੰਜ਼ੀਆਂ ਦਾ ਖਰਾ ਤਾਂ ਡਿਠਾ ਭੈੜਾ ਲਾਖ ਦੇ ਭਾ ਹੋ ਤੁਲ ਗਿਆ
ਹੀਰਾ ਆ ਗਿਆ ਹੱਥ ਘੁਮਯਾਰ ਦੇ ਸੀ ਬੇਕਦਰ ਹੋ ਰੂੜੀ ਤੇ ਰੁਲ ਗਿਆ
ਪਾਣੀ ਪਿਆ ਵਿਕਾਰ ਦਾ ਵਿਚ ਸ਼ੀਸ਼ੀ ਰੰਗ ਆਣ ਫਕੀਰੀ ਦਾ ਘੁਲ ਗਿਆ
ਘਿਓ ਕਢਿਆ ਰਿੜਕ ਕੇ ਉਮਰ ਸਾਰੀ ਅੰਤ ਵਿਚ ਸੁਆਹ ਦੇ ਡੁਲ੍ਹ ਗਿਆ
ਬੁਲਾ ਵਗਿਆ ਆ ਕੇ ਵਸ਼ਨਾਂ ਦਾ ਪੱਲਾ ਸਬਰ ਸੰਤੋਖ ਦਾ ਖੁਲ੍ਹ ਗਿਆ
ਠੰਡਾ ਤਵਾ ਹੋ ਗਿਆ ਕਰਤਾਰ ਸਿੰਘਾ ਪਾਣੀ ਵਿਸ਼ੇ ਦਾ ਪੈ ਵਿਚ ਚੁਲ ਗਿਆ

### ਬੰਦੇ ਬਹਾਦਰ ਨੇ ਦੂਜੀ ਜਨਾਨੀ ਕਰਨੀ

ਸਾਧ ਛਡ ਅਜ਼ਾਦਗੀ ਹਰਨ ਵਾਂਗੂੰ ਵਿਚ ਫਾਹੀ ਦੇ ਪੈਰ ਫਸਾ ਬੈਠਾ
ਪਾਪੀ ਕਦਮ ਦੇ ਆਣ ਅਧੀਨ ਹੋਯਾ ਸੋਹਣੀ ਵੇਖ ਕੇ ਰੰਨ ਵਿਆਹ ਬੈਠਾ
ਸਾਰੀ ਉਮਰ ਦੇ ਵਿਚ ਜੋ ਖਟਿਆ ਸੀ ਇਕ ਪੱਲ ਦੇ ਵਿਚ ਰੁੜ੍ਹਾ ਬੈਠਾ
ਵਿਚ ਮੋਹ ਦੇ ਆਣ ਕੇ ਘੂਕ ਸੁਤਾ ਮਾਲ ਘਰ ਦਾ ਸਭ ਲੁਟਾ ਬੈਠਾ
ਪੰਜਾਂ ਠਗਾਂ ਦੇ ਆਇਆ ਸਾਧ ਕਾਬੂ ਜੋ ਪੱਲੇ ਸੀ ਕੁਲ ਲੁਟਾ ਬੈਠਾ
ਕਾਂ ਛਡ ਕੇ ਦੁਧ ਮਲਾਈਆਂ ਨੂੰ ਉੱਡ ਗੰਦਗੀ ਦੇ ਉਤੇ ਜਾ ਬੈਠਾ
ਲਾਲ ਸੁੱਟ ਕੇ ਕੱਚ ਵਿਹਾਝਿਉ ਸੂ ਗਊ ਦੇ ਕੇ ਭੇਡ ਵਟਾ ਬੈਠਾ
ਚੁਕ ਬਿਸਤਰਾ ਸ਼ਾਂਤ ਬੈਰਾਗ ਵਾਲਾ ਸੇਜ ਸੂਲਾਂ ਦੀ ਹੇਠ ਵਿਛਾ ਬੈਠਾ
ਦੁਧ ਡੋਲ੍ਹ ਕੇ ਸਾਧਨਾ ਰੂਪ ਹੱਥੋਂ ਵੇਖੋ ਵਿਸ਼ੇ ਦਾ ਰਿੜਕਣਾ ਪਾ ਬੈਠਾ
ਹੰਸ ਉਡਿਆ ਮਾਨ ਸਰੋਵਰ ਵਿਚੋਂ ਕਾਮ ਦੇਵ ਬਗਲਾ ਓਥੇ ਆ ਬੈਠਾ
ਇਕ ਘੜੀ ਦੇ ਸੁਖ ਦੇ ਕਾਰਨੇ ਜੀ ਜਤ ਸਤ ਦੇ ਤਾਈਂ ਗਵਾ ਬੈਠਾ
ਭੁਲ ਗਿਆ ਜੋ ਸਤਿਗਰਾਂ ਵਾਕ ਕੀਤੇ ਪਾ ਗਲ ਜੰਜਾਲ ਦਾ ਫਾਹ ਬੈਠਾ
ਸਾਰੀ ਉਮਰ ਦਾ ਖਟਿਆ ਦੇ ਸਾਧੂ ਧੀਆਂ ਪੁਤ ਕੁਟੰਬ ਬਣਾ ਬੈਠਾ
ਬੰਦਾ ਮੰਦਾ ਹੋ ਗਿਆ ਕਰਤਾਰ ਸਿੰਘ ਟੰਗ ਵਿਚ ਗ੍ਰਿਹਸਤ ਅੜਾ ਬੈਠਾ

ਬੰਦੇ ਬਹਾਦਰ ਦੇ ਪਿਛੋਂ ਸਿੰਘਾਂ ਨੇ ਰਾਜ ਸੰਭਾਲਣਾ

ਬੰਦਾ ਭੋਗ ਬਿਲਾਸ ਦੇ ਵਿਚ ਰੁਝਾ ਅਗੇ ਸੁਣੋ ਪੰਜਾਬ ਦਾ ਹਾਲ ਯਾਰੋ
ਚੰਬੇ ਵਿਚ ਬੈਠਾ ਆਪ ਕਰੇ ਮੌਜਾਂ ਸਿੰਘਾਂ ਮੁਲਕ ਨੂੰ ਲਿਆ ਸੰਭਾਲ ਯਾਰੋ
ਮੁਸਲਮਾਨ ਡਰਦੇ ਦੜ ਵਟ ਬੈਠੇ ਕਿਤੇ ਕਰਨ ਨ ਕੀਲ ਤੇ ਕਾਲ ਯਾਰੋ
ਨਾਲ ਚੈਨ ਦੇ ਦੇਸ ਆਬਾਦ ਹੋਯਾ ਛੇੜ ਛਾੜ ਦਾ ਨਹੀਂ ਖਿਆਲ ਯਾਰੋ
ਸਿੰਘ ਧਰਮ ਅਦਾਲਤਾਂ ਕਰਨ ਲਗੇ ਖੁਸ਼ੀ ਰਹਿਣ ਅਮੀਰ ਕੰਗਾਲ ਯਾਰੋ
ਜੋਰੀ ਕਿਸੇ ਤੇ ਕਰੇ ਨ ਮੂਲ ਕੋਈ ਦਮ ਕਟਦੇ ਨਾਲ ਸੁਖਾਲ ਯਾਰੋ
ਵਿਚ ਮੁਲਕ ਦੇ ਸੈਂਕੜੇ ਨਵੇਂ ਸਿਰੇ ਥਾਂ ਥਾਂ ਬਣੀ ਧਰਮਸਾਲ ਯਾਰੋ
ਪੰਥ ਖਾਲਸਾ ਖੁਸ਼ੀ ਦੇ ਨਾਲ ਗਜੇ ਨਾਹਰੇ ਮਾਰੇ ਅਕਾਲ ਅਕਾਲ ਯਾਰੋ
ਦੂਖ ਦੇਣ ਕਸੂਰ ਤੋਂ ਬਿਨਾਂ ਨਾਹੀਂ ਹੋਏ ਆਜਜ਼ਾਂ ਦੇ ਪ੍ਰਿਤਪਾਲ ਯਾਰੋ
ਗਊ ਘਾਤ ਦੀ ਕਿਤੇ ਨ ਬਾਤ ਹੋਵੇ ਕੋਈ ਕਰੋ ਤੇ ਦੇਂਵਦਾ ਗਾਲ ਯਾਰੋ
ਸਤਿਯੁਗ ਮੁੜ ਕੇ ਕਲੂ ਕਾਲ ਅੰਦਰ ਸਿੰਘ ਜ਼ਾਹਿਰ ਦੇਣ ਦਿਖਾਲ ਯਾਰੋ
ਹਿੰਦੂ ਦੇਣ ਅਸੀਸ ਕਰਤਾਰ ਸਿੰਘਾ ਵਧੇ ਖਾਲਸਾ, ਤੁਰਕ ਜਵਾਲ ਯਾਰੋ

ਦੇਸ਼ ਦਿਆਂ ਹਿੰਦੂਆਂ ਨੇ ਸ਼ੁਕਰ ਕਰਨਾ

ਹਿੰਦੂ ਆਖਦੇ ਰਾਜ ਰਹੇ ਖਾਲਸੇ ਦਾ ਦੁਖ ਅਸਾਂ ਗਰੀਬਾਂ ਨੂੰ ਰਹੂ ਨਾਹੀਂ
ਰੱਬਾ ਰਹੇ ਬੰਦਾ ਜੁਗਾਂ ਤੀਕ ਜੀਉਂਦਾ ਮਾਰ ਜ਼ਾਲਮਾਂ ਸਾਨੂੰ ਪਾਊ ਨਾਹੀਂ
ਖੁਸ਼ੀ ਨਾਲ ਹੁਣ ਰਹਾਂਗੇ ਘਰਾਂ ਅੰਦਰ ਨਸ਼ਟ ਧਰਮ ਅਸਾਡਾ ਹੁਣ ਹੋਊ ਨਾਹੀਂ
ਨੂੰਹਾਂ ਧੀਆਂ ਦੇ ਦੁਖ ਭੀ ਰਹਿਣਗੇ ਨ ਜੋਰੀ ਕਰ ਕੋਈ ਖੋਹ ਲਊ ਨਾਹੀਂ
ਸਿਰੋਂ ਈਨ ਮੁਹੰਮਦੀ ਦੂਰ ਹੋਸੀ ਕੋਈ ਕਿਸੇ ਤਾਈਂ ਕੁਝ ਕਹੂ ਨਾਹੀਂ
ਅਖੀਂ ਭਰ ਕੇ ਸਵਾਂਗੇ ਨੀਂਦ ਗਾੜੀ ਕੋਈ ਡਰ ਡਰਾਊਗਾ ਹਊ ਨਾਹੀਂ
ਪੂਜਾ ਕਰਾਂਗੇ ਫੇਰ ਹੁਣ ਦੇਉਦਿਆਂ ਦੀ ਮੰਦ੍ਰ ਜ਼ਾਲਮਾਂ ਤੋਂ ਕੋਈ ਢਊ ਨਾਹੀਂ
ਚੋਟੀ ਜੇਜ਼ੀਆ ਭਰਾਂਗੇ ਕਿਸੇ ਦਾ ਨਾ ਉਠ ਦਿਲੀਓਂ ਪਵੇਗਾ ਹਊ ਨਾਹੀਂ
ਵਸ ਕਾਜ਼ੀਆਂ ਦੇ ਹੁਣ ਪਵਾਂਗੇ ਨ ਨਿਤ ਐਹਦੀਆ ਬੂਹੇ ਤੇ ਬਹੂ ਨਾਹੀਂ
ਹੋਯਾ ਧਰਮ ਦਾ ਰਾਜ ਕਰਤਾਰ ਸਿੰਘਾ ਕੋਈ ਮਾਰੇਗਾ ਬਕਰੀ ਗਊ ਨਾਹੀਂ

ਨੰਗੀ ਖਿਚ ਤਲਵਾਰ ਸ਼ਾਹ ਰਖ ਦਿਤੀ ਕੋਈ ਉਠਕੇ ਸਾਹਵੇਂ ਬਲਕਾਰ ਆਵੇ
ਓਹਨੂੰ ਦਿਆਂ ਜਾਗੀਰ ਮੈਂ ਮੂੰਹੋਂ ਮੰਗੀ ਜਿਹੜਾ ਜਾ ਕੇ ਬੰਦੇ ਨੂੰ ਮਾਰ ਆਵੇ
ਦਿਆਂ ਫੌਜ ਮੂੰਹੋਂ ਮੰਗੀ ਉਸ ਤਾਈਂ, ਰਸਦ-ਬਸਦ ਜਿੰਨੀ ਦਰਕਾਰ ਆਵੇ
ਸੂਬਾ ਖਾਨ ਅਮੀਰ ਜੀ ਚਾਹੇ ਜਿਸ ਦਾ ਉਹ ਉਠਕੇ ਵਿਚ ਦਰਬਾਰ ਆਵੇ
ਧੌਣਾਂ ਸੁਟ ਕੇ ਨੀਂਵੀਆਂ ਸਭ ਬੈਠੇ ਬੰਦਾ ਅਜ਼ਲ ਦੀ ਨਜ਼ਰ ਤਲਵਾਰ ਆਵੇ
ਬੀੜਾ ਰਿਹਾ ਉਹ ਪਿਆ ਕਰਤਾਰ ਸਿੰਘਾ ਨਾਹੀਂ ਚੁਕਣੇ ਕੋਈ ਸਰਦਾਰ ਆਵੇ

ਬਾਦਸ਼ਾਹ ਨੇ ਅਸਗਰ ਖਾਂ ਤੁਰਾਨੀ, ਸਮੁੰਦ ਖਾਂ ਸਹਾਰਨ ਪੁਰੀਏ, ਨੂਰ ਖਾਂ ਤੇ ਬਖਸ਼ੀ ਅਸਦੁਲਾ ਖਾਂ ਨੂੰ ਸਿੰਘਾਂ ਵਲ ਫੌਜ ਦੇ ਕੇ ਭੇਜਣਾ

ਅਸਗਰ ਖਾਂ ਤੁਰਾਨੀ ਨੂੰ ਬਾਦਸ਼ਾਹ ਨੇ ਕੀਤਾ ਜੰਗ ਲਈ ਤਯਾਰ ਪਿਆਰ ਦੇ ਕੇ
ਮਾਰ ਸਿੰਘਾਂ ਨੂੰ ਦੇਸ ਤੋਂ ਦੂਰ ਕਰ ਦੇ ਫੌਜ ਚਾੜ੍ਹੀ ਹੈ ਤੇਰਾਂ ਹਜ਼ਾਰ ਦੇ ਕੇ
ਧੌਂਸਾ ਮਾਰ ਕੇ ਚਲਿਆ ਤੁਰਕ ਪੱਠਾ ਮਾਰੋ ਮਾਰ ਕਰਦਾ ਲਲਕਾਰ ਦੇ ਕੇ
()ਸਾਹਰਨਪੁਰੀਆ ਅਗੋਂ ਦੀਨਾ ਬੇਗ ਮਿਲਿਆ ਸ਼ਾਹ ਭੇਜਯਾ ਸੀ ਮਦਦਗਾਰ ਦੇ ਕੇ
ਪਹਿਲੇ ਹੱਥ ਤਰਾਵੜੀ ਖੋਹੀਓ ਨੇ ਸਿੰਘ ਕਢੇ ਉਥੋਂ ਚੰਗੇ ਮਾਰ ਦੇ ਕੇ
ਸੁਰਸਤੀ ਨਦੀ ਕੰਢੇ ਸਿੰਘਾਂ ਮੋਰਚੇ ਆ ਲਾਏ ਬੰਨ੍ਹ ਮੁੜ ਕੇ ਜ਼ੋਰ ਜਾਰ ਦੇ ਕੇ
ਤਿੰਨ ਦਿਨ ਓਥੇ ਵਡਾ ਜੰਗ ਹੋਇਆ ਲੜੇ ਸਿੰਘ ਚੰਗਾ ਬਲਕਾਰ ਦੇ ਕੇ
ਅੰਤ ਉਸ ਥਾਂ ਵੀ ਹਾਰ ਖਾਧੀਓ ਨੇ ਨਠੇ ਲੋਹਗੜ੍ਹੀ ਵਲ ਮੁਹਾਰ ਦੇ ਕੇ
ਬੰਦੇ ਬਾਝ ਗੰਦੇ ਹੋ ਕੇ ਉਠ ਭਜੇ ਭਜ ਗਏ ਪਿਠਾਂ ਸਰਦਾਰ ਦੇ ਕੇ
ਬਧਾ ਜ਼ਾਲਮਾਂ ਨੇ ਲੱਕ ਜ਼ੁਲਮ ਉਤੇ ਬੇੜਾ ਡੋਬਣਾ ਚਾਹੁੰਦੇ ਭਾਰ ਦੇ ਕੇ
ਲਗੇ ਹਿੰਦੂਆਂ ਨੂੰ ਕਰਨ ਕਰਤਾਰ ਸਿੰਘਾ ਤੰਗ ਦੁਖ ਉਹ ਬੇਸ਼ੁਮਾਰ ਦੇ ਕੇ

ਕੋਟ ਅੱਬੂ ਖਾਂ ਦੇ ਪਾਸ ਬੰਦੇ ਬਹਾਦਰ ਦਾ ਸ਼ਾਹੀ ਨਾਲ ਮੁਕਾਬਲਾ

ਬਦਰਦੀਨ ਇਹ ਹਾਲ ਸੁਣਾਂਵਦਾ ਏ ਸ਼ਾਹੀ ਫੌਜ ਆਈ ਬੇਸ਼ੁਮਾਰ ਹੈਸੀ
ਸਿੰਘ ਨਠ ਗਏ ਕਈ ਛਡ ਕਿਲ੍ਹੇ ਬੰਦੇ ਸੁਣ ਖਾਧੀ ਡਾਢੀ ਖਾਰ ਹੈਸੀ
ਆਯਾ ਨਿਕਲ ਪਹਾੜਾਂ ਤੋਂ ਨਾਲ ਗੁਸੇ ਕਠਾ ਕੀਤਾ ਜੋ ਸਿੰਘ ਸਰਦਾਰ ਹੈਸੀ
ਵੀਹ ਹਜ਼ਾਰ ਕੁ ਸਿੰਘ ਹੋ ਗਿਆ ਕਠਾ ਮਰਨਾ ਮਾਰਨਾ ਜਿੰਨਾਂ ਦੀ ਕਾਰ ਹੈਸੀ

() ਮਹਿਤਾ ਬੇਗਮ ਕਿਤਾਬ ਵਿਚ ਬਦਰਦੀਨ ਨੇ ਇਹ ਹਾਲ ਲਿਖਿਆ ਹੈ ।

ਸੁਣੀ ਸ਼ਹਿਰ ਦੇ ਵਿਚ ਕਰਤਾਰ ਸਿੰਘਾ ਪਰੀ ਜਹੀ ਰਹਿੰਦੀ ਇਕ ਨਾਰ ਹੈਸੀ

ਚੰਬੇ ਵਾਲੀ ਨਾਰ ਦੀ ਸਿਫਤ

ਚੰਬੇ ਵਿਚ ਨਾਰੀ ਸੋਹਣੇ ਰੂਪ ਵਾਲੀ ਸਿਫਤ ਹੁਸਨ ਦੀ ਬਾਹਰ ਬਿਆਨ ਵਿਚੋਂ
ਬਾਰਾਂ ਬਰਸ ਦੀ ਉਮਰ ਜਵਾਨ ਨਢੀ ਸਰੂ ਕੱਦ ਲੰਬਾ ਬੋਸਤਾਨ ਵਿਚੋਂ
ਗੋਰਾ ਮੁਖ ਸੋਹਣਾ ਚੰਦ ਚੌਧਵੀਂ ਦਾ ਆਯਾ ਸੱਤਵੇਂ ਠੀਕ ਅਸਮਾਨ ਵਿਚੋਂ
ਹਬਸ਼ੀ ਖਾਲ ਰੁਖਸਾਰ ਦਾ ਮਲ ਬੈਠਾ ਖਿੱਚ ਭਵਾਂ ਤਲਵਾਰ ਮਿਆਨ ਵਿਚੋਂ
ਹਠ ਨਰਮ ਅੰਗੂਰ ਮਸਾਲ ਦੋਵੇਂ ਦਾਣੇ ਦੰਦ ਅਨਾਰ ਸੰਝਾਨ ਵਿਚੋਂ
ਗੱਲ੍ਹਾਂ ਸੇਬ ਕਸ਼ਮੀਰ ਦੇ ਰਸ ਭਰੇ ਪੱਲਕਾਂ ਤਿਖੀਆਂ ਤੀਰ ਕਮਾਨ ਵਿਚੋਂ
ਮੱਥਾ ਗੋਲ ਮਹਿਰਾਬ ਦੀ ਸ਼ਕਲ ਵਾਂਗੂੰ ਚੇਹਰਾ ਦਮਕਦਾ ਹੁਸਨ ਦੀ ਕਾਨ ਵਿਚੋਂ
ਜ਼ੁਲਫਾਂ ਕਾਲੀਆਂ ਟੇਢੀਆਂ ਨਾਗ ਕਾਲੇ ਜ਼ੈਹਰੀ ਗਜ਼ਬ ਦੇ ਡੰਗ ਚਲਾਨ ਵਿਚੋਂ
ਅੱਖਾਂ ਸੋਹਣੀਆਂ ਵਾਂਗ ਮਮੋਲਿਆਂ ਦੇ ਮਿਠੇ ਬੋਲਦੀ ਸੁਖਨ ਜ਼ਬਾਨ ਵਿਚੋਂ
ਹੈਸੀ ਸੋਹਣੀ ਅਪੱਛਰਾ ਉਹ ਆਈ, ਆਈ ਇੰਦ੍ਰ ਦੇ ਚਲ ਦੀਵਾਨ ਵਿਚੋਂ
ਲੰਬੀ ਗੁਤ ਲਮਕੇ ਸ਼ੇਸ਼ਨਾਗ ਵਾਂਗੂੰ ਲੈਂਦੀ ਆਸ਼ਕਾਂ ਦੀ ਕਢ ਜਾਨ ਵਿਚੋਂ
ਸੋਹਣੀ ਧੌਣ ਕਬੂਤਰੀ ਵਾਂਗ ਓਹਦੀ ਠੋਢੀ ਲਏ ਬਦਾਮ ਦੁਕਾਨ ਵਿਚੋਂ
ਛਾਤੀ ਸਾਫ ਸੰਗਮਰਮਰੀ ਫਰਸ਼ ਕੋਲੋਂ ਗੋਲੇ ਉਭਰੇ ਦੋ ਪਿਸਤਾਨ ਵਿਚੋਂ
ਨਰਮ ਸਾਫ ਦੋਵੇਂ ਪੇੜੇ ਮਖਣਾਂ ਦੇ ਸ੍ਰੀ ਫਲ ਨੇ ਆਏ ਮੁਲਤਾਨ ਵਿਚੋਂ
ਨਹੀਂ ਅਗਲੀ ਸਿਫਤ ਦਰਕਾਰ ਏਥੇ ਪੈਰ ਕਢ ਲੈ ਏਸ ਘਮਸਾਨ ਵਿਚੋਂ
ਠਾਠਾਂ ਮਾਰਦਾ ਸ਼ੌਹ ਦਰਯਾ ਅਗੋਂ ਬਚੇ ਕੋਈ ਨ ਓਸ ਤੂਫਾਨ ਵਿਚੋਂ
ਯਾਂ ਉਹ ਪਦਮਨੀ, ਹੰਸਣੀ,ਚਿਤਰਨੀ ਸੀ ਪਰੀ ਉਡ ਗਈ ਪਰਿਸਤਾਨ ਵਿਚੋਂ
ਯਾਂ ਉਹ ਸੰਗਲਾਦੀਪ ਦੀ ਨਾਰ ਹੈਸੀ ਹੋਵੇ ਸਿਫਤ ਨਾਹੀਂ ਦਾਸਤਾਨ ਵਿਚੋਂ
ਏਥੇ ਕਰ ਨ ਸਿਫਤ ਜ਼ਨਾਨੀਆਂ ਦੀ ਤੇਰਾ ਕਿਥੇ ਹੈ ਗਿਆ ਧਿਆਨ ਵਿਚੋਂ
ਦਸ ਅਗਲਾ ਹਾਲ ਕਰਤਾਰ ਸਿੰਘਾ ਕੀਹ ਫਾਇਦਾ ਸਿਰ ਖਪਾਨ ਵਿਚੋਂ

ਵਾਕ ਕਵੀ

ਇਹ ਹੁਸਨ ਜਾਦੂ ਬੜੇ ਕਾਰ ਦਾ ਏ ਬੰਦਾ ਦੇਖ ਕੇ ਰੂਪ ਨੂੰ ਭੁਲ ਗਿਆ
ਨਾਰੀ ਵੇਂਹਦਿਆਂ ਸਾਰ ਹੋ ਮੋਹਤ ਗਿਆ ਸਾਰਾ ਗਯਾਨ ਧਯਾਨ ਹੀ ਭੁਲ ਗਿਆ

ਪੈਦਲ ਉਠ ਭੱਜਾ ਵੜਿਆ ਜੰਗਲੀਂ ਜਾ ਅੱਗੋਂ ਰਾਹ ਦਾ ਪਤਾ ਨਾ ਕਾ ਬੇਲੀ
ਬਦਲ ਗਜਦਾ ਪਿਆ ਅੰਧੇਰ ਡਾਢਾ ਕਈ ਵਾਰ ਡਿੱਗਾ ਠੇਡੇ ਖਾ ਬੇਲੀ
ਜ਼ਖਮ ਭਿਜ ਸਰੀਰ ਦੇ ਗਏ ਆਕੜ ਭੁਖ ਪੇਟ ਦੀ ਰਹੀ ਸਤਾ ਬੇਲੀ
ਪਿਛੋਂ ਵੈਰੀਆਂ ਦਾ ਡਰ ਲਗਾ ਹੋਇਆ ਓਹਵੀ ਆਂਵਦੇ ਪੈਰ ਉਠਾ ਬਲੀ
ਅਗੋਂ ਰਾਹ ਖਹਿੜੇ ਦਾ ਨਾ ਪਤਾ ਕੋਈ ਜਾਵੇ ਪ੍ਰਦੇਸੀ ਕੇਹੜੇ ਦਾ ਬੇਲੀ
ਬਿਜਲੀ ਚਮਕਦੀ ਤੇ ਕੁਝ ਨਜ਼ਰ ਆਉਂਦਾ ਬਣੀ ਔਖੀ ਹੈ ਬੰਦੇ ਦੇ ਭਾ ਬੇਲੀ
ਪਰ ਮਰਦ ਨੇ ਹੌਂਸਲਾ ਹਾਰਿਆ ਨਾ ਡਾਢੇ ਦੁਖ ਨੂੰ ਰਿਹਾ ਨਿਭਾ ਬੇਲ
ਬਲਦੀ ਅੱਗ ਇਕ ਜਗਾ ਤੇ ਨਜ਼ਰ ਆਈ ਓਧਰ ਚਲਿਆ ਆਸ ਰਖਾ ਬੇਲੀ
ਉਥੇ ਜਾ ਡਿਠਾ ਇਕ ਖੂਹ ਅਗੇ ਰਾਖਾ ਖੇਤ ਬੈਠਾ ਕੁਲੀ ਪਾ ਬੇਲੀ
ਨਾਮ ਓਸ ਦਾ ਭੀ ਬਦਰਦੀਨ ਹੈਸੀ ਨੈਨਾਂ ਓਸ ਦੀ ਤੀਵੀਂ ਸੁਣਾ ਬੇਲੀ
ਬੰਦੇ ਜਾ ਓਹਨਾਂ ਨੂੰ ਸਵਾਲ ਪਾਯਾ ਥਾਂ ਦਿਹੋ ਲਾਂ ਰਾਤ ਲੰਘਾ ਬੇਲੀ
ਉਨ੍ਹਾਂ ਸਮਝਿਆ ਤੁਰਕ ਕੋਈ ਨਠਾ ਹੋਇਆ ਆਯਾ ਸਿੰਘਾਂ ਤੋਂ ਜਾਨ ਬਚਾ ਬੇਲੀ
ਦਿਤਾ ਕਪੜਾ ਉਹਨਾਂ ਬਿਠਾ ਲਿਆ ਬੈਠ ਗਿਆ ਬੰਦਾ ਮੂਹ ਛਪਾ ਬੇਲੀ
ਥੋਹੜਾ ਚਿਰ ਜਾ ਬੈਠ ਆਰਾਮ ਲਿਆ ਵੈਰੀ ਢੂੰਡਦੇ ਗਏ ਉਥੇ ਆ ਬੇਲੀ
ਬੰਦੇ ਆਖਿਆ ਸੁਣ ਲੈ ਬਦਰਦੀਨਾ ਵੈਰੀ ਆ ਗਏ ਲੈ ਲੁਕਾ ਬੇਲੀ
ਉਹਨਾਂ ਚਰਸ ਦੇ ਵਿਚ ਬਿਠਾਲ ਕੇ ਜੀ ਦਿਤਾ ਖੂਹ ਦੇ ਵਿਚ ਲਮਕਾ ਬੇਲੀ
ਏਨੇ ਚਿਰ ਨੂੰ ਆ ਅਸਵਾਰ ਗਏ ਉਸ ਰਾਖੇ ਨੂੰ ਕਿਹਾ ਸੁਣਾ ਬੇਲੀ
ਏਧਰ ਦੀਨ ਇਸਲਾਮ ਦਾ ਵੈਰੀ ਆਇਆ ਦਿਤੇ ਜਿਸ ਨੇ ਤੁਰਕ ਖਪਾ ਬੇਲੀ
ਏਹ ਸੁਣ ਕੇ ਉਸ ਨੂੰ ਜੋਸ਼ ਆਇਆ ਆਓ ਆਖਦਾ ਦਿਆਂ ਫੜਾ ਬੇਲੀ
ਤੀਵੀਂ ਰਹੀਂ ਬਥੇਰਾ ਹੀ ਰੋਕਦੀ ਜੀ ਏਹ ਈਮਾਨ ਨਾਹੀਂ ਮੁੜ ਜਾ ਬੇਲੀ
ਸ਼ਰਨ ਆਏ ਦੇ ਨਾਲ ਨਾ ਦਗਾ ਕਰੀਂ ਬਦਲਾ ਲਊਗਾ ਪਾਕ ਖੁਦਾ ਬੇਲੀ
ਪਰ ਰੋਕਿਆ ਰਿਹਾ ਨਾ ਮੁਸਲਾ ਉਹ ਸਾਰੀ ਵਾਰਤਾ ਦੇ ਸੁਣਾ ਬੇਲੀ
ਉਹਨਾਂ ਜਾ ਕੇ ਖੂਹ ਨੂੰ ਘੇਰ ਲਿਆ ਚਰਸਾ ਦੇਖਿਆ ਬਾਹਰ ਕਢਾ ਬੇਲੀ
ਖਾਲੀ ਪਿਆ ਨ ਉਸਦੇ ਵਿਚ ਬੰਦਾ ਕਾਲੀ ਰਾਤ ਨਿਗ੍ਹਾ ਨਾਹੀਂ ਆ ਬੇਲੀ
ਵਿਚ ਖੂਹ ਦੇ ਬੋਹੜ ਦੀਆਂ ਜੜ੍ਹਾਂ ਹੈਸਨ ਲਮਕ ਰਿਹਾ ਹੱਥ ਪੈਰ ਅੜਾ ਬੇਲੀ

ਪੱਥਰ ਇੱਟਾਂ ਰਹੇ ਮਾਰ ਕਰਤਾਰ ਸਿੰਘਾ ਕਈ ਵਜੀਆਂ ਬੰਦੇ ਨੂੰ ਜਾ ਬੇਲੀ

ਤਥਾ

ਪਤਾ ਵਿਚ ਹਨੇਰੇ ਨ ਲਗਿਓ ਨੇ ਇੱਟਾਂ ਮਾਰ ਥੱਕੇ ਜ਼ੋਰ ਲਾ ਕੇ ਜੀ
ਫੇਰ ਠਹਿਰੀ ਸਲਾਹ ਮਸਾਲ ਬਾਲੋ ਭਜੋ ਪਿੰਡ ਥੀਂ ਤੇਲ ਲਿਆ ਕੇ ਜੀ
ਇਕ ਤੇਲ ਨੂੰ ਗਿਆ ਤੇ ਹੋਰ ਸਾਰੇ ਬੈਠੇ ਕੂਲੀ ਵਿਚ ਹੁਕਾ ਰਸਾ ਕੇ ਜੀ
ਬੰਦੇ ਦੇਖਿਆ ਲਗਾ ਏਵੇ ਹਲ ਚੰਗਾ ਨਿਕਲ ਭੱਜਾ ਫਿਰ ਕਦਮ ਉਠਾ ਕੇ ਜੀ
ਤਿੰਨ ਕੋਹ ਭਜਾ ਜ਼ਖਮਾਂ ਤੰਗ ਕੀਤਾ ਦਿਲ ਘਟ ਗਿਆ ਘਬਰਾ ਕੇ ਜੀ
ਅਗੇ ਹੋਰ ਰਾਖਾ ਇਕ ਵੇਖਿਓ ਸੂ ਬੈਠਾ ਖੇਤ ਕੰਢੇ ਝੁਗੀ ਪਾ ਕੇ ਜੀ
ਉਥੇ ਗਏ ਨੂੰ ਓਸ ਨ ਵੜਨ ਦਿਤਾ ਗਾਲ੍ਹਾਂ ਕਢੀਆਂ ਖੂਬ ਸੁਣਾ ਕੇ ਜੀ
ਬੰਦੇ ਖਿਚ ਤਲਵਾਰ ਦੋ ਧੜ ਕੀਤੇ ਸੌਂ ਗਿਆ ਜੁਲਾ ਉੱਤੇ ਪਾ ਕੇ ਜੀ
ਆਇਆ ਨਿੱਘ ਤੇ ਸੁਤੇ ਨੂੰ ਦਿਨ ਚੜ੍ਹਿਆ ਦੂਜੇ ਜਟ ਡਿਠਾ ਸੁਤਾ ਆ ਕੇ ਜੀ
ਨਾਲੇ ਵੇਖਿਆ ਭਾਈ ਦੇ ਹੋਏ ਟੋਟੇ ਰੌਲਾ ਪਾਣ ਲੱਗਾ ਬਾਂਹ ਉਠਾ ਕੇ ਜੀ
ਆਈ ਬੰਦੇ ਨੂੰ ਜਾਗ ਸ਼ਤਾਬ ਉਸ ਨੂੰ ਦੋ ਧੜ ਕੀਤੇ ਤੇਗ ਵਾਹ ਕੇ ਜੀ
ਭੂਰਾ ਉਨ੍ਹਾਂ ਦਾ ਲੈ ਝੰਬ ਮਾਰਿਆ ਸੁ ਮੋਢੇ ਪਲੰਘ ਦੇ ਤਾਈਂ ਟਿਕਾ ਕੇ ਜੀ
ਵਿਚ ਸੰਘਣੇ ਜੰਗਲਾਂ ਜਾ ਵੜਿਆ ਭੇਖ ਜਟ ਦਾ ਠੀਕ ਬਣਾ ਕੇ ਜੀ
ਪਿੰਡ ਹਿੰਦੂਆਂ ਦੇ ਵਿਚੋਂ ਵਿਚ ਹੁੰਦਾ ਦੁਖ ਸਹਿ ਤੇ ਜਾਨ ਬਚਾ ਕੇ ਜੀ
ਪਹੁੰਚ ਦਸਵੇਂ ਦਿਨ ਜਾ ਲੋਹਗੜ੍ਹੀ ਮਿਲਿਆ ਸਿੰਘਾਂ ਨੂੰ ਸ਼ੁਕਰ ਮਨਾ ਕੇ ਜੀ
ਰਾਜ਼ੀ ਹੋ ਗਿਆ ਫੇਰ ਕਰਤਾਰ ਸਿੰਘਾ ਮਲ੍ਹਮ ਪਟੀ ਜ਼ਖਮਾਂ ਉਤੇ ਲਾ ਕੇ ਜੀ

ਦੇਸ ਵਿਚ ਫੇਰ ਰੌਲਾ ਪੈਣ ਤੇ ਬਾਦਸ਼ਾਹ ਨੇ ਬੀੜਾ ਰਖਣਾ

ਗਿਆ ਖੁਸ ਜਦੋਂ ਮੁਲਕ ਖਾਲਸੇ ਤੋਂ ਮੁਸਲਮਾਨ ਫਿਰ ਸ਼ੋਰ ਮਚਾਨ ਲਗੇ
ਮੁੜ ਹਿੰਦੂਆਂ ਦੇ ਉਤੇ ਬਣੀ ਔਖੀ ਪਾਪੀ ਕਰ ਕੇ ਪਾਪ ਸਤਾਨ ਲਗੇ
ਖੂਹਾਂ ਬਾਉਲੀਆਂ ਵਿਚ ਤਲਾਬ ਢਾਬਾਂ ਗਊਆਂ ਮਾਰਕੇ ਮਾਸ ਸੁਟਾਨ ਲਗੇ
ਬਹੂ ਬੇਟੀਆਂ ਖੋਹ ਕੇ ਹਿੰਦੂਆਂ ਨੂੰ ਜ਼ੋਰੀਂ ਆਪਣੀ ਘਰੀਂ ਵਸਾਨ ਲਗੇ
ਦੀਵਾ ਆਟੇ ਦਾ ਆਖਦੇ ਹਿੰਦੂਆਂ ਨੂੰ ਅੰਦਰ ਚੂਹੇ ਕਾਂ ਬਾਹਰ ਪੈ ਖਾਨ ਲਗੇ
ਪੇਸ਼ ਜਾਏ ਨਾ ਕਿਤੇ ਵਿਚਾਰਿਆਂ ਦੀ ਹਾਏ ਹਾਏ ਕਰ ਕੁਰਲਾਨ ਲਗੇ

ਮੰਦਾ ਹਾਲ ਜਦੋਂ ਡਿਠਾ ਹਿੰਦੂਆਂ ਦਾ ਸਿੰਘ ਫੇਰ ਕਚੀਚੀਆਂ ਖਾਣ ਲਗੇ
ਨਿਤ ਖਾਲਸਾ ਪਰਉਪਕਾਰ ਉੱਤੇ ਰਾਜ਼ੀ ਹੈ ਉਪਕਾਰ ਕਮਾਨ ਲਗੇ
ਮੁਖ ਧਰਮ ਉਪਕਾਰ ਹੈ ਖਾਲਸੇ ਦਾ ਦੁਖ ਦੁਖੀਆਂ ਦੇਖ ਵੰਡਾਨ ਲਗੇ
ਜਿਵੇਂ ਤੁਰਕ ਸਤਾਉਂਦੇ ਹਿੰਦੂਆਂ ਨੂੰ ਸਿੰਘ ਮੋਮਨਾਂ ਤਾਈਂ ਸਤਾਨ ਲਗੇ
ਓਹੋ ਫੇਰ ਰੌਲਾ ਪਿਆ ਦੇਸ ਅੰਦਰ ਮੁਸਲਮਾਨ ਸ਼ਕਾਇਤ ਸੁਨਾਨ ਲਗੇ
ਕਠੇ ਹੋ ਕੇ ਬਾਦਸ਼ਾਹ ਪਾਸ ਗਏ ਮੁੜ ਚੀਕ ਚਿਹਾੜਾ ਪਾਨ ਲਗੇ
ਸ਼ਾਹ ਜੀਉਨ ਨ ਦੇਂਵਦੇ ਸਿੰਘ ਸਾਨੂੰ ਜੜ੍ਹਾਂ ਸਾਡੀਆਂ ਪੁਟ ਮੁਕਾਨ ਲਗੇ
ਦੜ ਵਟ ਕੇ ਚੁਪ ਕਰ ਰਿਹੋਂ ਤੂੰ ਭੀ ਸਿੰਘ ਦੀਨ ਇਸਲਾਮ ਗਵਾਨ ਲਗੇ
ਬਾਦਸ਼ਾਹ ਨੇ ਖਾ ਕੇ ਫੇਰ ਗੁੱਸਾ ਬੀੜਾ ਰਖਿਆ ਵਿਚ ਦੀਵਾਨ ਲਗੇ
ਅਗ੍ਹਾਂ ਹੋ ਕੇ ਕਿਸੇ ਨ ਹੱਥ ਪਾਇਆ ਵਿਚ ਗੋਡਿਆਂ ਮੂੰਹ ਛਪਾਨ ਲਗੇ
ਬੰਦਾ ਦਿਸਦਾ ਸਾਹਮਣੇ ਕਾਲ ਵਾਂਗੂੰ ਚੁਪ ਕਰ ਕੇ ਝਟ ਟਪਾਨ ਲਗੇ
ਬੜੇ ਬੜੇ ਅਮੀਰ ਕਰਤਾਰ ਸਿੰਘਾ, ਵਾਂਗੂੰ ਘੁਘੂਆਂ ਮੂੰਹ ਭਵਾਨ ਲਗੇ

ਭਰੇ ਦੀਵਾਨ ਵਿਚੋਂ ਕਿਸੇ ਨੇ ਬੀੜਾ ਨਾ ਚੁਕਣਾ ਤੇ ਬਾਦਸ਼ਾਹ ਨੇ ਗੁਸਾ ਖਾ ਕੇ ਬੋਲੀ ਮਾਰਨੀ

ਬੜੇ ਬੜੇ ਅਮੀਰ ਵਜ਼ੀਰ ਬੈਠੇ ਕਿਸੇ ਚੁਕਿਆ ਨਹੀਂ ਤਲਵਾਰ ਤਾਈਂ
ਬੀੜਾ ਚੁਕ ਲੜੇ ਜਾ ਕੇ ਨਾਲ ਬੰਦੇ ਉਠੀ ਦਿਲੋਂ ਨ ਕਿਸੇ ਸਰਦਾਰ ਤਾਈਂ
ਬਾਦਸ਼ਾਹ ਗੁਸੇ ਵਿਚ ਲਾਲ ਹੋਯਾ ਤਾਨ੍ਹਾ ਮਾਰਿਆ ਭਰੇ ਦਰਬਾਰ ਤਾਈਂ
ਦਸ ਪੰਜ ਤੇ ਵੀਹ ਹਜ਼ਾਰੀ ਬੈਠੇ ਲੁਟ ਖਾਂਦੇ ਓ ਨਿਤ ਸਰਕਾਰ ਤਾਈਂ
ਨਾਂ ਜੰਗ ਦਾ ਸੁਣ ਕੇ ਚੁਪ ਹੋਏ ਸ਼ਰਮ ਆਈ ਨ ਕਿਸੇ ਗਵਾਰ ਤਾਈਂ
ਜਾਓ ਪਾ ਕੇ ਵੰਙਾਂ ਪੀੜੇ ਡਾਹ ਬੈਠੋ ਕਾਹਨੂੰ ਚੁਕਿਆ ਹਾਲ ਪੁਕਾਰ ਤਾਈਂ
ਖਾਏ ਖੈਰਾ ਤੇ ਫਾਟੀਏ ਫਮ ਜੁੰਮਾਂ ਕਟੇ ਤੁਸਾਂ ਥਾਂ ਕੌਣ ਵਿਗਾਰ ਤਾਈਂ
ਮੈਂ ਜਾ ਕੇ ਜੰਗ ਮੈਦਾਨ ਲੜਾਂ ਤੁਸੀਂ ਬੈਠ ਕੇ ਲਵੋ ਬਹਾਰ ਤਾਈਂ
ਗੁਸਾ ਖਾ ਕੇ ਸਦਿਆ ਸ਼ਾਹਜ਼ਾਦਾ ਸਿਰ ਚੁੰਮਿਆ ਦੇ ਪਿਆਰ ਤਾਈਂ
ਜੰਗੀ ਫੌਜ ਦੇ ਨਾਲ ਕਰਤਾਰ ਸਿੰਘਾ ਸ਼ਾਹ ਟੋਰ ਦਿਤਾ ਜਹਾਂਦਾਰ ਤਾਈਂ

### ਸ਼ਾਹਜ਼ਾਦੇ ਰਫੀਹਉੱਲ ਮੁਅੱਜ਼ਮ ਦੀ ਬੰਦੇ ਬਹਾਦਰ ਉਤੇ ਚੜ੍ਹਾਈ

ਖਾਨਖਾਨਾ ਵਜ਼ੀਰ ਦਾ ਪੁੱਤ ਵਡਾ ਅਸਦਾ ਖਾਂ ਬਖਸ਼ੀ ਜੀਦਾ ਨਾਮ ਅੜਿਆ
ਸ਼ਹਾਬਦੀਨ ਸ਼ਾਹਜ਼ਾਦੇ ਦੇ ਨਾਲ ਕੀਤਾ ਏਨ੍ਹਾਂ ਉੱਠ ਪੰਜਾਬ ਦਾ ਰਾਹ ਫੜਿਆ
ਨਾਲ ਕਈ ਰਾਜੇ ਰਾਜਪੂਤ ਲੈ ਕੇ ਧੌਂਸਾ ਮਾਰ ਕੇ ਹੋ ਹੁਸ਼ਿਆਰ ਚੜਿਆ
ਲੈ ਕੇ ਤੋਪਖਾਨੇ ਨਾਲ ਫੌਜ ਜੰਗੀ ਝਟ ਵਿਚ ਤਰਾਵੜੀ ਆਨ ਵੜਿਆ
ਅਗੋਂ ਸਿੰਘ ਭੀ ਸ਼ੇਰ ਦੇ ਵਾਂਗੂੰ ਪੈ ਗਏ ਇਕ ਦੂਸਰਾ ਤੋੜਕੇ ਜਾਨ ਲੜਿਆ
ਤੋਪਾਂ ਮਾਰ ਸ਼ਾਹਜ਼ਾਦੇ ਨ ਗੁਮਰ ਤੋੜੇ ਸਿੰਘ ਸੌ ਕੁ ਵਿਚ ਮੈਦਾਨ ਝੜਿਆ
ਤੋਪ ਖਾਨਿਆਂ ਤਬਕ ਉਡਾ ਦਿਤੇ ਆਨ ਖਾਲਸਾ ਵਖਤ ਦੇ ਮੂੰਹ ਫੜਿਆ
ਛਡ ਕਿਲ੍ਹਾ ਨਠੇ ਆਪੋ ਧਾਪ ਸਾਰੇ ਪਈ ਭਾਂਜ ਨਾ ਸਾਮ੍ਹਣੇ ਕੋਈ ਲੜਿਆ
ਸਿੰਘ ਆਉਂਦੇ ਵਲ ਪੰਜਾਬ ਨਠੇ ਫੌਜ ਬਾਦਸ਼ਾਹੀ ਪਿਛੋਂ ਖੋਜ ਫੜਿਆ
ਚੰਬੇ ਬੈਠਿਆਂ ਏਹ ਕਰਤਾਰ ਸਿੰਘਾ ਬੰਦੇ ਪਾਸ ਬੀਰਾਂ ਸਾਰਾ ਹਾਲ ਖੜਿਆ

### ਬੰਦੇ ਬਹਾਦਰ ਨੇ ਚੰਬਿਓ ਆਣ ਕੇ ਸਿੰਘਾਂ ਦੀ ਮਦਦ ਕਰਨੀ

ਜਦੋਂ ਬੰਦੇ ਨੂੰ ਜਾ ਕੇ ਸਾਰ ਹੋਈ ਫੌਜਾਂ ਬਾਦਸ਼ਾਹੀ ਮੁੜ ਆਈਆਂ ਨੇ
ਝਟ ਸੁਣਦਿਆਂ ਸਾਰ ਤਯਾਰ ਹੋਯਾ ਵਾਗਾਂ ਵਲ ਪੰਜਾਬ ਦੇ ਚਾਈਆਂ ਨੇ
ਵਾਂਗ ਸ਼ੇਰ ਪਹਾੜ ਤੋਂ ਹੇਠਾਂ ਆਇਆ ਪਈਆਂ ਦੇਸ ਦੇ ਵਿਚ ਦੁਹਾਈਆਂ ਨੇ
ਕਠਾ ਹੋ ਕੇ ਖਾਲਸਾ ਆਣ ਮਿਲਯਾ ਫਤ੍ਹਾ ਵਾਹਿਗੁਰੂ ਗਜ ਗਜਾਈਆਂ ਨੇ
ਕਿਲ੍ਹਾ ਕਾਇਮ ਸਰ੍ਹੰਦ ਦਾ ਆਣ ਕੀਤਾ ਨਠ ਗਿਆ ਵਜ਼ੀਰ ਕਰ ਧਾਈਆਂ ਨੇ
ਸਿਕਾ ਗੋਲੀ ਬਾਰੂਦ ਤਿਆਰ ਕੀਤਾ ਤੋਪਾਂ ਮੋਰਚੀਂ ਚੁਕ ਚੜਾਈਆਂ ਨੇ
ਝਟ ਪਟ ਦਵਾਲੀਓਂ ਸਦ ਫੌਜਾਂ ਵਿਚ ਕਿਲ੍ਹੇ ਦੇ ਜਮ੍ਹਾਂ ਕਰਾਈਆਂ ਨੇ
ਸ਼ਾਹਜ਼ਾਦੇ ਸਹਾਰਨ ਬੂੜੀਓਂ ਹੈ ਤੋਪਾਂ ਆਣ ਸਰਹੰਦ ਨੂੰ ਡਾਹੀਆਂ ਨੇ
ਦੋਹਾਂ ਪਾਸਿਆਂ ਤੋਂ ਗੋਲੀ ਵਰ੍ਹਨ ਲੱਗੀ ਪਈਆਂ ਗਾੜੀਆਂ ਆਨ ਲੜਾਈਆਂ ਨੇ
ਗੜਾ ਗੜ ਗਜੇ ਕਾਲੀ ਕਾਲ ਵਾਂਗੂ ਫੜ ਧਮਕ ਕੇ ਨੀਂਹਾਂ ਹਲਾਈਆਂ ਨੇ
ਬਾਹਰੋਂ ਜ਼ੋਰ ਦੇ ਮੁਗਲ ਪਠਾਣ ਲੜਦੇ ਫੌਜਾਂ ਕਿਲ੍ਹੇ ਤੇ ਆਣ ਝੁਕਾਈਆਂ ਨੇ
ਸਿੰਘ ਅੰਦਰੋਂ ਤੋੜਕੇ ਲੜਨ ਜਾਨਾਂ ਫੌਜਾਂ ਮਾਰ ਕੇ ਪਿਛਾਂ ਪਰਤਾਈਆਂ ਨੇ
ਬਾਹਰ ਲੋਥ ਉਤੇ ਚੜ੍ਹ ਲੋਥ ਗਈ ਸਿੰਘਾਂ ਕੀਤੀਆਂ ਮਾਰ ਘਬਰਾਈਆਂ ਨੇ

ਪੇਸ਼ ਤੁਰਕ ਦੀ ਕੁਝ ਨ ਮੂਲ ਚਲੇ ਫੌਜਾਂ ਆਣ ਦਿਲੋਂ ਘਬਰਾਈਆਂ ਨੇ
ਤੁਰਕ ਵਿਚਲੇ ਸਿੰਘਾਂ ਦੇ ਹੋਏ ਮਾਰੂ ਬੰਦੇ ਲਖ ਲਈਆਂ ਚਤਰਾਈਆਂ ਨੇ
ਕਠੇ ਕਰ ਸਰਦਾਰਾਂ ਨੂੰ ਦਸ ਦਿਤਾ ਲੋਕ ਕਰਨ ਜੋ ਬੈਠ ਸਲਾਹੀਆਂ ਨੇ
ਕਿਲ੍ਹਾ ਛਡ ਜਾਣਾ ਚੰਗਾ ਸਮਝ ਬੰਦੇ ਫੌਜਾਂ ਸਾਰੀਆਂ ਬਾਹਰ ਕਢਾਈਆਂ ਨੇ
ਲੋਹਗੜ੍ਹੀ ਦੇ ਵਲ ਕਰਤਾਰ ਸਿੰਘਾ ਚਲੇ ਖਾਲਸੇ ਕਰ ਕੇ ਧਾਈਆਂ ਨੇ

ਲੋਹਗੜ੍ਹੀ ਦਾ ਪਤਾ

ਸਤ ਅਠ ਕੋਹ ਲਾਂਭੇ ਸਢੌਰਿਓਂ ਸੀ ਪੱਕਾ ਕਿਲ੍ਹਾ ਉਹ ਸਿਰ ਪਹਾੜ ਉਤੇ
ਮੁਫਲਸ ਖਾਂ ਪਠਾਣ ਬਨਾਯਾ ਸੀ ਬਿਖੜਾ ਜਗ੍ਹਾ ਨਾਹਨੇਸ ਦੀ ਆੜ ਉਤੇ
ਮੁਫਲਸਗੜ੍ਹ ਓਹਦਾ ਪਹਿਲਾ ਨਾਮ ਹੈਸੀ ਸਠ ਕੋਹ ਚੌਫੇਰੇ ਉਜਾੜ ਉਤੇ
ਬੰਦੇ ਪਹਿਲੇ ਉਸ ਨੂੰ ਸਾਂਭਿਆ ਸੀ ਦੇਖ ਥਾਂ ਚੰਗੀ ਬਣੀ ਮਾਰ ਉਤੇ
ਲੋਹਗੜ੍ਹ ਸਿੰਘਾਂ ਓਹਦਾ ਨਾਮ ਧਰਿਆ ਕੀਤਾ ਖੂਬ ਪੱਕਾ ਤੋਪਾਂ ਚਾੜ੍ਹ ਉਤੇ
ਹੋਰ ਜੰਗ ਦੇ ਸਾਜ਼ ਸਾਮਾਨ ਕਈ ਜਮ੍ਹਾਂ ਰਖੇ ਸੀ ਬੇਸ਼ੁਮਾਰ ਉਤੇ
ਬੰਦਾ ਲੈ ਫੌਜਾਂ ਓਥੇ ਜਾ ਵੜਿਆ ਬੰਨ੍ਹ ਮੋਰਚੇ ਹੋਏ ਤਿਆਰ ਉਤੇ
ਸ਼ਾਹਜ਼ਾਦਾ ਭੀ ਮਗਰ ਕਰਤਾਰ ਸਿੰਘਾ ਬਾਜ਼ ਚਲਿਆ ਜਿਵੇਂ ਸ਼ਿਕਾਰ ਉਤੇ

ਸ਼ਾਹਜ਼ਾਦੇ ਨੂੰ ਬੰਦੇ ਬਹਾਦਰ ਦਾ ਪਿਛਾ ਕਰਨ ਤੋਂ ਦਨਾਵਾਂ ਨੇ ਰੋਕਣਾ

ਪੁਤ ਬਾਦਸ਼ਾਹ ਦਾ ਲਗਾ ਮਗਰ ਬੰਦੇ ਲੋਕਾਂ ਰੋਕਿਆ ਅਗਾਂ ਤੂੰ ਜਾ ਨਾਹੀਂ
ਕਹਯਾ ਦਨਾਵਾਂ ਸੁਣ ਤੂੰ ਸ਼ਾਹਜ਼ਾਦੇ ਪਿਛਾ ਕਰਨ ਦੀ ਰਖ ਸਲਾਹ ਨਾਹੀਂ
ਏਸ ਭਲ ਦੇ ਤਾਈਂ ਪਚਾ ਲੈ ਤੂੰ ਪਿਛੇ ਸਿੰਘਾਂ ਦੇ ਕਦਮ ਉਠਾ ਨਾਹੀਂ
ਜਿੰਦ ਲੈ ਕੇ ਦਿਲੀ ਨੂੰ ਚਲਾ ਜਾਹ ਤੂੰ ਤੈਥੋਂ ਫੜੀਦੀ ਉਹ ਬਲਾ ਨਾਹੀਂ
ਏਥੋਂ ਖਚਰ ਪੁਣਾ ਕਰ ਨਠ ਗਿਆ ਤੈਥੋਂ ਗਿਆ ਸ਼ਿਕਸਤ ਉਹ ਖਾ ਨਾਹੀਂ
ਨਿਤ ਤਾਬਿਆ ਉਸ ਦੀ ਬੀਰ ਰਹਿੰਦੇ ਮਤਾਂ ਦੇ ਤੈਨੂੰ ਮਰਵਾ ਨਾਹੀਂ
ਹੈਸੀ ਸ਼ਾਹਜ਼ਾਦਾ ਵਿਚ ਜ਼ੋਰ ਆਯਾ ਅਗੋਂ ਆਖਦਾ ਕੁਝ ਪਰਵਾਹ ਨਾਹੀਂ
ਮੁੜਾਂ ਕਦੇ ਨ ਪਿਛ੍ਹਾਂ ਕਰਤਾਰ ਸਿੰਘਾ ਬੰਦਾ ਸ਼ੇਰ ਮੂੰਹ ਲਏਗਾ ਪਾ ਨਾਹੀਂ

*ਰਫੀਉਲ ਮੁਅੱਜ਼ਮ ਸ਼ਾਹਜ਼ਾਦੇ ਨੇ ਲੋਹਗੜ੍ਹੀ ਤੋਂ ਭਾਂਜ ਖਾ ਕੇ ਦਿੱਲੀ ਨੂੰ ਨੱਠ ਜਾਣਾ

ਬੰਦੇ ਜਾ ਲੋਹਗੜ੍ਹੀ ਨੂੰ ਕਾਇਮ ਕੀਤਾ ਜਮ੍ਹਾਂ ਕੁਲ ਅਸਬਾਬ ਕਰਾਯਾ ਏ
ਮਾਰੋ ਮਾਰ ਕਰਦਾ ਪੁਜਾ ਸ਼ਾਹਜ਼ਾਦਾ ਫੌਜਾਂ ਚਹੁੰ ਪਾਸੀਂ ਘੇਰਾ ਪਾਯਾ ਏ
ਨਾਹਨੇਸ ਨੂੰ ਜ਼ੋਰ ਦੇ ਸ਼ਾਹਜ਼ਾਦੇ ਮਦਦ ਆਪਣੀ ਲਈ ਮੰਗਾਯਾ ਏ
ਦੋਹਾਂ ਪਾਸਿਆਂ ਥੀਂ ਉਹਨੂੰ ਬਣੀ ਔਖੀ ਆਖਰ ਹੋ ਲਾਚਾਰ ਉਹ ਆਯਾ ਏ
ਕਿਲ੍ਹਾ ਘੇਰ ਬਾਹਰੋਂ ਰਸਦ ਬੰਦ ਕੀਤੀ ਜਾਣਾ ਆਵਣਾ ਸਭ ਹਟਾਯਾ ਏ
ਬੰਦਾ ਖਾ ਗੁਸਾ ਰਾਤੀਂ ਮਾਰ ਛਾਪਾ ਨਾਹਨੇਸ ਦਾ ਦੇਸ ਲੁਟਾਯਾ ਏ
ਸਿੰਘ ਕਿਲ੍ਹੇ ਦੇ ਆਸਰੇ ਲੜਨ ਚੰਗੇ ਡਰ ਬਾਹਰ ਦਾ ਦਿਲੋਂ ਭੁਲਾਯਾ ਏ
ਬਾਹਰੋਂ ਪੇਸ਼ ਨ ਉਹਨਾਂ ਦੀ ਕੁਝ ਜਾਂਦੀ ਦਿਲੋਂ ਸ਼ਾਹਜ਼ਾਦਾ ਘਬਰਾਯਾ ਏ
ਗੋਲੀ ਤੀਰ ਪੈਂਦੇ ਉਤੋਂ ਮੀਹ ਵਾਂਗੂੰ ਸਿੰਘਾਂ ਫੌਜ ਨੂੰ ਮਾਰ ਮੁਕਾਯਾ ਏ
ਕਿਲ੍ਹਾ ਸਿਰ ਪਹਾੜ ਤੇ ਹੋਣ ਕਰ ਕੇ ਗੁਰੂ ਤੋਪਾਂ ਦੇ ਮੂੰਹੋਂ ਬਚਾਯਾ ਏ
ਕਿਲ੍ਹੇ ਵਿਚ ਨ ਪਹੁੰਚਦੇ ਫੇਰ ਬਾਹਰੋਂ ਅਹੇ ਥਾਂ ਕਿਸੇ ਬਨਵਾਯਾ ਏ
ਰਹੇ ਟੱਕਰਾਂ ਮਾਰ ਨ ਕਿਲ੍ਹਾ ਟੁਟਾ ਜ਼ੋਰ ਮੁਸਲਮਾਨਾਂ ਬਹੁਤ ਲਾਯਾ ਏ
ਅੰਤ ਹਟ ਪਿਛਾਂ ਬੈਠੇ ਲਾ ਡੇਰੇ ਵਿਚ ਦਿਲਾਂ ਦੇ ਮਤਾ ਪਕਾਯਾ ਏ
ਵਿਚ ਕਿਲ੍ਹੇ ਦੇ ਰਸਦ ਨ ਜਾਣ ਦਿਹੋ ਇਹ ਸ਼ਾਹਜ਼ਾਦੇ ਨੇ ਫਰਮਾਯਾ ਏ
ਆਪੇ ਜਾਣਗੇ ਅੰਦਰ ਮਰ ਭੁਖੇ ਸਾਨੂੰ ਰੱਬ ਸਬੱਬ ਇਹ ਲਾਯਾ ਏ
ਘੇਰਾ ਘੱਤ ਬੈਠੀ ਫੌਜ ਬਾਦਸ਼ਾਹੀ ਪਿਛੋਂ ਹੋਰ ਭੀ ਦਲ ਮੰਗਾਯਾ ਏ
ਅੰਦਰ ਸਿੰਘ ਤੇ ਬਾਹਰ ਸਨ ਤੁਰਕ ਲਥੇ ਗੁਸਾਂ ਦੋਹਾਂ ਦੀ ਦਿਲੀ ਸਮਾਯਾ ਏ
ਏਸੇ ਤਰ੍ਹਾਂ ਆ ਕੇ ਛੱਬੀ ਦਿਨ ਬੀਤੇ ਜੰਗ ਹੋਂਵਦਾ ਨਿਤ ਸਵਾਯਾ ਏ
ਬਾਦਸ਼ਾਹ ਦਾ ਇਕ ਦੀਵਾਨ ਹੈਸੀ, ਹੈਸੀ ਆਗਰੇ ਦਾ ਸਾਊ ਜਾਯਾ ਏ
ਬਾਦਸ਼ਾਹ ਵਲੋਂ ਸਿੰਘਾਂ ਨਾਲ ਲੜੇ ਇਕ ਦਿਨ ਉਹਦੇ ਚਿੱਤ ਵਿਚ ਆਯਾ ਏ
ਹਰਦਯਾਲ ਉਤੇ ਸਰਿਦਯਾਲ ਹੋਯਾ ਓਹਨੂੰ ਜਸ ਦਾ ਤਿਲਕ ਦਿਵਾਯਾ ਏ

---

*ਤਵਾਰੀਖ ਮਰਾਦਤ ਖਾਂ ਤੇ ਖਾਫੀ ਖਾਂ ਤੋਂ ਪਤਾ ਲਗਦਾ ਹੈ ਕਿ ਇਹ ਜੰਗ ਜਦੋਂ ਹੋਯਾ, ਤਦੋਂ ਬਾਦਸ਼ਾਹ ਨਾਲ ਹੀ ਸੀ, ਪਰ ਬਾਦਸ਼ਾਹ ਸਢੌਰੇ ਉਤਰਿਆ ਰਿਹਾ ਤੇ ਸ਼ਾਹਜ਼ਾਦੇ ਨਾਲ ਖਾਨਖਾਨਾਂ ਨੂੰ ਫੌਜਾਂ ਦਾ ਮੋਹਰੀ ਕਰ ਕੇ ਭੇਜਿਆ ਸੀ ।

ਹਿੰਦੂ ਹੋ ਮੈਂ ਸਿੰਘਾਂ ਦੇ ਨਾਲ ਲੜਾਂ ਇਹ ਸੋਚ ਦਿਲੋਂ ਸ਼ਰਮਾਯਾ ਏ
ਸਿੰਘਾਂ ਧਰਮ ਤੇ ਕੌਮ ਦੇ ਵਾਸਤੇ ਜੀ ਬੀੜਾ ਜ਼ਾਲਮਾਂ ਨਾਲ ਉਠਾਯਾ ਏ
ਬਸ ਲੈ ਕੇ ਫੌਜ ਅਸਬਾਬ ਸਾਰਾ ਆਣ ਬੰਦੇ ਨੂੰ ਸੀਸ ਨਿਵਾਯਾ ਏ
ਫੌਜ ਬਾਦਸ਼ਾਹ ਦੀ ਨਾਲ ਲੜਨ ਲਗਾ ਮਾਰ ਖੂਨ ਦਾ ਹੜ੍ਹ ਵਗਾਯਾ ਏ
ਸ਼ਾਬਾਸ਼ ! ਓਹਦੇ ਮਾਂ ਬਾਪ ਤੁਸੀਂ ਹਿੰਦੂ ਧਰਮ ਨੂੰ ਜਿਸ ਨਿਭਾਯਾ ਏ
ਸਿੰਘ ਰਾਤ ਪੈ ਕੇ ਮਾਰ ਜਾਣ ਡਾਕਾ ਮਾਰ ਸ਼ਾਹ ਦਾ ਦਲ ਮੁਕਾਯਾ ਏ
ਰੋਜ਼ ਲੜਦਿਆਂ ਭਿੜਦਿਆਂ ਖਾਲਸੇ ਨੇ ਪੂਰਾ ਇਕ ਮਹੀਨਾ ਲੰਘਾਯਾ ਏ
ਦਾਣਾ ਘਾਹ ਫੇਰ ਆਣ ਮੁਕ ਗਿਆ ਭੁਖ ਸਭ ਨੂੰ ਬੁਰਾ ਸਤਾਯਾ ਏ
ਲਗੇ ਮਰਨ ਭੁਖੇ ਜਦੋਂ ਸਿੰਘ ਸਾਰੇ ਆਣ ਬੰਦੇ ਨੂੰ ਫੇਰ ਅਕਾਯਾ ਏ
ਬਾਜ ਸਿੰਘ ਨੇ ਬੰਦੇ ਨੂੰ ਨਾਲ ਗੁਸੇ ਉਤੇ ਮੂੰਹ ਦੇ ਆਖ ਸੁਨਾਯਾ ਏ
ਅਜ ਗਈ ਕਿਥੇ ਕਰਾਮਾਤ ਤੇਰੀ ਕਿਥੇ ਬੀਰਾਂ ਨੂੰ ਨਾਲ ਛਪਾਯਾ ਏ
ਕਰ ਚੁਪ ਮਜ਼ੇ ਨਾਲ ਬੈਠ ਰਿਹੋਂ ਸਾਨੂੰ ਵਿਚ ਕੁਢੰਗ ਫਸਾਯਾ ਏ
ਸਾਡੀ ਸੌਂਪਣਾ ਗੁਰੂ ਜੀ ਕਰੀ ਤੈਨੂੰ ਤੇਰਾ ਪੰਥ ਨੂੰ ਲੜ ਫੜਾਯਾ ਏ
ਕਰਾਮਾਤ ਕੋਈ ਕਢ ਵਿਖਾਲ ਏਥੇ ਭੁਖੇ ਮਰਨ ਲਗੇ ਕਾਲ ਆਯਾ ਏ
ਸਵਾ ਪਹਿਰ ਗਈ ਰਾਤ ਉਠ ਬੰਦੇ ਇਥੋਂ ਵਾਰੀ ਹੀ ਹਲਾ ਕਰਵਾਯਾ ਏ
ਸਿੰਘਾਂ ਧੂਹ ਭਗੌਤੀਆਂ ਹੱਥ ਲਈਆਂ ਜਾ ਸੁਤਿਆਂ ਤਾਈਂ ਦਬਾਯਾ ਏ
ਮਾਰ ਮਾਰ ਕੇ ਫੌਜ ਤਬਾਹ ਕੀਤੀ ਨਾਲ ਗੁਸੇ ਉਹ ਜੰਗ ਮਚਾਯਾ ਏ

---

*ਨੋਟ-- ਮੁਸਲਮਾਨੀ ਤਵਾਰੀਖਾਂ ਲਿਖਦੀਆਂ ਹਨ ਕਿ ਜਦੋਂ ਸ਼ਾਹਜ਼ਾਦਾ ਤੇ ਖਾਨਖਾਨਾਂ ਦਾ ਪੁਤਰ ਲੋਹਗੜ੍ਹ ਨੂੰ ਘੇਰਾ ਪਾਈ ਬੈਠੇ ਸਨ ਤੇ ਅੰਦਰੋਂ ਦਾਣਾ ਪੱਠਾ ਮੁੱਕ ਗਿਆ, ਤਦ ਬੰਦੇ ਬਹਾਦਰ ਸਮਾਂ ਵਿਚਾਰ ਕੇ ਬਾਦਸ਼ਾਹੀ ਫੌਜਾਂ ਨੂੰ ਅਗੇ ਵਧਦਿਆਂ ਦੇਖ ਕੇ ਗੁਲਾਬ ਨੂੰ ਆਪਣੇ ਥਾਂ ਬਿਠਾ ਕੇ ਆਪ ਨਿਕਲ ਗਿਆ । ਅਗਲੇ ਦਿਨ ਖਾਨਖਾਨਾਂ ਨੇ ਜਦ ਕਿਲ੍ਹੇ ਤੇ ਹੱਲਾ ਕਰ ਦਿਤਾ ਤਾਂ ਕਿਲ੍ਹਾ ਫਤੇ ਹੋ ਗਿਆ, ਗੁਲਾਬ ਨੂੰ ਬੰਦਾ ਬਹਾਦਰ ਸਮਝ ਕੇ ਕੈਦ ਕਰ ਬਾਦਸ਼ਾਹ ਵਲ ਟੁਰ ਪਿਆ । ਰਾਹ ਵਿਚ ਹੀ ਸੀ ਕਿ ਸਢੌਰੇ ਤੋਂ ਬਾਦਸ਼ਾਹ ਦੀ ਨਾਰਾਜ਼ਗੀ ਦਾ ਪਰਵਾਨਾ ਮਿਲ ਗਿਆ ਕਿ ਇਹ ਬੰਦਾ ਬਹਾਦਰ ਨਹੀਂ ਬਾਦਸ਼ਾਹ ਨੇ ਗੁਲਾਬ ਤੇ ਨਾਹਨ ਦੇ ਰਾਜੇ ਨੂੰ ਇਸ ਜੁਰਮ ਵਿਚ ਕੈਦ ਕਰ ਦਿੱਲੀ ਭੇਜ ਦਿੱਤਾ ਕਿ ਇਨ੍ਹਾਂ ਬੰਦੇ ਬਹਾਦਰ ਨੂੰ ਆਪਣੇ ਦੇਸ ਵਿਚੋਂ ਲੰਘਣ ਦਿਤਾ ਤੇ ਕਿਉਂ ਨਾ ਫੜਿਆ ।*

ਚੜ੍ਹ ਮੁਰਦਿਆਂ ਦੇ ਉੱਤੇ ਗਏ ਮੁਰਦੇ ਵਡਾ ਲਹੂ ਦਾ ਵਹਿਣ ਵਗਾਇਆ ਏ
ਚੁਣ ਚੁਣ ਬੰਦੇ ਸਰਦਾਰ ਮਾਰੇ ਅਗੇ ਭੇਡਾਂ ਦੇ ਵਾਂਗ ਨਸਾਇਆ ਏ
ਪਿਛੋਂ ਹੋਰ ਭੀ ਖਾਨ ਲੈ ਫੌਜ ਪਹੁੰਚੇ ਦੇ ਤੁਰਕ ਨੇ ਜ਼ੋਰ ਦਬਾਇਆ ਏ
ਪਈ ਆਣ ਤਲਵਾਰ ਦੀ ਮਾਰ ਗਾੜ੍ਹੀ ਕੁਝ ਅੰਤ ਹਿਸਾਬ ਨ ਆਇਆ ਏ
ਦੋਹਾਂ ਪਾਸਯਾਂ ਤੋਂ ਹੋਯਾ ਭੇੜ ਚੰਗਾ ਬੰਦੇ ਸਿੰਘਾਂ ਨੂੰ ਆਖ ਸੁਣਾਇਆ ਏ
ਅਜ ਖਾਲਸਾ ਜੰਗ ਚਮਕੌਰ ਵਾਲਾ ਹੈ ਜੇ ਦਿਨ ਇਹ ਖੂਬ ਸੁਹਾਇਆ ਏ
ਦਿਨ ਅਜ ਦੇ ਹੀ ਸਾਹਿਬਜ਼ਾਦਿਆਂ ਨੇ ਸੀਸ ਦੇ ਕੇ ਧਰਮ ਬਚਾਇਆ ਏ
ਜਿਹੜੇ ਅਜ ਦੇ ਦਿਨ ਸ਼ਹੀਦ ਹੋਏ ਸਤਿਗੁਰਾਂ ਨੇ ਆਪ ਫਰਮਾਇਆ ਏ
ਸਿਧਾ ਜਾਏਗਾ ਵਿਚ ਸਵਰਗ ਦੇ ਉਹ ਦਸਮੇਸ਼ ਜੀ ਦੇ ਮਨ ਨੂੰ ਭਾਇਆ ਏ
ਏਹ ਸੁਣਦਿਆਂ ਸਿੰਘਾਂ ਦੇ ਅੰਗ ਫਰਕੇ ਸਤਿ ਸ੍ਰੀ ਅਕਾਲ ਗਜਾਇਆ ਏ
ਮੂਢੋਂ ਵਾਢ ਤਲਵਾਰ ਦੀ ਧਰ ਦਿੱਤੀ ਖੌਫ ਦਿਲਾਂ ਤੋਂ ਦੂਰ ਉਡਾਇਆ ਏ
ਰੌਲਾ ਮਚਿਆ ਰਹੀ ਨਾ ਸੁਧ ਕਾਈ ਉੱਡੀ ਧੂੜ ਹਨੇਰ ਆ ਛਾਇਆ ਏ
ਆਪੋ ਵਿਚ ਕਈ ਲੜ ਕਟ ਮੋਏ ਸੁਝੇ ਆਪਣਾ ਨਹੀਂ ਪਰਾਇਆ ਏ
ਫਿਰੇ ਖਾਲਸਾ ਖੇਡਦਾ ਮਸਤ ਹੋਲੀ ਘਟਾ ਜੰਗ ਦੇ ਵਿਚ ਧੁਮਾਇਆ ਏ
ਫੌਜ ਸ਼ਾਹੀ ਨੂੰ ਮਾਰ ਉਖੇੜ ਦਿਤਾ ਅਗੇ ਲਾ ਕੇ ਪਿਛਾਂ ਭਜਾਇਆ ਏ
ਸਤਾਂ ਕੋਹਾਂ ਤੋੜੀ ਸਿੰਘ ਗਏ ਪਿਛੇ, ਪਿਛਾਂਹ ਕਿਸੇ ਨ ਮੂੰਹ ਪਰਤਾਇਆ ਏ
ਸ਼ਾਹੀ ਮਾਲ ਆਯਾ ਸਾਰਾ ਹੱਥ ਸਿੰਘਾਂ ਫਤੇ ਪਾ ਕੇ ਸ਼ੁਕਰ ਮਨਾਇਆ ਏ
ਨਾਹਨੇਸ ਡਿਗਾ ਡਰ ਆਨ ਪੈਰੀਂ ਹੱਥ ਜੋੜ ਕਸੂਰ ਬਖਸ਼ਾਇਆ ਏ
*ਲਿਆ ਸ਼ਾਹਜ਼ਾਦੇ ਜਾ ਕੇ ਸਾਹ ਦਿਲੀ ਰਾਹ ਵਿਚ ਨ ਪੈਰ ਠਹਿਰਾਇਆ ਏ
ਹੋਰ ਕਈ ਹੋਏ ਜੰਗ ਅੰਤ ਨਾਹੀਂ ਸਿੰਘਾਂ ਜ਼ੋਰ ਦਾ ਰਾਜ ਕਮਾਇਆ ਏ
ਸਾਰੇ ਲਿਖਾਂ ਤੇ ਬੜੀ ਕਿਤਾਬ ਵਧੇ ਏਥੇ ਨਹੀਂ ਵਧਾ ਵਧਾਇਆ ਏ
ਹੋਈਆਂ ਰੰਡੀਆਂ ਲੱਖਾਂ ਤੁਰਕਾਨੀਆਂ ਨੇ ਸਿੰਘਾਂ ਜਦੋਂ ਦਾ ਹੱਥ ਉਠਾਇਆ ਏ
ਲੋਹਗੜ੍ਹੀ ਉਤੇ ਛੇ ਖਾਨ ਮੋਏ ਜਿਨ੍ਹਾਂ ਨਾਲ ਸਿੰਘਾਂ ਮੱਥਾ ਡਾਹਿਆ ਏ

---

*ਲਿਖਿਆ ਹੈ ਕਿ ਸ਼ਾਹਜ਼ਾਦਾ ਪਿਛੇ ਰੁਸਤਮ ਦਿਲ ਖਾਂ ਨੂੰ ਛਡ ਗਿਆ ਸੀ, ਭਲਾ ਮਾਲਕ ਬਿਨ ਕੌਣ ਅਗੇ ਹੋ ਕੇ ਮਰਦਾ ਹੈ ? ਮਗਰੋਂ ਉਹ ਭੀ ਖਿਲਰ ਪੁਲਰ ਗਏ ।

ਜਾਲੀ ਦੀਨ ਮੋਯਾ ਇਸਮਾਇਲ ਖਾਂ ਭੀ ਰੌਸ਼ਨ ਖਾਂ ਵੀ ਵਿਚ ਗਿਣਾਯਾ ਏ
ਬਰ੍ਹਮ ਖਾਂ ਸੁਆਦਤ ਖਾਨ ਵਡੇ ਹੋਰ ਖਾਨ ਸੂ ਬੇਗ ਉਡਾਯਾ ਏ
ਰੋਣ ਰੰਡੀਆਂ ਬੈਠੀਆਂ ਲਾੜਿਆਂ ਨੂੰ ਸੋਗ ਵਿਚ ਪੰਜਾਬ ਦੇ ਛਾਯਾ ਏ
ਸਤਾਰਾਂ ਸੌ ਉਨੱਹਤ੍ਰ ਕਰਤਾਰ ਸਿੰਘਾ ਲੋਹਗੜ੍ਹੀ ਦਾ ਜੰਗ ਸੁਣਾਯਾ ਏ

ਮੁਸਲਮਾਨਾਂ ਨੇ ਬਹਾਦਰ ਸ਼ਾਹ ਪਾਸ ਫੇਰ ਪੁਕਾਰ ਕਰਨੀ

ਗਿਆ ਸ਼ਾਹਜ਼ਾਦਾ ਜਦੋਂ ਪਰਤ ਦਿੱਲੀ ਲਏ ਖਾਲਸੇ ਥਾਂ ਸੰਭਾਲ ਸਾਰੇ
ਬੇਈਮਾਨ ਜਿਹੜੇ ਵਿਚੋਂ ਹੋ ਗਏ ਸਨ ਚੁਣ ਚੁਣ ਦਿਤੇ ਸਿੰਘਾਂ ਮਾਰ ਸਾਰੇ
ਸਯਦ ਮੁਗਲ ਪਠਾਣ ਤੇ ਹੋਰ ਕਾਜ਼ੀ ਮੁਸਲਮਾਨ ਆ ਰਲੇ ਸਰਦਾਰ ਸਾਰੇ
ਕਠੇ ਹੋ ਕੇ ਸੈਂਕੜੇ ਦੇਸ ਵਿਚੋਂ ਦਿਲੀ ਜਾ ਕੇ ਕਰਨ ਪੁਕਾਰ ਸਾਰੇ
ਹਾਲ ਹਾਲ ਕਚਹਿਰੀ ਦੇ ਵਿਚ ਕੀਤੀ ਅਸੀਂ ਬਾਦਸ਼ਾਹ ਹੋਏ ਲਾਚਾਰ ਸਾਰੇ
ਇਕ ਗੁਰੂ ਬੰਦਾ ਕਿਤੋਂ ਆਯਾ ਏ ਕੀਤੇ ਉਸ ਨੇ ਅਸੀਂ ਬੇਜ਼ਾਰ ਸਾਰੇ
ਉਹ ਦੀਨ ਮੁਹੰਮਦੀ ਨਾਸ ਕਰੇ, ਤੈਨੂੰ ਆਖਦੇ ਸੱਚ ਉਚਾਰ ਸਾਰੇ
ਓਹਦਾ ਕਰ ਕੋਈ ਬੰਦੋ...ਤ ਛੇਤੀ ਢਾਈਂ ਮਾਰਦੇ ਵਿਚ ਦਰਬਾਰ ਸਾਰੇ
ਅਗੇ ਫਿਰਨ ਨਠੇ ਮੁਸਲਮਾਨ ਡਰਦੇ ਜਿੰਦਾਂ ਲੈ ਘਰ ਬਾਹਰ ਵਿਸਾਰ ਸਾਰੇ
ਰਾਤ ਦਿਨੇ ਨ ਲੈਣ ਅਰਾਮ ਦੇਂਦਾ ਰਲੇ ਦੇਸ ਦੇ ਸਿਖ ਬੁਰਯਾਰ ਸਾਰੇ
ਖਾਨਦਾਨ ਬਰਬਾਦ ਕਰ ਕਈ ਦਿਤੇ ਸੁਟੇ ਪਿੰਡਾਂ ਦੇ ਪਿੰਡ ਉਜਾੜ ਸਾਰੇ
ਢਾਹ ਮਸਜਦਾਂ ਕੀਤੀਆਂ ਸਾਫ ਸਿਖਾਂ ਉਤੇ ਗੁਰਦੁਆਰੇ ਲਏ ਉਸਾਰ ਸਾਰੇ
ਔਰਤ ਹਾਮਲਾਂ ਦੇ ਪੇਟੋਂ ਕਢ ਬਚੇ ਨਿਤ ਮਾਰਦਾ ਕਹਿਰ ਗੁਜ਼ਾਰ ਸਾਰੇ
ਕਬਰਾਂ ਪੁਟਕੇ ਹੱਡੀਆਂ ਕਢ ਵਿਚੋਂ ਵਿਚ ਅੱਗ ਦੇ ਦੇਂਵਦਾ ਸਾੜ ਸਾਰੇ
ਢਾਹ ਮਕਬਰੇ ਤੇ ਹੋਰ ਖਾਨਗਾਹਾਂ ਕਢ ਮਯਤਾਂ ਕਰੇ ਖਵਾਰ ਸਾਰੇ
ਪੀਰ ਕਬਰੋਂ ਕਢ ਸਢੌਰੀਏ ਜਿਹੇ ਕਾਫਰ ਕਰ ਸੁਟੇ ਅੱਗ ਡਾਰ ਸਾਰੇ
ਕਿਤੇ ਬਾਂਗ ਸਲਵਾਤ ਨ ਹੋਨ ਪਾਵੇ ਏਸ ਦੇਸ ਪੰਜਾਬ ਵਿਚਕਾਰ ਸਾਰੇ
ਸੁੰਨਤ ਰੋਜ਼ਾ ਕੁਰਾਨ ਭੀ ਬੰਦ ਹੋਏ ਪੜ੍ਹਨ ਮਿਲੇ ਨਮਾਜ ਨ ਸਾਰ ਸਾਰੇ
ਗਹਿਣਾ ਰਹੇ ਨ ਔਰਤਾਂ ਪਾਸ ਕਿਤੇ ਘਰੀਂ ਦਿਸਦੇ ਨ ਪੈਸੇ ਚਾਰ ਸਾਰੇ
ਤੋੜੇ ਪਤ੍ਰ ਸਾਡੇ ਹਰਮਖਾਨ ਭੰਡੇ ਕੀਤੇ ਓਸ ਜ਼ਾਲਮ ਬੇਕਰਾਰ ਸਾਰੇ

ਬੁਰਾ ਹਾਲ ਕੀਤਾ ਓਸ ਮੋਮਨਾਂ ਦਾ ਕੀਤੇ ਬੰਦ ਸਾਡੇ ਰੁਜ਼ਗਾਰ ਸਾਰੇ
ਘਰੀਂ ਹਿੰਦੂਆਂ ਸ਼ਾਦੀਆਂ ਹੋ ਰਹੀਆਂ ਸਾਡੀ ਘਰੀਂ ਹੋਵੇ ਹਾਹਾਕਾਰ ਸਾਰੇ
ਉਚੀ ਬਾਂਗ ਨ ਅਸਾਂ ਨੂੰ ਦੇਣ ਦੇਂਦੇ ਹਿੰਦੂ ਘਤਦੇ ਸੰਖ ਧੁਨਕਾਰ ਸਾਰੇ
ਖੁਸ਼ੀ ਹੋ ਕੇ ਬੁਤ ਪਰਸਤ ਸਾਰੇ ਛੈਣੇ ਛੜ ਪਾਂਦੇ ਛਣਕਾਰ ਸਾਰੇ
ਕਢ ਬੋਦੀਆਂ ਤੇ ਟਿਕੇ ਲਾ ਮਥੀਂ ਹਿੰਦੂ ਫਿਰਨ ਨਡਰ ਬਜ਼ਾਰ ਸਾਰੇ
ਤੇਰੇ ਬਾਪ ਦੀ ਮਿਹਨਤ ਗਈ ਐਵੇਂ ਹੋਣ ਲਗ ਪਏ ਓਹੋ ਵਿਹਾਰ ਸਾਰੇ
ਉਮਤ ਹੋਈ ਮੁਹੰਮਦੀ ਤੰਗ ਡਾਢੀ ਸਿੰਘ ਬੋਲਦੇ ਫਿਰਨ ਜੈ ਕਾਰ ਸਾਰੇ
ਕੁਝ ਦੀਨ ਦੀ ਕਰ ਹਮੈਤ ਸ਼ਾਹਾ ਹੋਵੇ ਜਸ ਜਿਉਂ ਵਿਚ ਸੰਸਾਰ ਸਾਰੇ
ਬੁਰੀ ਅੱਤ ਚੁਕੀ ਓਸ ਗੁਰੂ ਬੰਦੇ ਤੇਰੇ ਦਿਲ ਤੋਂ ਖੌਫ ਵਿਸਾਰ ਸਾਰੇ
ਓਸ ਘਤਿਆ ਗਦਰ ਪੰਜਾਬ ਅੰਦਰ ਵਡੇ ਖਾਨ ਗਏ ਓਹਤੋਂ ਹਾਰ ਸਾਰੇ
ਏਸੇ ਤਰ੍ਹਾਂ ਜੇ ਓਸ ਦਾ ਜ਼ੋਰ ਰਿਹਾ ਮੁਸਲਮਾਨ ਛਡ ਜਾਣ ਘਰ ਬਾਰ ਸਾਰੇ
ਸਾਂਭ ਲਏਗਾ ਉਹ ਲਾਹੌਰ ਦਿਲੀ ਕਰੂ ਕਤਲ ਫਿਰ ਨਾਲ ਤਲਵਾਰ ਸਾਰੇ
ਬੂਟਾ ਜੰਮਦਾ ਪੁਟਣਾ ਸੌਖਾ ਸ਼ਾਹਾ ਵਿਚ ਮਨ ਦੇ ਸੁਖਨ ਵਿਚਾਰ ਸਾਰੇ
ਕਿਸੇ ਦਿਨ ਨੂੰ ਦੇ ਜਵਾਬ ਤੈਨੂੰ ਪੂਛ ਲੈ ਬੈਠੇ ਅਹਿਲਕਾਰ ਸਾਰੇ
ਮਾਝਾ ਮਾਲਵਾ ਉਸਦੇ ਮਗਰ ਲਗਾ ਹੋਏ ਸਿਖ ਉਹਦੇ ਮਦਦਗਾਰ ਸਾਰੇ
ਮੁਸਲਮਾਨ ਉਸ ਚੁਣਕੇ ਮਾਰ ਦੇਣੇ ਅਸੀਂ ਸਿਖਾਂ ਦੀ ਹਿੱਕ ਤੇ ਖਾਰ ਸਾਰੇ
ਸਿਖ ਕੌਮ ਵੈਰੀ ਸਾਡੀ ਜਾਨ ਦੀ ਏ ਇਹ ਗੱਲ ਮਸ਼ਹੂਰ ਚਿਤਾਰ ਸਾਰੇ
ਜੇ ਤੂੰ ਰਿਹੋਂ ਓਹਨਾਂ ਸੰਦਾ ਪਖ ਕਰਦਾ ਉਤਮ ਦੇਣ ਰਸੂਲ ਨਘਾਰ ਸਾਰੇ
ਝੂਠਾ ਹੋਵੇਂਗਾ ਨਬੀ ਰਸੂਲ ਵਲੋਂ ਤੈਨੂੰ ਮਿਲੇਗੀ ਸ਼ਾਹ ਧਿਰਕਾਰ ਸਾਰੇ
ਤੈਨੂੰ ਧੁਰ ਦਰਗਾਹ ਤੋਂ ਮਿਲਣ ਧਕੇ ਮਾਰ ਕਾਫਰਾਂ ਕਰੇਂ ਨ ਛਾਰ ਸਾਰੇ
ਕਾਫਰ ਮਾਰਨਾ ਨਹੀਂ ਗੁਨਾਹ ਸਾਨੂੰ ਸਗੋਂ ਕਹਿਣ ਸਵਾਬ ਦੀ ਕਾਰ ਸਾਰੇ
ਕਠੇ ਹੋ ਕੇ ਵੇਖ ਕਰਤਾਰ ਸਿੰਘਾ ਬੇੜਾ ਡੋਬਦੇ ਨੀ ਵਿਚਕਾਰ ਸਾਰੇ

### ਕਾਜ਼ੀਆਂ ਨੇ ਮਸਲੇ ਸੁਣਾ ਕੇ ਬਾਦਸ਼ਾਹ ਨੂੰ ਗੁੱਸਾ ਚੜ੍ਹਾਣਾ

ਲਿਆ ਘੇਰ ਮੁਲਾਣਿਆਂ ਕਾਜ਼ੀਆਂ ਨੇ ਸੁਣ ਮਸਲੇ ਰਖ ਧਿਆਨ ਸ਼ਾਹਾ
ਪੱਖ ਕਰੇਂ ਤੂੰ ਹਿੰਦੂਆਂ ਕਾਫਰਾਂ ਦਾ ਹੈ ਗਜ਼ਬ ਹੋ ਕੇ ਮੁਸਲਮਾਨ ਸ਼ਾਹਾ

ਹਿੰਦੂ ਮਾਰਿਆਂ ਮਿਲੇ ਸਵਾਬ ਸਾਨੂੰ ਹੈ ਲਿਖਿਆ ਵਿਚ ਕੁਰਾਨ ਸ਼ਾਹਾ
ਮੁਸਲਮਾਨ ਸੋ ਜੋ ਮਾਰੇ ਕਾਫਰਾਂ ਨੂੰ ਇਹ ਨਬੀ ਦਾ ਹੈ ਫੁਰਮਾਨ ਸ਼ਾਹਾ
ਜੇ ਤੂੰ ਦੀਨ ਦੀ ਕਰੇਂ ਹਮੈਤ ਨਾਹੀਂ ਹਾਮੀ ਭਰੇ ਰਸੂਲ ਨ ਮਾਨ ਸ਼ਾਹਾ
ਇਹ ਆਪ ਨਬੀ ਫੁਰਮਾਇਆ ਏ ਲਗੇ ਸੱਚ ਦੀ ਅਸੀਂ ਸੁਨਾਨ ਸ਼ਾਹਾ
ਤੇਲ ਲਾ ਬਾਂਹ ਤਿਲਾਂ ਦੇ ਵਿਚ ਦੇਵੇ ਜਿੰਨੇ ਤਿਲ ਓਹਨੂੰ ਲਗ ਜਾਨ ਸ਼ਾਹਾ
ਕਾਫਰ ਓਤਨੇ ਗਿਣ ਜੋ ਨਾ ਮਾਰੇ ਮੁਸਲਮਾਨ ਨਹੀਂ ਹੈ ਸ਼ੈਤਾਨ ਸ਼ਾਹਾ
ਰੱਬ ਬਾਦਸ਼ਾਹੀ ਤੇਰੇ ਹੱਥ ਦਿਤੀ ਅਜ ਮੁਲਕ ਦਾ ਤੂੰ ਸੁਲਤਾਨ ਸ਼ਾਹਾ
ਤੈਨੂੰ ਚਾਹੀਦਾ ਏ ਕਰ ਸਕਦਾ ਤੂੰ ਰਹੇ ਹਿੰਦ ਦਾ ਨਹੀਂ ਨਿਸ਼ਾਨ ਸ਼ਾਹਾ
ਸਚਾ ਹੈਂ ਤੂੰ ਨਬੀ ਰਸੂਲ ਵਲੋਂ ਮੁਸਲਮਾਨ ਕਰ ਦੇਹ ਹਿੰਦੁਸਤਾਨ ਸ਼ਾਹਾ
ਬੀੜਾ ਚੁਕ ਮੁਕਾ ਦੇ ਅਲਖ ਵਿਚੋਂ ਤੇਰੇ ਹੋਨ ਪਿਛੇ ਸਾਰਾ ਖਾਨ ਸ਼ਾਹਾ
ਤੈਨੂੰ ਗੁਰੂ ਦਾ ਕੀ ਲਿਹਾਜ ਰਿਹਾ ਲਗੋਂ ਓਸ ਦਾ ਸਿੱਖ ਸਦਾਨ ਸ਼ਾਹਾ
ਕਿਹੜੀ ਖੁਭਣੀ ਦੇ ਵਿਚੋਂ ਕਢ ਗਿਆ ਸੱਚ ਦਸ ਤੂੰ ਖੋਲ੍ਹ ਜ਼ਬਾਨ ਸ਼ਾਹਾ
ਮੁਸਲਮਾਨ ਮੰਨੇ ਪੀਰ ਹਿੰਦੂਆਂ ਦਾ ਏਸ ਗੱਲ ਤੋਂ ਅਸੀਂ ਹੈਰਾਨ ਸ਼ਾਹਾ
ਪਤਾ ਲਗਦਾ ਨਹੀਂ ਕਿਹੜਾ ਹੈ ਕੀਤਾ ਤੇਰੇ ਸਿਰ ਤੇ ਗੁਰੂ ਅਹਿਸਾਨ ਸ਼ਾਹਾ
ਤੂੰ ਨਿਤ ਆਖੇਂ ਬਾਦਸ਼ਾਹੀ ਦਿਤੀ ਮੈਨੂੰ ਗੁਰੂ ਗੋਬਿੰਦ ਸਿੰਘ ਆਨ ਸ਼ਾਹਾ
ਤੇਰੇ ਘਰ ਦੀ ਨਹੀਂ ਸੀ ਬਾਦਸ਼ਾਹੀ ਜ਼ਰਾ ਸੋਚ ਕਿਉਂ ਹੋਇਉਂ ਅੰਞਾਨ ਸ਼ਾਹਾ
ਹਿੰਦੂ ਪੀਰ ਦਾ ਤੂੰ ਮੁਰੀਦ ਹੋਇਓਂ ਤੈਨੂੰ ਕਰੇ ਮਖੌਲ ਜਹਾਨ ਸ਼ਾਹਾ
ਬਾਦਸ਼ਾਹ ਸਾਰੇ ਤੈਨੂੰ ਕਰਨ ਠੱਠਾ ਨਾਲ ਰਮਜ਼ਾਂ ਗੱਲ ਉਡਾਨ ਸ਼ਾਹਾ
ਚੜ੍ਹ ਹੋ ਦਲੇਰ ਤੂੰ ਕਾਫਰਾਂ ਤੇ ਕਠ ਕਰ ਵਜ਼ੀਰ ਦੀਵਾਨ ਸ਼ਾਹਾ
ਤੇਰੇ ਪਾਸ ਵਡੇ ਕਈ ਤੋਪਖਾਨੇ ਤਖਤਾ ਜ਼ਿਮੀਂ ਦਾ ਫੜ ਉਲਟਾਨ ਸ਼ਾਹਾ
ਬੰਦਾ ਚੀਜ਼ ਕੀ ਏ ਭਲਾ ਤੁਧ ਅਗੇ ਤੂੰ ਬਲੀ ਵਡਾ ਤੇ ਜਵਾਨ ਸ਼ਾਹਾ
ਤੇਰੇ ਮੁਗਲ ਪਠਾਨ ਨੇ ਬਾਜ ਭੁਖੇ ਕੂੰਜਾਂ ਵਾਂਗ ਸਿੰਘਾਂ ਤਾਈਂ ਖਾਨ ਸ਼ਾਹਾ
ਬੀਰ ਬਾਰ ਐਵੇਂ ਗੱਲਾਂ ਝੂਠੀਆਂ ਨੇ ਹਿੰਦੂ ਲੋਕ ਯਕੀਨ ਰਖਾਨ ਸ਼ਾਹਾ
ਜੇਕਰ ਹੋਣ ਭੀ ਤੇ ਫੇਰ ਕੀ ਹੋਯਾ ਵੇਖੀਂ ਚਲ ਕੇ ਹੱਥ ਮੈਦਾਨ ਸ਼ਾਹਾ
ਇਸਮ ਸੈਫੀਆ ਪੜ੍ਹ ਕੇ ਫੂਕ ਦਈਏ ਸਾਥੋਂ ਭਜ ਕੇ ਜਾਨ ਛਪਾਨ ਸ਼ਾਹਾ

ਪੜ੍ਹਦੇ ਜਾਂਗੇ ਆਇਤਾਂ ਨਾਲ ਤੇਰੇ ਬੀਰ ਕਦੇ ਨ ਮੂੰਹ ਦਿਖਾਨ ਸ਼ਾਹਾ
ਏਸ ਤਰ੍ਹਾਂ ਦੀਆਂ ਸੈਂਕੜੇ ਕਰ ਗੱਲਾਂ ਲਗੇ ਵਲ ਪੰਜਾਬ ਚੜ੍ਹਾਨ ਸ਼ਾਹਾ
ਆਖੇ ਕਾਜੀਆਂ ਲਗ ਕਰਤਾਰ ਸਿੰਘਾ ਦੇਖੋ ਹੋਣ ਲਗਾ ਬੇਈਮਾਨ ਸ਼ਾਹਾ

ਬਹਾਦਰ ਸ਼ਾਹ ਦੀ ਬੰਦੇ ਬਹਾਦਰ ਉਤੇ ਦਿਲੀਓਂ ਚੜ੍ਹਾਈ

ਬਾਦਸ਼ਾਹ ਵਜ਼ੀਰਾਂ ਨੂੰ ਹੁਕਮ ਦਿਤਾ ਝਟ ਪਟ ਪੰਜਾਬ ਦੇ ਜਾਵਨੇ ਨੂੰ
ਫੌਜਾਂ ਵਿਚ ਮੈਦਾਨ ਦੇ ਕਢੀਆਂ ਨੇ ਲੜ ਸਿੰਘਾਂ ਤੋਂ ਮੁਲਕ ਛੁਡਾਵਨੇ ਨੂੰ
ਝੰਡਾ ਹੈਦਰੀ ਕਢਿਆ ਬਾਦਸ਼ਾਹ ਨੇ ਦੀਨ ਮਜ੍ਹਬ ਦਾ ਜੰਗ ਮਚਾਵਨੇ ਨੂੰ
ਝਟ ਲੈਸ ਕੀਤੇ ਸਾਰੇ ਤੋਪਖਾਨੇ ਸਿਕਾ ਗੋਲੀ ਬਾਰੂਦ ਚਲਾਵਨੇ ਨੂੰ
ਹਾਥੀ ਘੋੜਿਆਂ ਪੈਦਲਾਂ ਅੰਤ ਨਾਹੀਂ ਫੌਜਾਂ ਚਲੀਆਂ ਧੂੜ ਧੁਮਾਵਨੇ ਨੂੰ
ਕਾਰਬੀਨ ਬੰਦੂਕ ਤੇ ਰਹਿਕਲੇ ਭੀ ਤੀਰ ਬਰਛੀਆਂ ਦੁਸ਼ਮਣਾਂ ਘਾਵਨੇ ਨੂੰ
ਮੁਸਲਮਾਨ ਤੇ ਮੁਗਲ ਪਠਾਨ ਚਲੇ ਹੋਰ ਕਈ ਜਾਤਾਂ ਭੜਥੂ ਪਾਵਨੇ ਨੂੰ
ਕਠਾ ਦੀਨ ਮੁਹੰਮਦੀ ਚਲਿਆ ਹੈ ਵਖੋ ਵਖ ਕੀ ਜਾਤ ਗਿਨਾਵਨੇ ਨੂੰ
ਉਡੀ ਧੂੜ ਤੇ ਧਰਤ ਭੁਚਾਲ ਆਯਾ ਸ਼ਾਹ ਚਲਿਆ ਜ਼ੋਰ ਦਿਖਾਵਨੇ ਨੂੰ
ਕਾਜ਼ੀ ਸਯਦ ਮੁਲਾਣਿਆਂ ਪੀਰ ਫਕਰਾਂ ਹਾਜੀ ਨਾਲ ਲਏ ਅਗੇ ਡਾਹਵਨੇ ਨੂੰ
ਪੜ੍ਹਦੇ ਸੈਫੀਆਂ ਨਾਲ ਕਲਾਮ ਜਾਂਦੇ ਲਿਖਦੇ ਨਕਸ਼ ਪਾ ਅੱਗ ਧੁਖਾਵਨੇ ਨੂੰ
ਅਗੇ ਸੈਂਕੜੇ ਚਾ ਕੁਰਾਨ ਕੀਤੇ ਸ਼ਾਹ ਆਪਣਾ ਆਪ ਜਚਾਵਨੇ ਨੂੰ
ਕੂਚ ਦਿਲੀਓਂ ਕਰ ਪੰਜਾਬ ਵਲੇ ਰਹਿੰਦਾ ਦਾਣਾ ਪਾਣੀ ਆਯਾ ਖਾਵਨੇ ਨੂੰ
ਧੌਂਸਾ ਚਲਿਆ ਮਾਰ ਕਰਤਾਰ ਸਿੰਘਾ ਮੁਸਲਮਾਨਾਂ ਦਾ ਗਿਲਾ ਮਿਟਾਵਨੇ ਨੂੰ

ਬਹਾਦਰ ਸ਼ਾਹ ਨੇ ਬੰਦੇ ਬਹਾਦਰ ਵਲ ਖਤ ਲਿਖਣਾ

ਬਾਦਸ਼ਾਹ ਦੇ ਮਨ ਨੂੰ ਸੋਚ ਹੋਈ ਕੀਤੀ ਦਿਲ ਥੀਂ ਏਹ ਵਿਚਾਰ ਭਾਈ
ਆਖੇ ਲਗ ਕੇ ਸਯਦ ਮੁਲਾਣਿਆਂ ਦੇ ਹੋ ਪਿਆ ਹਾਂ ਮੈਂ ਤਯਾਰ ਭਾਈ
ਅਗੇ ਦਸੀਦਾ ਬੁਰੀ ਬਲਾ ਬੰਦਾ ਵਲੀ ਪੀਰ ਕਰਾਮਾਤ ਦਾਰ ਭਾਈ
ਮਤ ਖਾ ਗੁਸਾ ਘਲ ਬੀਰ ਕੋਈ ਮੈਨੂੰ ਝਟ ਦੇਵੇ ਫੜ ਮਾਰ ਭਾਈ
ਓਹਦੇ ਨਾਲ ਨ ਮੈਂ ਵਿਗਾੜ ਕਰਾਂ ਕਿਤੇ ਮਰਾਂ ਨ ਹੋ ਖੁਆਰ ਭਾਈ
ਏਨ੍ਹਾਂ ਲੋਕਾਂ ਦਾ ਜਾਏਗਾ ਕੀ ਪਿਛੋਂ ਏਹ ਸੁਖਾਂ ਦੇ ਨੇ ਸਾਰੇ ਯਾਰ ਭਾਈ

ਨਾਲ ਸਾਧ ਦੇ ਲੜ ਕੀ ਖਟਣਾ ਮੈਂ ਉਹਨੂੰ ਜਿਤ ਕੀ ਲਾਂ ਜਵਾਰ ਭਾਈ
ਕਿਤੇ ਬਹਿਣ ਜੋਗਾ ਮੁੜ ਰਹਾਂਗਾ ਨ ਜੇ ਖਾ ਆਯਾ ਓਹਤੋਂ ਹਾਰ ਭਾਈ
ਦਿਨੇ ਰਾਤ ਉਹ ਸੋਚਾਂ ਦੇ ਵਿਚ ਡੁਬਾ, ਹੋਯਾ ਬਾਦਸ਼ਾਹ ਬੜਾ ਬੇਜ਼ਾਰ ਭਾਈ
ਖਤ ਲਿਖਿਆ ਬਾਦਸ਼ਾਹ ਵਲ ਬੰਦੇ ਜਦੋਂ ਗਏ ਕੋਲੋਂ ਅਹਿਲਕਾਰ ਭਾਈ
ਹੱਥ ਜੋੜ ਕਰਾਂ ਸਲਾਮ ਪਹਿਲੇ ਅਗੇ ਲਿਖੇ ਦਾ ਕਰੀਂ ਇਤਬਾਰ ਭਾਈ
ਜਿਹੜੇ ਗੁਰੂ ਦਾ ਸਿਖ ਸਦਾਂਵਦਾ ਤੂੰ ਮੈਂ ਭੀ ਓਸੇ ਦਾ ਤਾਬਯਾਦਾਰ ਭਾਈ
ਆਪੋ ਵਿਚ ਅਸੀਂ ਦੋਵੇਂ ਗੁਰ-ਭਾਈ ਸਾਨੂੰ ਚਾਹੀਦਾ ਰਖਣਾ ਪਯਾਰ ਭਾਈ
ਵੀਰਾਂ ਵਾਂਗ ਅਸੀਂ ਦੋਵੇਂ ਰਲ ਬਹੀਏ ਆਪੋ ਵਿਚ ਨ ਹੋਏ ਤਕਰਾਰ ਭਾਈ
ਬਰਖਿਲਾਫ ਕਦੇ ਗਰੂ ਘਰ ਦੇ ਜੀ ਮੈਂ ਹੋਵਾਂ ਨ ਕਰਾਂ ਇਕਰਾਰ ਭਾਈ
ਭਾਈ ਸਿੰਘਾਂ ਨੂੰ ਸਮਝਦਾ ਆਪਨੇ ਮੈਂ ਬਾਬਾ ਬਾਬਰ ਇਕੋ ਘਰਬਾਰ ਭਾਈ
ਤੈਨੂੰ ਬਖਸ਼ ਗਏ ਕਰਾਮਾਤਾਂ ਗੁਰੂ ਜੀ ਮੈਨੂੰ ਕਰ ਗਏ ਤਾਜਦਾਰ ਭਾਈ
ਏਸ ਵਾਸਤੇ ਰਖੀਏ ਮੇਲ ਦੋਵੇਂ ਇਕੋ ਘਰ ਦੇ ਹਾਂ ਸੇਵਾਦਾਰ ਭਾਈ
ਇਕ ਅਰਜ਼ ਕਰਾਂ ਹੱਥ ਜੋੜ ਕੇ ਮੈਂ ਹੋ ਕੇ ਤੁਸਾਂ ਅਗੇ ਮਿੰਨਤਦਾਰ ਭਾਈ
ਔਣਾ ਚਾਹੀਦਾ ਵਿਚ ਲਾਹੌਰ ਦੇ ਜੀ ਨਾਲ ਲੈ ਕੇ ਰਾਜ ਦਰਬਾਰ ਭਾਈ
ਹੈਨ ਮਕਬਰੇ ਸਾਡਿਆਂ ਵਡਿਆਂ ਦੇ ਕਈ ਮਸਜਦਾਂ ਹੋਰ ਮਜ਼ਾਰ ਭਾਈ
ਚਾਹੁੰਦਾ ਉਨ੍ਹਾਂ ਦਾ ਮੈਂ ਦੀਦਾਰ ਕਰਨਾ ਵਿਚ ਚਿੱਤ ਦੇ ਸ਼ੌਕ ਨੂੰ ਧਾਰ ਭਾਈ
ਜੇ ਕਹੋ ਸਰ੍ਹੰਦ ਦੇ ਰਾਹ ਹੋ ਕੇ ਕਰਾਂ ਦੇਸ ਦਾ ਸੈਰ ਸ਼ਿਕਾਰ ਭਾਈ
ਅੱਧਾ ਮੁਲਕ ਪੰਜਾਬ ਬਖਸ਼ ਦਿਓ ਪਾਸ ਰਖ ਲੌ ਤੁਸੀਂ ਪਹਾੜ ਭਾਈ
ਜੇਕਰ ਆਗਯਾ ਦਿਹੋਂ ਤਾਂ ਚਲ ਆਂਵਾ ਮੈਂ ਆਪਦਾ ਕਰਨ ਦੀਦਾਰ ਭਾਈ
ਨਹੀਂ ਤਾਂ ਕਲ ਜਾਵਾਂ ਲਾਂਭ ਲਾਂਭ ਹੋ ਕੇ ਵਲ ਸ਼ਹਿਰ ਲਾਹੌਰ ਸਿਧਾਰ ਭਾਈ
ਜੋ ਲਿਖ ਘਲੋ ਸੋਈ ਕਰਾਂਗਾ ਮੈਂ ਰਹਾਂ ਤੁਸਾਂ ਦਾ ਆਗਯਾਕਾਰ ਭਾਈ
ਚਿਠੀ ਬਾਦਸ਼ਾਹ ਨੇ ਬੰਦੇ ਵਲ ਲਿਖੀ ਲੈ ਕੇ ਪਹੁੰਚਿਆ ਇਕ ਅਸਵਾਰ ਭਾਈ
ਬੰਦੇ ਖੋਲ੍ਹ ਕੇ ਖਤ ਪੜ੍ਹ ਡਿਠਾ ਕੀਤਾ ਮਨ ਦੇ ਵਿਚ ਵਿਚਾਰ ਭਾਈ
ਓਸੇ ਵਕਤ ਜਵਾਬ ਇਹ ਭੇਜ ਦਿਤਾ ਬੰਦੇ ਹੋ ਕੇ ਖੂਬ ਹੁਸ਼ਿਆਰ ਭਾਈ
ਤੇਰਾ ਲਿਖਿਆ ਸ਼ਾਹ ਮਨਜ਼ੂਰ ਮੈਨੂੰ ਤੇਰੇ ਚਿਤ ਆਵੇ ਕਰਤਾਰ ਭਾਈ

ਸਿਖ ਗੁਰਾਂ ਦਾ ਹਾਂ ਜੋ ਲਿਖਿਆ ਤੂੰ ਏਸ ਵਾਸਤੇ ਮੈਂ ਸ਼ਰਮਸਾਰ ਭਾਈ
ਚਲਾ ਆ ਲਾਹੌਰ ਬੇਖੌਫ ਦਿਲ ਤੋਂ ਕਰੀਂ ਕਿਧਰੇ ਮੂਲ ਨਾ ਹਾਰ ਭਾਈ
ਜੇ ਬੇਈਮਾਨੀ ਕੁਝ ਕੀਤੀਓ ਈ ਫੇਰ ਮਰੇਂਗਾ ਹੋ ਖਵਾਰ ਭਾਈ
ਜਹੀ ਨੀਤ ਕਰਸੇਂ ਤਹੀ ਪਾ ਲੈਸੇਂ ਏਹ ਰਿਹਾ ਤੇਰੇ ਅਖਤਿਆਰ ਭਾਈ
ਐਵੇਂ ਭੁਲ ਨਾ ਤੂੰ ਕਰਤਾਰ ਸਿੰਘਾ ਬਿਨਾਂ ਮਤਲਬੋਂ ਕੋਈ ਨ ਯਾਰ ਭਾਈ

ਬਾਦਸ਼ਾਹ ਦਾ ਪੰਜਾਬ ਵਿਚ ਆਉਣਾ ਤੇ ਕਿਤੇ ਕਿਤੇ ਸਿੰਘਾਂ ਨਾਲ ਜੰਗ ਹੋਣੇ

ਅੱਧਾ ਮੁਲਕ ਪੰਜਾਬ ਦਾ ਛਡ ਦਿਤਾ ਪਾਸਾ ਰਖਿਆ ਆਪ ਪਹਾੜ ਦਾ ਏ
ਸਿਖ ਗੁਰਾਂ ਦਾ ਜਾਣਕੇ ਬਖਸ਼ ਦਿਤਾ ਬਾਦਸ਼ਾਹ ਨੂੰ ਮੁਲਕ ਉਰਾਰ ਦਾ ਏ
ਆਪ ਜਾ ਡੇਰੇ ਲਾਏ ਵਿਚ ਨੀਹਲ ਬੰਨਾ ਰਖ ਬਿਆਸਾ ਤੋਂ ਪਾਰ ਦਾ ਏ
ਦੁਆਬੇ ਦੂਨ ਜਸਵਾਲ ਦਾ ਇਰਦ ਗਿਰਦਾ ਲੋਹਗੜ੍ਹੀ ਤੇ ਫੌਜ ਉਤਾਰਦਾ ਏ
ਹੋਰ ਪਾਰ ਤਰਾਵੜੀ ਰਖ ਲਈ ਬਾਕੀ ਗੁਰਾਂ ਦੇ ਨਾਂ ਤੋਂ ਵਾਰਦਾ ਏ
ਦੇਸ ਜਿਤਿਆ ਬਖਸ਼ਯਾ ਬਾਦਸ਼ਾਹ ਨੂੰ ਪੱਕਾ ਰਿਹਾ ਉਹ ਕੌਲ ਇਕਰਾਰ ਦਾ ਏ
ਖਤ ਵੇਖ ਕੇ ਬਾਦਸ਼ਾਹ ਕੂਚ ਕੀਤਾ ਖੌਰੇ ਦੇਰ ਭੀ ਨਹੀਂ ਵਿਸਾਰ ਦਾ ਏ
ਅਮੀਨ ਖਾਨ ਮੁਹਾਬਤ ਖਾਨ ਤਾਈਂ ਫੌਜਦਾਰ ਕਰ ਵੀਹ ਹਜ਼ਾਰ ਦਾ ਏ
ਤੁਸੀਂ ਲਾਂਭ ਰਾਹ ਬੰਦੇ ਦੀ ਰੋਕ ਰਖੋ ਪਕੜੋ ਦਾਅ ਲਗੇ ਏਹ ਸਿਖਾਰਦਾ ਏ
ਆਪ ਕਰ ਲਾਹੌਰ ਨੂੰ ਕੂਚ ਆਯਾ ਪਿਆ ਖੌਫ ਬੰਦੇ ਵਾਲਾ ਮਾਰਦਾ ਏ
ਫੇਰ ਘੇਰਿਆ ਜਾ ਲੋਹਗੜ੍ਹੀ ਤਾਈਂ ਤੋਪਾਂ ਬੀੜ ਗੋਲੇ ਰਖ ਮਾਰਦਾ ਏ
ਸੁਖਾ ਸਿੰਘ ਅਤੇ ਭਾਈ ਬਾਜ ਸਿੰਘ ਵਡਾ ਸੂਰਮਾ ਧਨੀ ਤਲਵਾਰ ਦਾ ਏ
ਸ਼ਾਹੀ ਫੌਜ ਤੇ ਬਿਜਲੀ ਵਾਂਗ ਟੁਟਾ ਵਾਂਗ ਸ਼ੇਰ ਦੇ ਸਿੰਘ ਲਲਕਾਰ ਦਾ ਏ
ਆਖਰ ਧਰਮ ਤੋਂ ਸ਼ਹੀਦ ਹੋ ਡਿਗਾ ਕਈਆਂ ਸਿੰਘਾਂ ਸਣੇ ਜਾਨ ਵਾਰਦਾ ਏ
ਬਾਹਰ ਤੁਰਕ ਤੇ ਅੰਦਰੋਂ ਸਿੰਘ ਲੜਦੇ ਰਖ ਆਸਰਾ ਇਕ ਕਰਤਾਰ ਦਾ ਏ
ਰਸਦ ਬਸਦ ਜਾਣੀ ਬਾਹਰੋਂ ਬੰਦ ਹੋਈ ਫੌਜ ਕਿਲ੍ਹੇ ਦੇ ਗਿਰਦੇ ਉਤਾਰਦਾ ਏ
ਜਦ ਅੰਦਰੋਂ ਆਨ ਸਮਾਨ ਮੁਕਾ ਡਾਢਾ ਵਰਤਿਆ ਕਹਿਰ ਕਹਾਰ ਦਾ ਏ
ਸਿੰਘ ਬੰਦੇ ਦੀ ਵਿਚ ਉਡੀਕ ਬੈਠੇ ਦੁਖ ਝਲਦੇ ਅਨੇਕ ਪ੍ਰਕਾਰ ਦਾ ਏ
ਬੰਦਾ ਕਿਤੋਂ ਨਾ ਬਹੁੜਿਆ ਆਣਕੇ ਜਾਂ ਬਣਯਾ ਸਿੰਘ ਨੂੰ ਵਕਤ ਲਾਚਾਰ ਦਾ ਏ

ਛਡ ਗਏ ਓੜਕ ਕਿਲ੍ਹਾ ਤੰਗ ਆ ਕੇ ਰਖ ਆਸਰਾ ਚੰਬੇ ਦੀ ਧਾਰ ਦਾ ਏ
ਖਾਨ ਦੇਣ ਵਧਾਈਆਂ ਬਾਦਸ਼ਾਹ ਨੂੰ ਕਹਿਣ ਤੁਧ ਤੋਂ ਫਜ਼ਲ ਸਤਾਰ ਦਾ ਏ
ਸ਼ਮਸ ਖਾਂ ਵਜ਼ੀਦ ਖਾਂ ਦੀਨ ਜਾਲੀ ਵਡਾ ਖਾਨ ਮੁਹਬਤ ਕਾਰ ਦਾ ਏ
ਏਹ ਸਭੇ ਕਸੂਰ ਦੇ ਰਹਿਣ ਵਾਲੇ ਸਿੰਘਾਂ ਨਾਲ ਕਰਦੇ ਕੰਮ ਖਾਰ ਦਾ ਏ
ਮੁਹਾਬਤ ਖਾਂ ਫੈਜ਼ੁਲਾਖਾ ਖਾਨ ਰੁਸਤਮ ਜਹਾਂ ਖਾਨ ਨੂੰ ਮਾਨ ਬਲਕਾਰ ਦਾ ਏ
ਰਹਿਣ ਵਾਲੇ ਸਨ ਏਹ ਤ੍ਰਾਵੜੀ ਦੇ ਜਾਣ ਚੁਗਲ ਖੁਦਾ ਫਿਟਕਾਰਦਾ ਏ
ਮੁਲਾਂ ਮੀਰ ਮੁਹੰਮਦ ਖਾਨ ਸ਼ਮਸ ਕਾਲੇ ਖਾਂ ਬੇਟਾ ਅਹਿਲਕਾਰ ਦਾ ਏ
ਅਤਾਉਲਾ ਖਾਂ ਏਹ ਬਜਵਾੜੀਏ ਸਨ ਖਾਨ ਖਟਿਆ ਦਗੇ ਵਿਹਾਰ ਦਾ ਏ
ਬਾਦਸ਼ਾਹ ਨੂੰ ਇਹ ਸਿਖਾਲ ਲਯਾਏ ਸ਼ਾਹ ਇਨ੍ਹਾਂ ਨੂੰ ਅਗੇ ਵੰਗਾਰਦਾ ਏ
ਪਿਛਾਂ ਪਰਤ ਕੇ ਆਪ ਕਰਤਾਰ ਸਿੰਘਾ ਕਦਮ ਵਿਚ ਲਾਹੌਰ ਦੇ ਡਾਰਦਾ ਏ

ਬਾਦਸ਼ਾਹ ਨੇ ਲਾਹੌਰ ਬੀਮਾਰ ਹੋ ਕੇ ਮਰ ਜਾਣਾ

ਸੂਬੇ ਰਹੇ ਸਿਖਾਂ ਨਾਲ ਜੰਗ ਕਰਦੇ ਤਿੰਨ ਮਾਹ ਇਕੋ ਤਕਰਾਰ ਹੋਯਾ
ਸਿੰਘਾਂ ਫੌਜ ਦਾ ਬੜਾ ਨੁਕਸਾਨ ਕੀਤਾ ਪੈ ਕੇ ਟਾਕਰਾ ਜੰਗ ਕਈ ਵਾਰ ਹੋਯਾ
ਸ਼ਾਹੀ ਫੌਜ ਦੇ ਸਿੰਘ ਨ ਹੱਥ ਔਂਦੇ ਹਰਜਾ ਬਾਦਸ਼ਾਹ ਦਾ ਬੇਸ਼ੁਮਾਰ ਹੋਯਾ
ਕਈ ਵਾਰ ਸਿੰਘਾਂ ਛਾਪੇ ਮਾਰੇ ਲੁਟੇ ਜਿਥੇ ਪਏ ਹਲਾ ਪੁਰ ਕਾਰ ਹੋਯਾ
ਘਟਾ ਛਾਨ ਮੁੜੀ ਪਿਛਾਂ ਫੌਜ ਸਾਰੀ ਘਾਟਾ ਸਿੰਘਾਂ ਦੀ ਨਾਲ ਤਲਵਾਰ ਹੋਯਾ
ਕੌਨ ਉਨ੍ਹਾਂ ਦਾ ਕਰੇ ਚਾ ਵਾਲ ਵਿੰਗਾ ਵਲ ਜਿਨ੍ਹਾਂ ਦੇ ਆਪ ਕਰਤਾਰ ਹੋਯਾ
ਓਧਰ ਸ਼ਾਹ ਲਾਹੌਰ ਦੇ ਵਿਚ ਪੁਜਾ ਨਾਲ ਤਾਪ ਦੇ ਆਣ ਬੀਮਾਰ ਹੋਯਾ
ਸਾਰੇ ਵੈਦ ਹਕੀਮ ਲਾ ਜ਼ੋਰ ਥਕੇ ਦਿਨੋ ਦਿਨ ਆ ਬੜਾ ਲਾਚਾਰ ਹੋਯਾ
ਓਹਦਾ ਅੰਨ ਪਾਣੀ ਮੁਕਾ ਜਗ ਉਤੋਂ ਕਾਲ ਸਿਰ ਤੇ ਆਣ ਅਸਵਾਰ ਹੋਯਾ
ਜਮਰਾਜ ਦੇ ਦੂਤ ਭੀ ਲੈਣ ਆ ਗਏ ਬੰਨ੍ਹ ਬਿਸਤਰਾ ਸ਼ਾਹ ਤਯਾਰ ਹੋਯਾ
ਛਡ ਚਲਿਆ ਦੰਗ ਦਵਾਲ ਸਾਰੇ ਰੂਹ ਬੁਤ ਨੂੰ ਛਡ ਉਡਾਰ ਹੋਯਾ
ਵਿਚ ਦੇਸ ਦੇ ਆਣਕੇ ਸੋਗ ਪਿਆ ਘਰੀਂ ਮੁਸਲਮਾਨਾਂ ਹਾਹਾਕਾਰ ਹੋਯਾ
ਲੋਕ ਆਖਦੇ ਮਾਰਿਆ ਸ਼ਾਹ ਬੰਦੇ ਸਾਰੇ ਵਿਚ ਮਸ਼ਹੂਰ ਸੰਸਾਰ ਹੋਯਾ
ਬੀਰ ਘਲ ਮਰਵਾਇਆ ਬਾਦਸ਼ਾਹ ਨੂੰ ਹੋਰ ਕੋਈ ਭੀ ਨਹੀਂ ਆਜ਼ਾਰ ਹੋਯਾ

ਡਰ ਉਠਿਆ ਬੰਦੇ ਤੋਂ ਮੁਲਕ ਸਾਰਾ ਬੜਾ ਬੀਰ ਬਲੀ ਸਿਧ ਜ਼ਾਹਰ ਹੋਯਾ
ਹਰ ਮੁਲਕ ਵਲੈਤ ਹਰ ਸ਼ਹਿਰ ਅੰਦਰ ਮਰਨਾ ਬਾਦਸ਼ਾਹ ਦਾ ਇਜ਼ਹਾਰ ਹੋਯਾ
ਬਾਦਸ਼ਾਹ ਪਿਛੋਂ ਵਲੀ ਤਖਤ ਦੇ ਜੋ ਝਗੜਾ ਘਤ ਬੈਠੇ ਤਕਰਾਰ ਹੋਯਾ
()ਸਤਾਰਾਂ ਸੌ ਉਨੱਤ੍ਰਵੇਂ ਬਿਕ੍ਰਮੀ ਸੀ ਬਾਦਸ਼ਾਹ ਦੇ ਵਿਚ ਵਿਗਾੜ ਹੋਯਾ
ਅੰਤ ਮੁਲਕ ਦਾ ਵਾਰਸੀ ਤਖਤ ਉਤੇ ਬੇਟਾ ਬਾਦਸ਼ਾਹ ਦਾ ਜਹਾਂਦਾਰ ਹੋਯਾ
ਰੌਲਾ ਮਚ ਗਿਆ ਵਿਚ ਬਾਦਸ਼ਾਹੀ ਆਕੀ ਥਾਂ ਥਾਂ ਤੇ ਫੌਜਦਾਰ ਹੋਯਾ
ਸੂਬੇ ਰਾਜਵਾੜੇ ਗਏ ਵਿਗੜ ਨਾਜ਼ਮ ਆ ਕੇ ਜੰਗ ਦਾ ਗਰਮ ਬਾਜ਼ਾਰ ਹੋਯਾ
ਬੰਦੋਬਸਤ ਦੇ ਵਿਚ ਆ ਖਲਲ ਪਿਆ ਡਾਢਾ ਬਾਦਸ਼ਾਹ ਆਣ ਬੇਜ਼ਾਰ ਹੋਯਾ
ਦਾਅ ਫਬ ਗਿਆ ਤਦੋਂ ਖਾਲਸੇ ਦਾ ਬੰਦਾ ਵਿਚ ਰੌਲੇ ਹੁਸ਼ਿਆਰ ਹੋਯਾ
ਜਮਨਾ ਅਟਕ ਤੋੜੀ ਘੋੜਾ ਫੇਰ ਲਿਆ ਸਾਰਾ ਦੇਸ ਪੰਜਾਬ ਅਨੁਸਾਰ ਹੋਯਾ
ਬੇੜਾ ਜ਼ਾਲਮਾਂ ਡੁਬਾ ਕਰਤਾਰ ਸਿੰਘਾ ਫੇਰ ਧਰਮ ਦਾ ਆਣ ਜੈਕਾਰ ਹੋਯਾ

ਬੰਦੇ ਬਹਾਦਰ ਨੇ ਏਸੇ ਰੌਲੇ ਗੌਲੇ ਵਿਚ ਮੁਲਕ ਦਬਾ ਕੇ ਸਿੰਘਾਂ ਨੂੰ ਦੇਣਾ ਤੇ ਆਪ ਮੰਡੀ ਚਲੇ ਜਾਣਾ

ਦਿਲੀ ਤਖਤ ਉਤੇ ਜਹਾਂਦਾਰ ਬੈਠਾ ਦਰਜਾ ਸ਼ਾਹੀ ਦਾ ਓਸ ਨੇ ਪਾ ਲਿਆ
ਸੂਬੇ ਵਿਗੜ ਖਲੇ ਉਹਦੇ ਨਾਲ ਸਾਰੇ ਜੰਗ ਕਰਨ ਤੇ ਮਤਾ ਪਕਾ ਲਿਆ
ਮੰਨੇ ਹੁਕਮ ਨ ਕੋਈ ਭੀ ਦੇਸ ਅੰਦਰ ਟਕਾ ਜ਼ਾਲਮਾਂ ਨੇ ਆਪ ਖਾ ਲਿਆ
ਪਿਆ ਮੁਲਕ ਸਾਰੇ ਵਿਚ ਗਦਰ ਆ ਕੇ ਦਾਅ ਆਪਣਾ ਬੰਦੇ ਨੇ ਲਾ ਲਿਆ
ਗਰਦੀ ਵਿਚ ਪੰਜਾਬ ਦੇ ਘਤ ਦਿਤੀ ਜ਼ੋਰ ਦੇ ਕੇ ਮੁਲਕ ਦਬਾ ਲਿਆ
ਵੇਲਾ ਵੇਖ ਕੇ ਸਿੰਘ ਹੁਸ਼ਿਆਰ ਹੋਏ ਖੰਡਾ ਖਾਲਸੇ ਨੇ ਚਮਕਾ ਲਿਆ
ਹਰਦਵਾਰ ਤੋਂ ਲੈ ਕੇ ਅਟਕ ਤੋੜੀ ਘੋੜਾ ਮੁਲਕ ਦੇ ਵਿਚ ਫਿਰਾ ਲਿਆ
ਮਾਰ ਕੁਟ ਕਢੇ ਮੁਸਲਮਾਨ ਦੇਸੋਂ ਸਿਕਾ ਆਪਣਾ ਫੇਰ ਜਮਾ ਲਿਆ
ਥਾਂ-ਥਾਂ ਤੇ ਫੌਜ ਉਤਾਰ ਦਿਤੀ ਟਕਾ ਦੇਸ ਦਾ ਕੁਲ ਉਗਰਾਹ ਲਿਆ

---

*() ੫ ਨਵੰਬਰ ਸੰਨ ੧੭੧੨ ਈ: ਨੂੰ ਬਾਦਸ਼ਾਹ ਏਸ ਜਹਾਨ ਨੂੰ ਛਡ ਗਿਆ (ਮਰ ਗਿਆ) ਅਤੇ ਪਿਛੋਂ ਤਖਤ ਦੇ ਵਾਰਸਾਂ ਵਿਚ ਤਲਵਾਰ ਖੜਕਦੀ ਰਹੀ, ਅਖੀਰ ਅਜੀਮ ਸ਼ਾਹ, ਰਲੀਉਲ ਸ਼ਾਹ ਲੜਾਈ ਵਿਚ ਮਾਰੇ ਗਏ ਤੇ ਜਹਾਂਦਾਰ ਬਾਦਸ਼ਾਹ ਬਣ ਗਿਆ ।*

ਆਕੀ ਕੋਈ ਨਾ ਖਾਨ ਅਮੀਰ ਰਿਹਾ ਨਾਲ ਤੇਗ ਦੇ ਦੇਸ ਨਿਵਾ ਲਿਆ
ਧਨ ਲੁਟਿਆ ਬੇ-ਸ਼ੁਮਾਰ ਸਿੰਘਾਂ ਵਾਹ ਲਗਦੀ ਘੋੜਾ ਦੂੜਾ ਲਿਆ
ਆਫਤਾਬ ਵਾਂਗੂੰ ਬੰਦਾ ਹੋਯਾ ਰੌਸ਼ਨ ਨਾਮ ਜਗ ਤੇ ਜ਼ਾਹਰ ਕਰਾ ਲਿਆ
ਵਲੀ ਪੀਰ ਫਕੀਰ ਅਮੀਰ ਜੋਧਾ ਮੀਰੀ ਪੀਰੀ ਦਾ ਛੱਤਰ ਝੁਲਾ ਲਿਆ
ਹੋਯਾ ਨਹੀਂ ਬਹਾਦਰ ਕੋਈ ਐਸਾ ਭੀਮ ਕਰਨ ਨੂੰ ਪਿਛਾਂ ਹਟਾ ਲਿਆ
ਕੀਤਾ ਦੁਸ਼ਮਣਾਂ ਜਸ ਬਹਾਦਰੀ ਦਾ ਤੇ ਬੰਦੇ ਲਾਸਾਨੀ ਅਖਵਾ ਲਿਆ
ਦੇਸ ਮਗਰ ਲਗਾ ਸਾਰਾ ਖੌਫ ਖਾ ਕੇ ਪੰਥ ਜ਼ੋਰ ਦੇ ਨਾਲ ਵਧਾ ਲਿਆ
ਕਿਲ੍ਹੇ ਕਾਇਮ ਕੀਤੇ ਬੰਦੇ ਦੋ ਵੱਡੇ ਬਾਦਸ਼ਾਹੀ ਸਾਮਾਨ ਬਨਾ ਲਿਆ
ਇਕ ਜਾਣ ਲੌ ਸ਼ਹਿਰ ਗੁਰਦਾਸ ਪੁਰੇ ਦੂਜਾ ਕੋਟ ਪਠਾਨ ਸੁਨਾ ਲਿਆ
ਵਡੇ ਜੰਗ ਦੇ ਸਾਜ਼ ਸਾਮਾਨ ਸਾਰੇ ਜਮ੍ਹਾ ਗੋਲੀ ਬਰੂਦ ਕਰਾ ਲਿਆ
ਰਾਜ ਦੇ ਪੰਜਾਬ ਦਾ ਖਾਲਸੇ ਨੂੰ ਵਿਚੋਂ ਆਪਣਾ ਆਪ ਖਿਸਕਾ ਲਿਆ
ਬੰਦਾ ਫੇਰ ਮੰਡੀ ਵਿਚ ਜਾ ਰਿਹਾ ਚੰਬੇ ਵਾਲੀ ਨੂੰ ਪਾਸ ਮੰਗਾ ਲਿਆ
ਓਥੇ ਆਣ ਹੋਯਾ ਇਕ ਹੋਰ ਬੇਟਾ ਜ਼ੋਰਾਵਰ ਸਿੰਘ ਨਾਮ ਰਖਾ ਲਿਆ
ਭੋਗ ਵਿਚ ਰੁਝਾ ਨਾਲ ਨਾਰੀਆਂ ਦੇ ਪੂਰਾ ਇਕ ਸਾਲ ਹੋਰ ਲੰਘਾ ਲਿਆ
ਮੁੜ ਫੇਰ ਫਕੀਰੀ ਦੀ ਲਟਕ ਲਗੀ ਮੂੰਹ ਵਿਸ਼ੇ ਤੋਂ ਫੇਰ ਭਵਾ ਲਿਆ
ਹੋਯਾ ਚਿੱਤ ਉਦਾਸ ਗ੍ਰਿਹਸਤ ਵਲੋਂ ਫੜ ਪਿਛਲਾ ਫੇਰ ਸੁਭਾ ਲਿਆ
ਚੁਪ ਕੀਤੜਾ ਉਠ ਕੇ ਨਿਕਲ ਗਿਆ ਏਸ ਮੋਹ ਵਲੋਂ ਚਿੱਤ ਚਾ ਲਿਆ
ਅਮਰ ਨਾਥ ਕਸ਼ਮੀਰੀ ਭੂਟਾਨ ਤਿਬਤ ਮਨ ਮਹੇਸ਼ ਜਾ ਦਰਸ਼ਨ ਪਾ ਲਿਆ
ਚੜ੍ਹ ਗਿਆ ਨਿਪਾਲ ਪਹਾੜ ਵਲੇ ਮਜ਼ਾ ਸੈਰ ਦਾ ਬੇ-ਬਹਾ ਲਿਆ
ਫਿਰ ਤੁਰ ਕੇ ਗਿਰ ਕੈਲਾਸ਼ ਤੋੜੀ ਮੁੜ ਜੰਮੂ ਨੂੰ ਮੂੰਹ ਪਰਤਾ ਲਿਆ
ਚੰਦਰ ਭਾਗਾ ਨਦੀ ਉਤੇ ਆਨ ਬੈਠਾ ਨਿਜਾਨੰਦ ਆਨੰਦ ਨੂੰ ਪਾ ਲਿਆ
ਮਸਤ ਹੋ ਕੇ ਆਪਣੇ ਰੂਪ ਅੰਦਰ ਜੋਗ ਸਾਧ ਕੇ ਪੌਣ ਚੜ੍ਹਾ ਲਿਆ
ਬੰਦੇ ਗਏ ਦੀ ਖਬਰ ਨਾ ਕਿਤੇ ਲਗੀ ਸਾਲ ਬੈਠਿਆਂ ਇਕ ਲੰਘਾ ਲਿਆ
ਦੇਸ ਵਿਚ ਰੌਲਾ ਫੇਰ ਆਨ ਪਿਆ ਲੋਕ ਕਹਿਣ ਬੰਦਾ ਕਿਹੜੇ ਦਾ ਲਿਆ
ਕੋਈ ਅਖਦਾ ਕਿਸੇ ਨੇ ਫੜ ਲਿਆ ਕੋਈ ਆਖਦਾ ਸ਼ੇਰ ਨੇ ਖਾ ਲਿਆ

ਖਬਰ ਸੁਣਦਿਆਂ ਸਾਰ ਕਰਤਾਰ ਸਿੰਘਾ ਧੌਂਸਾ ਫਰੁਖਸੀਯਰ ਵਜਾ ਲਿਆ

ਬਾਦਸ਼ਾਹ ਨੇ ਫੌਜਾਂ ਚਾੜ੍ਹਨੀਆਂ ਤੇ ਸਿੰਘਾਂ ਨੇ ਬੰਦੇ ਬਾਝੋਂ ਤੰਗ ਹੋਣਾ

ਬੰਦਾ ਗੁੰਮ ਹੋਇਆ ਜਦੋਂ ਸੁਣ ਪਾਇਆ ਮੁਸਲਮਾਨ ਅਨੰਦ ਮਨਾਨ ਵਡੇ
ਬਾਦਸ਼ਾਹ ਨੇ ਚਾੜ੍ਹੀਆਂ ਤੁਰਤ ਫੌਜਾਂ ਕਢੇ ਜੰਗ ਦੇ ਸਾਜ ਸਮਾਨ ਵਡੇ
ਬੀੜੇ ਚੁੰਮ ਕੇ ਖੁਸ਼ੀ ਦੇ ਨਾਲ ਚਲੇ, ਕਈ ਝੂਲਦੇ ਹੈਣ ਨਿਸ਼ਾਨ ਵਡੇ
ਮੁਹੰਮਦ ਤਕੀ ਖਾਂ ਹਸਮ ਖਾਂ ਤਿੰਨੇ ਇਹ ਤ੍ਰਾਉੜੀ ਏ ਜਾਨ ਵਡੇ
ਸ਼ਮਸ ਖਾਂ ਤਹਿਰ ਖਾਂ ਦੀਨ ਜਾਲੀ ਇਹ ਕਸੂਰੀਏ ਮਨ ਤਿਖੇ ਖਾਨ ਵਡੇ
ਸੂਬਾ ਅਸਲਮ ਖਾਂ ਲਾਹੌਰੀਆ ਸੀ ਜੀਹਦੀ ਤਾਬਿਆ ਕਈ ਪਠਾਨ ਵਡੇ
ਚੜ੍ਹਿਆ ਸਿਪਾਸਲਾਰ ਵਜ਼ੀਰ ਖਾਂ ਭੀ ਹੋਰ ਕਈ ਨਾਜ਼ਨ ਖਾਨਦਾਨ ਵਡੇ
ਫੌਜਾਂ ਵਲ ਪੰਜਾਬ ਵਹੀਰ ਪਾਇਆ ਮਿਲੇ ਹੋਰ ਅਮੀਰ ਕਈ ਆਨ ਵਡੇ
ਮਾਰੋ ਮਾਰ ਕਰਦੇ ਰਾਹੀਂ ਘਤ ਰੌਲਾ ਲਗੇ ਰਲ ਕੇ ਧੂੜ ਜਮਾਨ ਵਡੇ
ਰੂਪਾ ਸਿੰਘ ਬਿਨੋਦ ਸਿੰਘ ਕਾਨ੍ਹ ਸਿੰਘ ਜੀ ਲਗੇ ਸਿੰਘਾਂ ਨੂੰ ਜਮ੍ਹਾਂ ਕਰਾਨ ਵਡੇ
ਕੀਤਾ ਟਾਕਰਾ ਫੌਜ ਦੇ ਨਾਲ ਚੰਗਾ ਥਾਂ ਥਾਂ ਤੇ ਜੰਗ ਮਚਾਨ ਵਡੇ
ਪੇਸ਼ ਗਈ ਨ ਸ਼ਾਹ ਦੀ ਫੌਜ ਅਗੇ ਜ਼ੋਰ ਆਪਣੇ ਦਿਲੋਂ ਲਗਾਨ ਵਡੇ
ਜਦੋਂ ਜ਼ੋਰ ਦਿਤਾ ਫੌਜਾਂ ਚਹੁੰ ਪਾਸੀਂ ਸਿੰਘ ਆਨ ਲਗੇ ਘਬਰਾਨ ਵਡੇ
ਪਾਣੀਪਤ ਕਰਨਾਲ ਸ਼ਾਹਬਾਦ ਵਿਚੋਂ ਜਾਨਾਂ ਲੈ ਨੱਠੇ ਹੋ ਹੈਰਾਨ ਵਡੇ
ਛਡ ਗਏ ਥਾਨੇਸਰ ਬੂੜੀਏ ਨੂੰ ਪਿਛੇ ਫਿਰਨ ਲਗੇ ਤੁਰਕਾਨ ਵਡੇ
ਖੁਸ ਗਏ ਤਰਾਵੜੀ ਆਦਿ ਠਾਣੇ ਸਿੰਘ ਹੋਇ ਰਹੇ ਪਸ਼ੇਮਾਨ ਵਡੇ
ਕਠੇ ਹੋ ਕੇ ਦੇਸ ਦੇ ਤੁਰਕ ਪੈ ਗਏ ਲਗੇ ਥਾਂ ਥਾਂ ਜੰਗ ਮਚਾਨ ਵਡੇ
ਕਿਤੇ ਹੋ ਜਾਂਦੀ ਮੁਠ ਭੇੜ ਜਦੋਂ ਸਿੰਘ ਖੂਨ ਦੇ ਘਾਨ ਵਗਾਨ ਵਡੇ
ਅਗੇ ਖਾਲਸਾ ਤੇ ਪਿਛੇ ਫੌਜ ਸ਼ਾਹੀ ਲਗੇ ਤੁਰਕ ਫੇਰ ਆਨ ਸਤਾਨ ਵਡੇ
ਦਮ ਸਿੰਘਾਂ ਨੂੰ ਲੈਣ ਨ ਮੂਲ ਦੇਂਦੇ ਲਗੇ ਦੇ ਕੇ ਜ਼ੋਰ ਦਬਾਨ ਵਡੇ
ਹਰਨਾਂ ਵਾਂਗ ਅਗੇ ਨਠੇ ਹਿਰਨ ਸਾਰੇ ਬੰਦੇ ਬਾਝ ਲਗੇ ਦੁਖ ਪਾਨ ਵਡੇ
ਘਤ ਵਾਸਤੇ ਆਖਦੇ ਘਲ ਬੰਦਾ ਰੱਬਾ ਤੁਰਕ ਨਹੀਂ ਤਾਂ ਫੜ ਖਾਨ ਵਡੇ
ਦਮ ਬੰਦ ਕੀਤੇ ਚੌਹਾਂ ਪਾਸਿਆਂ ਤੋਂ ਲਗੇ ਦੀਨੀਏਂ ਜ਼ੁਲਮ ਕਮਾਨ ਵਡੇ

ਵਿਚ ਕਿਲ੍ਹੇ ਕਾਨੂੰਗੋ ਭਗਵੰਤਰਾ ਦੇ ਸਿੰਘਾਂ ਫੜ ਕੀਤੇ ਘਮਸਾਨ ਵਡੇ
ਹੋਇਆ ਜੰਗ ਭਾਰੀ ਇਕ ਪਾਸ ਖਰੜਾਂ ਸਿੰਘ ਲਾਹੇ ਤੁਰਕਾਂ ਵਾਲੇ ਘਾਨ ਵਡੇ
ਮਚੀ ਖੂਬ ਤਲਵਾਰ ਦੀ ਮਾਰ ਓਥੇ ਸ਼ਾਹੀ ਫੌਜ ਦੇ ਹੋਏ ਨੁਕਸਾਨ ਵਡੇ
ਸਿੰਘ ਜਾਇ ਵੜੇ ਲੋਹਗੜ੍ਹੀ ਅੰਦਰ ਬਾਹਰ ਹੋਏ ਕਠੇ ਮੁਸਲਮਾਨ ਵਡੇ
ਇਕ ਮਾਹ ਲੜੇ ਜਾਨਾਂ ਤੋੜ ਕਰ ਕੇ ਹਠ ਧਰਮ ਤੇ ਹੋ ਗਲਤਾਨ ਵਡੇ
ਕਿਲ੍ਹੇ ਵਿਚ ਲੜੇ ਬਾਜ ਸਿੰਘ ਬੈਠਾ ਬਾਹਰੋਂ ਤੁਰਕ ਭੀ ਜ਼ੁਲਮ ਕਮਾਨ ਵਡੇ
ਰਸਦ ਆਵਣੀ ਬਾਹਰਥੀਂ ਬੰਦ ਕੀਤੀ ਪਹਿਲੇ ਚਾਰ ਚੌਫੇਰੇ ਬਿਠਾਨ ਵਡੇ
ਮੁਕਾ ਖਰਚ ਡਾਢੇ ਸਿੰਘ ਤੰਗ ਹੋਏ ਡਿਗੇ ਮੌਤ ਦੇ ਆਣ ਨਿਸ਼ਾਨ ਵਡੇ
ਲਗੇ ਦੇਣ ਸਰਦਾਰ ਦਲੇਰੀਆਂ ਨੂੰ ਨਿਤ ਬੈਠ ਸੁਣਾਨ ਗਿਆਨ ਵਡੇ
ਸਿੰਘਾਂ ਘਤਿਆ ਜ਼ੋਰ ਅਰਦਾਸਿਆਂ ਤੇ ਪਾ ਵਾਸਤੇ ਦੁਖ ਸੁਣਾਨ ਵਡੇ
ਬੰਦਾ ਭੇਜ ਕਿਤੋਂ ਕਲਗੀ ਵਾਲਿਆਂ ਤੂੰ ਸਾਡੇ ਹੋਏ ਨੇ ਤੰਗ ਪਰਾਨ ਵਡੇ
ਸਾਡੀ ਕਰ ਸਹਾਇਤਾ ਏਸ ਵੇਲੇ ਲਗੇ ਅਸਾਂ ਦੇ ਮਗਰ ਸ਼ੈਤਾਨ ਵਡੇ
ਹੋਈ ਮਾਲਵੇ ਖਬਰ ਕਰਤਾਰ ਸਿੰਘਾ, ਸਿੰਘ ਭਬਕ ਉਠੇ ਬਲਵਾਨ ਵਡੇ

ਮਲਵਈਆਂ ਨੇ ਲੋਹਗੜ੍ਹੀ ਵਿਚ ਘੇਰਿਆਂ ਹੋਇਆਂ ਸਿੰਘਾਂ ਨੂੰ ਆ ਕੇ ਛੁਡਾਉਣਾ

ਘੇਰੇ ਸਿੰਘ ਗਏ ਵਿਚ ਲੋਹਗੜ੍ਹੀ ਦੇ ਦੇਸ ਮਾਲਵੇ ਖਬਰ ਇਹ ਜਾ ਹੋਈ
ਰਾਮ ਸਿੰਘ ਤਲੋਕ ਸਿੰਘ ਬੀਰ ਵਡੇ ਸੈਨਾ ਲੈ ਵਗੇ ਨ ਠਹਿਰਾ ਹੋਈ
ਫਤਾ ਸਿੰਘ ਤਖਤੂ ਭਗਤੂ ਸਿੰਘ ਗੌਰੇ ਨਿਤ ਜੰਗ ਦੀ ਜਿਨ੍ਹਾਂ ਅਦਾ ਹੋਈ
ਪਰਮ ਧਰਮ ਸਿੰਘ ਡਲੇ ਵਾਲੀਏ ਦੇ ਧਾਲੀਵਾਰ ਸੇਮੇਕਿਆਂ ਚਾ ਹੋਈ
ਨਾਗਾਹੀਆ ਸਿੰਘ ਦੂਲਟ ਝਟ ਆਣ ਮਿਲਿਆ ਸੈਨਾ ਸਿੰਘਾਂ ਦੀ ਬੇਅੰਤਹਾ ਹੋਈ
ਦਾਨ ਸਿੰਘ ਬੈਰਾੜ ਲੈ ਫੌਜ ਭਾਰੀ ਆਇਆ ਚੜ੍ਹ ਜਿਉਂ ਕਾਂਗ ਦਰਯਾ ਹੋਈ
ਫੌਜ ਸਿੰਘਾਂ ਦੀ ਬੰਨ੍ਹ ਕੇ ਚਾਰ ਪਲੇ ਗਿਰਦ ਜ਼ਾਲਮਾਂ ਦੇ ਝਟ ਆ ਹੋਈ
ਗਜ ਮਾਰਿਓ ਨੇ ਰਾਤੀਂ ਆਣ ਛਾਪਾ ਅਗੇ ਤੁਰਕ ਨੂੰ ਖਬਰ ਨ ਕਾ ਹੋਈ
ਸ਼ਾਹੀ ਫੌਜ ਨੂੰ ਹਿਲਜੁਲੀ ਪਾ ਦਿਤੀ ਬੁਰੀ ਫੌਜ ਤਰਕਾਣੀ ਦੇ ਭਾ ਹੋਈ
ਏਹ ਬਾਹਰਲੇ ਸਿੰਘਾਂ ਦੇ ਨਾਲ ਰੁਝੇ ਸੜਕ ਕਿਲ੍ਹੇ ਦੀ ਆਣ ਸਫਾ ਹੋਈ
ਝਟ ਨਿਕਲ ਗਏ ਸਿੰਘ ਕਿਲ੍ਹੇ ਵਿਚੋਂ ਸਿਰ ਤੁਰਕ ਦੇ ਫਿਰ ਦਬਾ ਹੋਈ

ਹੈਸੀ ਸਾਲ ਬਹੱਤਰ ਕਰਤਾਰ ਸਿੰਘਾ ਫੌਜ ਖਾਲਸੇ ਦੀ ਇਕ ਦਾ ਹੋਈ

### ਸਿੰਘਾਂ ਨੇ ਮੁਲਕ ਵਿਚ ਲੁਟ ਮਾਰ ਕਰਨੀ ਤੇ ਸ਼ਾਹੀ ਫੌਜ ਨੇ ਪਿਛਾ ਕਰਨਾ

ਸਿੰਘ ਨਿਕਲ ਗਏ ਲੋਹਗੜ੍ਹੀ ਵਿਚੋਂ ਹਥ ਫਾਹਿਓ ਜਾਨ ਛੁਡਾ ਦਿਤੀ
ਨਿਕਲ ਪਿੰਜਰੇ ਤੋਂ ਸ਼ੇਰ ਵਾਂਗ ਗਜੇ ਵਿਚ ਦੇਸ ਦੇ ਲੁਟ ਮਚਾ ਦਿਤੀ
ਮੁਸਲਮਾਨਾਂ ਨੇ ਸਿੰਘਾਂ ਦੇ ਮਾਰਨੇ ਨੂੰ ਪਿਛੇ ਬਾਦਸ਼ਾਹੀ ਫੌਜ ਲਾ ਦਿਤੀ
ਅਗੇ ਖਾਲਸਾ ਤੇ ਪਿਛੇ ਤੁਰਕ ਲਗੇ ਵਿਚ ਦੇਸ ਦੇ ਹਿਲਜੁਲੀ ਪਾ ਦਿਤੀ
ਸਿੰਘ ਸਤੇ ਹੋਏ ਲੁਟ ਮਾਰ ਕਰਦੇ ਘਰੀਂ ਦੁਸ਼ਮਨਾਂ ਗਰਦ ਉਠਾ ਦਿਤੀ
ਜਿਥੇ ਨਾਲ ਤਕਦੀਰ ਦੇ ਫਸ ਜਾਂਦੇ ਓਥੇ ਮਾਰ ਕੇ ਫੌਜ ਹਲਾ ਦਿਤੀ
ਲੈਣਾ ਮਿਲੇ ਅਰਾਮ ਨ ਖਾਲਸੇ ਨੂੰ ਅਹੀ ਕਿਸੇ ਨੇ ਬਦ ਦੁਆ ਦਿਤੀ
ਨਿਤ ਮਾਰਦੇ ਲੜਦਿਆਂ ਭਿੜਦਿਆਂ ਜੀ ਏਸੇ ਤਰ੍ਹਾਂ ਕੁਝ ਮੁਦਤ ਵਿਹਾ ਦਿਤੀ
ਸ਼ਾਹੀ ਫੌਜ ਜਾ ਉਤਰੀ ਬਾਗਾਂ ਵਾਲੇ ਡੇਰੇ ਲਾ ਕੇ ਛਾਵਨੀ ਪਾ ਦਿਤੀ
ਮਸਤੀ ਵਿਚ ਪੈ ਗਏ ਬੇਖਬਰ ਹੋ ਕੇ ਪੀ ਬੋਤਲਾਂ ਹੋਸ਼ ਭੁਲਾ ਦਿਤੀ
ਅਗੇ ਨੇੜੇ ਹੀ ਸਿੰਘ ਭੀ ਉਤਰੇ ਸਨ ਕਿਸੇ ਝਟ ਹੀ ਖਬਰ ਪੁਚਾ ਦਿਤੀ
ਪਏ ਸਿੰਘ ਮਝੈਲੀਏ ਸ਼ੇਰ ਵਾਂਗੂੰ ਤੇ ਮਲਵਈਆਂ ਨੇ ਧੂੜ ਧੁਮਾ ਦਿਤੀ
ਛਾਪਾ ਮਾਰਿਆ ਖਾਲਸੇ ਰਾਤ ਅੱਧੀ ਓਥੇ ਲਹੂ ਦੀ ਨਦੀ ਵਹਾ ਦਿਤੀ
ਜਾਲੀ ਦੀਨ ਪਛਾਨ ਕੇ ਬਾਜ ਸਿੰਘ ਸੁਕੀ ਮਾਰ ਤਲਵਾਰ ਲੰਘਾ ਦਿਤੀ
ਲੁਟ ਲਿਓ ਨੇ ਮਾਲ ਅਸਬਾਬ ਸਾਰਾ ਸ਼ਾਹੀ ਫੌਜ ਪੈਰੋਂ ਖਿੜਕਾ ਦਿਤੀ
ਜਦੋਂ ਫੇਰ ਆ ਤੁਰਕ ਦਾ ਜ਼ੋਰ ਪਿਆ ਸਿੰਘਾਂ ਪਿਛਾਂਹ ਨੂੰ ਵਾਗ ਭਵਾ ਦਿਤੀ
ਕੁਝ ਵਿਚ ਦੁਆਬੇ ਦੇ ਜਾ ਵੜੇ ਕਈਆਂ ਲੜ ਕੇ ਜਾਨ ਗਵਾ ਦਿਤੀ
ਕੁਝ ਵੜੇ ਪਹਾੜ ਕਰਤਾਰ ਸਿੰਘਾ ਰੱਬ ਸਿੰਘਾਂ ਨੂੰ ਬਿਪਤਾ ਪਾ ਦਿਤੀ

### ਸਿੰਘਾਂ ਨੇ ਦੇਸ ਛਡ ਕੇ ਪਹਾੜੀ ਜਾ ਵੜਨਾ

ਬਾਜ ਸਿੰਘ ਫਤ੍ਹਾ ਸਿੰਘ ਬੀਰ ਦੋਵੇਂ ਬੈਠੇ ਮੁਲਕ ਦਵਾਬੇ ਦਾ ਮਲ ਭਾਈ
ਕੁਝ ਸਿੰਘ ਪਹਾੜ ਨੂੰ ਚੜ੍ਹ ਗਏ, ਗਏ ਦੇਸ ਵਿਚੋਂ ਪੈਰ ਹਲ ਭਾਈ
ਦਿਤਾ ਚਾੜ੍ਹ ਅਮੀਨ ਵਜੀਦ ਖਾਂ ਨੂੰ ਲਾਯਾ ਸੂਬੇ ਲਾਹੌਰ ਨ ਪਲ ਭਾਈ
ਮਾਝੇ ਚਾੜ ਦਿਤੇ ਬੇਟੇ ਜੈਨ ਖਾਂ ਨੂੰ ਨਾਲ ਤੋਪਖਾਨਾ ਦਿਤਾ ਘਲ ਭਾਈ

ਮਾਰ ਕਢਿਆ ਸਿੰਘਾਂ ਮਝੈਲੀਆਂ ਨੂੰ, ਅਗੋਂ ਸਕਿਆ ਕੋਈ ਨਾ ਠਲ ਭਾਈ
ਲਿਆ ਕੋਟ ਪਠਾਨ ਗੁਰਦਾਸ ਪੁਰਾ, ਪਾਈ ਖਾਨ ਵਜੀਦ ਤਰਥਲ ਭਾਈ
ਜਾਲੀ ਦੀਨ ਦੀ ਖਬਰ ਵਜ਼ੀਦ ਖਾਂ ਨੂੰ ਸੁਣ ਪਿਆ ਆ ਕਾਲਜੇ ਸਲ ਭਾਈ
ਬਾਜ ਸਿੰਘ ਤੇ ਬਾਜ ਦੇ ਵਾਂਗ ਟੁਟਾ, ਵੈਰ ਲੈਣ ਨੂੰ ਆਯਾ ਚਲ ਭਾਈ
ਹੋਯਾ ਟਾਕਰਾ ਪਾਸ ਹੁਸ਼ਯਾਰਪੁਰ ਦੇ ਅਗੋਂ ਸਿੰਘ ਭੀ ਗਏ ਨਾ ਟਲ ਭਾਈ
ਓਥੇ ਸਾਥੀਆਂ ਸਣੇ ਸ਼ਹੀਦ ਹੋਏ ਪੇਸ਼ ਤੁਰਕ ਦਾ ਗਿਆ ਨਾ ਬਲ ਭਾਈ
ਦੇ ਜ਼ੋਰ ਤਰਾਵੜੀ ਵਾਲਿਆਂ ਨੇ ਖੋਹੀ ਆਣ ਸਰਹੰਦ ਸਵਲ ਭਾਈ
ਆਲੀ ਮਾਲੀ ਬਲਾਕੀ ਸਿੰਘ ਨਠ ਗਏ ਬਿਗੜ ਖਾਲਸੇ ਦੀ ਗਈ ਕਲ ਭਾਈ
ਪਰ ਸਿੰਘਾਂ ਦੇ ਹਲ ਗਏ ਦੇਸ਼ ਵਿਚੋਂ, ਸ਼ਾਹੀ ਫੌਜ ਪਾਯਾ ਤਰਥਲ ਭਾਈ
ਜਾਨਾਂ ਲੈ ਕੇ ਜਾ ਪਹਾੜ ਚੜੇ, ਸਭੇ ਗਈ ਬਹਾਦਰੀ ਗਲ ਭਾਈ
ਘਰੀਂ ਮੁਸਲਮਾਨਾਂ ਈਦਾਂ ਫੇਰ ਹੋਈਆਂ ਲਗੇ ਕਰਨ ਜਲਸੇ ਰਲਰਲ ਭਾਈ
ਸਿੰਘ ਬੰਦੇ ਦੇ ਬਾਝ ਕਰਤਾਰ ਸਿੰਘਾ, ਰਹੇ ਦੁਖ ਮੁਸੀਬਤਾਂ ਝਲ ਭਾਈ

### ਸਿੰਘਾਂ ਨੇ ਦੁਖੀ ਹੋ ਕੇ ਸਤਿਗੁਰਾਂ ਅਗੇ ਅਰਦਾਸ ਕਰਨੀ

ਲਈ ਮਲ ਸਰੂੰਦ ਵਜ਼ੀਰ ਖਾਂ ਨੇ ਸ਼ਮਸ ਦੀਨ ਦੁਆਬੇ ਦੀ ਸ਼ਾਹੀਏ ਜੀ
ਸਿੰਘ ਜਾ ਪਹਾੜਾਂ ਦੇ ਵਿਚ ਲੁਕੇ ਹਾਲ ਅਗਲਾ ਆਖ ਸੁਣਾਈਏ ਜੀ
ਖੁਸ਼ੀ ਮੁਸਲਮਾਨਾਂ ਦੇਹ ਚੰਦ ਹੋਈ ਸਿੰਘ ਰੋਂਵਦੇ ਮਾਰ ਕੋਢਾਹੀਏ ਜੀ
ਕਠੇ ਹੋ ਕੇ ਕਰਨ ਅਰਦਾਸਿਆਂ ਨੂੰ ਸਤਿਗੁਰ ਅਸਾਂ ਨੂੰ ਆਨ ਬਚਾਈਏ ਜੀ
ਸਾਨੂੰ ਕਿਤੇ ਭੀ ਠਹਿਰਨਾ ਨਹੀਂ ਮਿਲਦਾ ਕਲਗੀ ਵਾਲਿਆ ਕਿਸ ਦਾਅ ਜਾਈਏ ਜੀ
ਬੰਦੇ ਬਾਜ ਹੋਏ ਅਸੀਂ ਤੰਗ ਡਾਢੇ ਬੰਦਾ ਈਦ ਦਾ ਚੰਦ ਦਿਖਾਈਏ ਜੀ
ਗੁਰੂ ਨਾਨਕ ਅੰਗਦ ਅਮਰਦਾਸ ਸਾਡੀ ਏਹ ਦਿਲ ਦੀ ਆਸ ਪੁਜਾਈਏ ਜੀ
ਅਸੀਂ ਵਿਚ ਮੁਸੀਬਤਾਂ ਫਸ ਗਏ ਦਯਾ ਕਰ ਕੇ ਆਪ ਛੁਡਾਈਏ ਜੀ
ਰਾਮਦਾਸ ਸਾਡੀ ਕਰੋ ਆਸ ਪੂਰੀ ਅਰਜਨ ਦੇਵ ਦਿਲ ਅਰਜ਼ ਨੂੰ ਲਾਈਏ ਜੀ
ਛੇਵੇਂ ਪਾਤਸ਼ਾਹ ਤੁਰਕ ਜਿਉਂ ਮਾਰਿਓ ਨੀ ਤਿਵੇਂ ਹੁਣ ਭੀ ਮਾਰ ਮੁਕਾਈਏ ਜੀ
ਹਰਿ ਰਾਇ ਹਰੋ ਸਾਡੀ ਪੀੜ ਆ ਕੇ ਹਰਿਕ੍ਰਿਸ਼ਨ ਹੋ ਕ੍ਰਿਸ਼ਨ ਜਿਉਂ ਧਾਈਏ ਜੀ
ਜਿਵੇਂ ਧਰਮ ਜਾਂਦਾ ਤੁਸਾਂ ਰਖ ਲਿਆ ਨਾਵੇਂ ਪਾਤਸ਼ਾਹ ਅਸਾਂ ਰਖਾਈਏ ਜੀ

ਕਲਗੀਧਰ ਪਿਤਾ ਦਸਮੇਸ਼ ਗੁਰੂ ਵਾੜੀ ਖਾਲਸੇ ਦੀ ਤੁਸਾਂ ਲਾਈਏ ਜੀ
ਬੂਟਾ ਲਾ ਹਥੀਂ ਹੁਣ ਕਰੋ ਰਾਖੀ ਪਿਆ ਸੁਕਦਾ ਏ ਪਾਣੀ ਪਾਈਏ ਜੀ
ਜਿਵੇਂ ਸੁਣ ਪੁਕਾਰ ਪ੍ਰਹਿਲਾਦ ਵਾਲੀ ਦੈਂਤ ਮਾਰਿਆ ਜਾਨ ਛੁਡਾਈਏ ਜੀ
ਲੰਕਾ ਵਿਚ ਜਾਕੇ ਦਹਿਸਿਰ ਮਾਰੇ ਕਈ ਤਿਵੇਂ ਜ਼ਾਲਮਾਂ ਗੜ ਗਵਾਈਏ ਜੀ
ਕੰਸ ਮਲ ਚੰਡੂਰ ਨੂੰ ਮਾਰ ਕੇ ਉਗ੍ਰਸੈਨ ਨੂੰ ਰਾਜ ਦਵਾਈਏ ਜੀ
ਰਖੀ ਲਜਿਆ ਜਿਵੇਂ ਦਰੋਪਤੀ ਦੀ ਵਿਚ ਸਭਾ ਦੇ ਚੀਰ ਵਧਾਈਏ ਜੀ
ਨਾਮ ਦੇਵ ਦੀ ਜਦੋਂ ਪੁਕਾਰ ਸੁਣਕੇ ਮੋਈ ਗਊ ਤੂੰ ਆਣ ਜਿਵਾਈਏ ਜੀ
ਤੁਸੀਂ ਆਪਣੀ ਲਜਿਆ ਆਪ ਰਖੋ ਬੇੜਾ ਰੁੜ੍ਹਦਾ ਪਾਰ ਲੰਘਾਈਏ ਜੀ
ਤੇਰੇ ਬਾਜ ਸਾਨੂੰ ਕੀਹਦਾ ਆਸਰਾ ਏ ਜਿਹਨੂੰ ਜਾ ਕੇ ਦੁਖ ਸੁਣਾਈਏ ਜੀ
ਡਾਢਾ ਤੰਗ ਕੀਤਾ ਪੰਥ ਜ਼ਾਲਮਾਂ ਨੇ ਮੁਢੋਂ ਇਹਨਾਂ ਦੀ ਜੜ੍ਹ ਪੁਟਾਈਏ ਜੀ
ਇਕ ਹੋਏ ਓਹਦੇ ਨਾਲ ਸਿਝ ਲਈਏ ਸਾਰੀ ਉਲਟ ਪਈ ਬਾਦਸ਼ਾਹੀਏ ਜੀ
ਨਾਲੇ ਹੋਵੇ ਕੋਈ ਸਾਡੇ ਸਿਰ ਉਤੇ ਫੇਰ ਕਰ ਕੇ ਹੱਥ ਵਖਾਈਏ ਜੀ
ਝਬ ਬਹੁਤ ਕਿਤੋਂ ਬਾਜਾਂ ਵਾਲਿਆਂ ਤੂੰ ਏਹ ਲਾਹ ਸਾਡੇ ਪਿਛੋਂ ਫਾਹੀਏ ਜੀ
ਦੇਹ ਸਿਦਕ ਜਾਂ ਹੋ ਸ਼ਹੀਦ ਮਰੀਏ ਲੜ ਸਾਹਮਣੇ ਜਾਨ ਵੰਜਾਈਏ ਜੀ
ਸੁੰਞੀ ਜੰਞ ਵਾਂਗੂੰ ਸਾਡਾ ਹਾਲ ਹੋਯਾ ਲਾੜੇ ਬਾਝ ਪਏ ਧਕੇ ਖਾਈਏ ਜੀ
ਹੋ ਨਖਸਮੇਂ ਅਸੀਂ ਕਰਤਾਰ ਸਿੰਘਾ ਨਾਲ ਦੁਖਾਂ ਦੇ ਦਿਨ ਬਿਤਾਈਏ ਜੀ

ਬੰਦੇ ਬਹਾਦਰ ਨੇ ਪਹਾੜੋਂ ਆਉਣਾ ਸਿੰਘਾਂ ਨੇ ਖੁਸ਼ੀ ਮਨਾਣੀ

ਮਨ ਬੰਦੇ ਦਾ ਗੁਰੂ ਪਰੇਰ ਦਿਤਾ ਵਿਚ ਝਟ ਦੇ ਪੰਥ ਨੂੰ ਆ ਮਿਲਯਾ
ਦੇਖ ਸਿੰਘਾਂ ਨੂੰ ਲਾਲੀਆਂ ਚੜ੍ਹ ਗਈਆਂ ਜਿਵੇਂ ਸੰਤ ਨੂੰ ਅੰਤ ਖੁਦਾ ਮਿਲਯਾ
ਕੌਲ ਫੁਲ ਵਾਂਗੂੰ ਚਿਹਰੇ ਖਿੜ ਗਏ ਆਫਤਾਬ ਜਿਉਂ ਚਮਕ ਖੁਦਾ ਮਿਲਯਾ
ਸਿੰਘ ਵਾਂਗ ਚਕੋਰ ਦੇ ਖੁਸ਼ੀ ਹੋ ਗਏ ਜਿਵੇਂ ਚੰਦ ਮੱਥਾ ਚਮਕਾ ਮਿਲਯਾ
ਪਾਰਸ ਲਿਆ ਦਲਿਦ੍ਰੀ ਲਭ ਜਿਵੇਂ ਧਨ ਕੰਗਲੇ ਨੂੰ ਬੇਬਹਾ ਮਿਲਯਾ
ਦਿਨ ਔੜਦਿਆਂ ਖੇਤੀ ਸੁਕਦੀ ਨੂੰ ਮੇਘ ਸੌਣ ਦਾ ਜਿਸ ਤਰ੍ਹਾਂ ਛਾ ਮਿਲਯਾ
ਵਿਚ ਸਿੰਧ ਪਏ ਗੋਤੇ ਖਾਂਦਿਆਂ ਨੂੰ ਜਿਵੇਂ ਕੋਈ ਜਹਾਜ਼ ਦੂੜਾ ਮਿਲਯਾ
ਬਾਲੂ ਰੇਤ ਮਛੀ ਪਵੇ ਤੜਫਦੀ ਨੂੰ ਮਾਰ ਲੈਹਰ ਜਿਉਂ ਆ ਦਰਯਾ ਮਿਲਯਾ

ਬਾਰਾਂ ਬਰਸ ਦਾ ਭੋਗ ਬਨਵਾਸ ਜਿਵੇਂ ਦੁਖੀ ਭਗਤ ਨੂੰ ਰਾਮ ਭਰਾ ਮਿਲਯਾ
ਜਿਵੇਂ ਸੁੰਞੀਆਂ ਗੋਪੀਆਂ ਰੋਂਦੀਆਂ ਨੂੰ ਆ ਕਾਹਨ ਕਿਤੋਂ ਗਲ ਲਾ ਮਿਲਯਾ
ਨਾਲ ਭੁਖ ਦੇ ਭੁਖਿਆਂ ਮਰਦਿਆਂ ਨੂੰ ਖੀਰ ਕੋਈ ਛੰਨੇ ਵਿਚ ਪਾ ਮਿਲਯਾ
ਪਾਣੀ ਬਾਝ ਪਯਾਸਯਾਂ ਜਾਨ ਜਾਂਦੀ ਪਾ ਬਰਫ ਗਿਲਾਸ ਉਠਾ ਮਿਲਯਾ
ਜਿਵੇਂ ਮੋਮਨਾਂ ਚੰਦ ਈਦ ਦਾ ਏ ਖੌਂਦ ਨਾਰ ਨੂੰ ਜਿਸ ਤਰ੍ਹਾਂ ਧਾ ਮਿਲਯਾ
ਬੰਦਾ ਸਿੰਘ ਨੂੰ ਤਿਵੇਂ ਕਰਤਾਰ ਸਿੰਘਾ ਬੜੇ ਚਿਰ ਪਿਛੋਂ ਫੇਰ ਆ ਮਿਲਯਾ

### ਬੰਦੇ ਬਹਾਦਰ ਦੇ ਦੁਆਬੇ ਵਿਚ ਤੁਰਕਾਂ ਦੀ ਫੌਜ ਨਾਲ ਜੰਗ

ਬੰਦਾ ਦੇਖ ਕੇ ਸਿੰਘਾਂ ਨੂੰ ਖੁਸ਼ੀ ਹੋਈ ਹਥ ਜੋੜ ਕੇ ਫਤਾ ਗਜਾਈਆਂ ਨੇ
ਗਮੀ ਦਿਲਾਂ ਤੋਂ ਝਟ ਹੀ ਦੂਰ ਹੋਈ ਗਈ ਮੂੰਹਾਂ ਤੇ ਲਾਲੀਆਂ ਆਈਆਂ ਨੇ
ਰਲ ਗੁਰੂ ਮਹਾਰਾਜ ਦਾ ਸ਼ੁਕਰ ਕੀਤਾ ਜੀ ਮੁਸੀਬਤਾਂ ਸਭ ਗਵਾਈਆਂ ਨੇ
ਓਸ ਵਕਤ ਕੜਾਹ ਪ੍ਰਸ਼ਾਦ ਕੀਤਾ ਸਿੰਘਾਂ ਸ਼ੇਰਾਂ ਉਤੇ ਖੁਸ਼ੀਆਂ ਛਾਈਆਂ ਨੇ
ਸਤਿ ਸ੍ਰੀ ਅਕਾਲ ਦੀ ਗੂੰਜ ਉਠੀ ਚੋਭਾਂ ਦੂਹਰੀਆਂ ਦੁੰਦਬੀ ਲਾਈਆਂ ਨੇ
ਫੁਲ ਮੀਂਹ ਦੇ ਵਾਂਗ ਬ੍ਰਸਾਇਓ ਨੇ ਤੋਪਾਂ ਖੁਸ਼ੀ ਦੇ ਵਿਚ ਚਲਾਈਆਂ ਨੇ
ਵਿਚ ਦੇਸ ਸਾਰੇ ਝਟ ਖਬਰ ਹੋਈ ਬੰਦੇ ਆਉਣ ਦੀਆਂ ਸੁਣ ਪਾਈਆਂ ਨੇ
ਦੂਰੋਂ ਨੇੜਿਓਂ ਰਲ ਕੇ ਸਿੰਘ ਚਲੇ ਆਏ ਕਰ ਚੁਫੇਰਿਓਂ ਧਾਈਆਂ ਨੇ
ਘਰੀਂ ਜ਼ਾਲਮਾਂ ਦੇ ਫੇਰ ਸੋਗ ਪੈ ਗਏ, ਗਈਆਂ ਮੂੰਹਾਂ ਤੋਂ ਉਡ ਹਵਾਈਆਂ ਨੇ
ਚਲੇ ਛਡ ਅਗੇਤਰੇ ਘਰਾਂ ਤਾਈਂ ਪਿੰਡਾਂ ਵਿਚ ਬਰਬਾਦੀਆਂ ਛਾਈਆਂ ਨੇ
ਸਿੰਘ ਲੁਕੇ ਛਿਪੇ ਹੋਏ ਆਣ ਕਠੇ ਬੰਦਾ ਚਲਿਆ ਕਰ ਚੜ੍ਹਾਈਆਂ ਨੇ
ਪਹਿਲਾਂ ਵਿਚ ਦੁਆਬੇ ਦੇ ਆਣ ਵੜੇ ਘਰੀਂ ਮੁਸਲਮਾਨਾਂ ਲੁਟਾਂ ਪਾਈਆਂ ਨੇ
ਢੂੰਡ ਢੂੰਡ ਲੁਟੇ ਘਰ ਜ਼ਾਲਮਾਂ ਦੇ ਫੜ ਕੀਤੀਆਂ ਮਾਰ ਸਫਾਈਆਂ ਨੇ
ਬੰਦਾ ਸ਼ੇਰ ਵਾਂਗੂ ਪਿੰਡੀ ਆਣ ਵੜਯਾ ਪਈਆਂ ਦੇਸ ਦੇ ਵਿਚ ਦੁਹਾਈਆਂ ਨੇ
ਲਏ ਗਿਣ ਕੇ ਬਦਲੇ ਸਾਰਿਆਂ ਤੋਂ ਜਿੰਦਾਂ ਸੈਂਕੜੇ ਮਾਰ ਗਵਾਈਆਂ ਨੇ
ਸ਼ਮਸ ਖਾਂ ਕਸੂਰੀਏ ਖ਼ੌਫ ਖਾ ਕੇ ਕਈ ਮੱਦਤਾਂ ਹੋਰ ਮੰਗਾਈਆਂ ਨੇ
ਬਸੀ ਗਾਮ ਨੇੜੇ ਸਿੰਘ ਨਾਲ ਆ ਕੇ ਸ਼ੁਰੂ ਕੀਤੀਆਂ ਓਸ ਲੜਾਈਆਂ ਨੇ
ਗੁਸੇ ਨਾਲ ਦੁਪਾਸੀਆਂ ਅਫਸਰਾਂ ਨੇ ਫੌਜਾਂ ਘੇਰ ਵੰਗਾਰ ਕੇ ਡਾਹੀਆਂ ਨੇ

ਬੜਾ ਜੰਗ ਹੋਯਾ ਲਥੇ ਘਾਣ ਕਈ ਜਾਨਾਂ ਜੋਧਿਆਂ ਲੜ ਵੰਞਾਈਆਂ ਨੇ
ਚੜੇ ਦਿਨ ਕਈ ਸੈਂਕੜੇ ਖੂਨ ਹੁੰਦੇ ਕਹੀਆਂ ਕਾਲ ਨੇ ਭੁਜਾ ਫੈਲਾਈਆਂ ਨੇ
ਲੱਖਾਂ ਮਾਵਾਂ ਦੇ ਪੁਤ ਸ਼ਹੀਦ ਹੋਏ ਜਿੰਦਾਂ ਮੌਤ ਨੇ ਕਈ ਖਪਾਈਆਂ ਨੇ
ਜ਼ੁਲਮ ਕਰ ਚੁਗਤਿਆਂ ਪਾਪੀਆਂ ਨੇ ਪਾਈਆਂ ਮਜ਼੍ਹਬਾਂ ਵਿਚ ਜੁਦਾਈਆਂ ਨੇ
ਔਰੰਗਸ਼ਾਹ ਦੇ ਹੀ ਇਕ ਜ਼ੁਲਮ ਬਦਲੇ ਏਹ ਮੁਸੀਬਤਾਂ ਦੇਸ ਉਠਾਈਆਂ ਨੇ
ਘਟ ਵੈਰ ਗਿਆ ਹਿੰਦੂ ਮੁਸਲਮਾਨਾਂ ਲੜ ਖੂਹਣੀਆਂ ਗਾਲੀਆਂ ਭਾਈਆਂ ਨੇ
ਰਸਾ ਮੇਲ ਦਾ ਤੋੜਿਆ ਓਸ ਪਾਪੀ ਧੜੇ ਬਾਜੀਆਂ ਮੁਫਤ ਪਵਾਈਆਂ ਨੇ
ਲੜ ਭਿੜ ਕੇ ਦੇਸ ਬਰਬਾਦ ਹੋਯਾ ਰੱਬਾ ਤੇਰੀਆਂ ਬੇਪ੍ਰਵਾਹੀਆਂ ਨੇ
ਪਿਛੋਂ ਬਿਸਤਰੇ ਚੁਕ ਕਰਤਾਰ ਸਿੰਘਾ ਅਗੇ ਨਵੀਆਂ ਸਫਾਂ ਵਿਛਾਈਆਂ ਨੇ

### ਸੂਬਿਆਂ ਨੇ ਜਲੰਧਰ ਜਾ ਉਤਾਰਾ ਕਰਨਾ ਤੇ ਬੰਦੇ ਬਹਾਦਰ ਨੇ ਕਰਤਾਰ ਪੁਰੇ ਡੇਰੇ ਲਾਣੇ ਅਤੇ ਮੁਹੰਮਦ ਅਮੀਨ ਤੇ ਸ਼ਖਸ ਖਾਂ ਕਸੂਰੀਏ ਦਾ ਮਾਰਿਆ ਜਾਣਾ

ਅਗੇ ਸਿੰਘ ਲੁਟਦੇ ਪਿਛੇ ਤੁਰਕ ਫਿਰਦੇ ਹੋਯਾ ਦੇਸ ਦਾ ਬੁਰਾ ਹਵਾਲ ਯਾਰੋ
ਭੇੜ ਸੰਢਿਆਂ ਦੇ ਖੌ ਬੂਝਿਆਂ ਦੇ ਦੇਸ ਲੁਟੀਦਾ ਹੋਯਾ ਕੰਗਾਲ ਯਾਰੋ
ਚੜੇ ਦਿਨ ਹੀ ਭਾਜੜਾਂ ਰਹਿਣ ਪਈਆਂ ਤੰਗ ਹੋਏ ਬੁਢੇ ਤਰੁਣ ਬਾਲ ਯਾਰੋ
ਸ਼ਾਹ ਕੋਟ ਤਲਵਨ ਨੂਰ ਮੈਹਲ ਗਿਰਦੇ ਹੋਏ ਕਈ ਆ ਜੰਗ ਜੰਦਾਲ ਯਾਰੋ
ਫਗਵਾੜੇ ਜਾਲੰਧਰ ਤੇ ਤਲਵੰਡੀ ਹੋਰ ਹਾਦੀਆ ਬਾਦ ਬੇਹਾਲ ਯਾਰੋ
ਸਿੰਘਾਂ ਲੁਟ ਖਾਧੇ ਪਿੰਡ ਹੋਰ ਕਈ ਬਹੁਤਾ ਚਿਰ ਰਹੀ ਏਹੋ ਚਾਲ ਯਾਰੋ
ਮੁਸਲਮਾਨ ਭੀ ਤੇ ਪਿਛਾ ਛਡਦੇ ਨਾ ਹਥ ਧੋ ਪੈ ਗਏ ਵਾਂਗ ਕਾਲ ਯਾਰੋ
ਅਗੋਂ ਸਿੰਘ ਭੀ ਮਰਨ ਤੇ ਤੁਠ ਰਹੇ ਆਯਾ ਦੇਸ ਦੇ ਭਾ ਭੁਚਾਲ ਯਾਰੋ
ਤੁਰਕ ਚਾਹੁੰਦੇ ਸਿੰਘਾਂ ਦਾ ਨਸ਼ਟ ਕਰਨਾ ਜ਼ੋਰ ਲਾ ਦਈਏ ਜੜ੍ਹਾਂ ਗਾਲ ਯਾਰੋ
ਬੈਹਣ ਦੇਣ ਨ ਸਿੰਘਾਂ ਨੂੰ ਅਮਨ ਕਰਨਾ ਦੇਣ ਤੰਗੀਆਂ ਨਿਤ ਚੰਡਾਲ ਯਾਰੋ
ਤੰਗ ਆ ਕੇ ਜੰਗ ਤੇ ਲੱਕ ਬਧਾ ਸਿੰਘਾਂ ਆਸਰਾ ਰਖ ਗੋਪਾਲ ਯਾਰੋ
ਜਿਵੇਂ ਜ਼ੁਲਮ ਕਰਦੇ ਤਿਵੇਂ ਚੇੜ ਚੜਦੀ ਵਧੇ ਛੇੜਿਆਂ ਬਾਝ ਨ ਵਯਾਲ ਯਾਰੋ
ਮੁਸਲਮਾਨ ਜਾਲੰਧਰ ਸੀ ਆਨ ਬੈਠੇ ਥੱਕ ਟੁਟ ਕੇ ਹੋ ਹਲਾਲ ਯਾਰੋ

ਸਿੰਘ ਹਟ ਕਰਤਾਰ ਪੁਰ ਲਾਏ ਡੇਰੇ ਗੀਤ ਗਾਉਂਦੇ ਬੈਠ ਅਕਾਲ ਯਾਰੋ
ਭਾਣਾ ਮੰਨ ਕੇ ਸਿਰ ਤੇ ਰਹਿਣ ਰਾਜ਼ੀ ਮਿਲੇ ਸੋ ਜੋ ਲਿਖਯਾ ਭਾਲ ਯਾਰੋ
ਸਿਖੀ ਸਿਦਕ ਨਿਭਾਹੀਏ ਨਾਲ ਕੇਸਾਂ ਅਗੇ ਗੁਰਾਂ ਦੇ ਕਰਨ ਸਵਾਲ ਯਾਰੋ
ਗੁਰਦਵਾਰਿਆਂ ਦੀ ਨਿਤ ਕਰਨ ਪੂਜਾ ਭੇਟਾ ਚਾੜ੍ਹਦੇ ਨੇ ਧਨ ਮਾਲ ਯਾਰੋ
ਕੁਝ ਦਿਨ ਜਾਂ ਬੈਠਿਆਂ ਬੀਤ ਗਏ ਹੁਣ ਅਗਲਾ ਸੁਣ ਲੌ ਹਾਲ ਯਾਰੋ
ਸ਼ਖਸ ਖਾਂ ਕਸੂਰ ਨੂੰ ਚਲਿਆ ਸੀ ਸ਼ਾਦੀ ਪੁੱਤ ਦੀ ਕਰਨ ਸੰਭਾਲ ਯਾਰੋ
ਕਿਸੇ ਆਣ ਕੇ ਬੰਦੇ ਨੂੰ ਖਬਰ ਦਿਤੀ ਬੰਦਾ ਉਠਿਆ ਮਾਰ ਕੇ ਛਾਲ ਯਾਰੋ
ਵਿਚ ਰਾਹ ਦੇ ਘੇਰਿਆ ਜਾ ਓਹਨੂੰ ਫੌਜ ਲੈ ਕੇ ਆਪਣੇ ਨਾਲ ਯਾਰੋ
ਗਈ ਪੇਸ਼ ਨਹੀਂ ਨਾਲ ਬਹੁਤਿਆਂ ਦੇ ਬੰਦੇ ਮਾਰਿਆ ਮਾਰ ਕੇ ਢਾਲ ਯਾਰੋ
ਫੇਰ ਲਿਆ ਮੁਹੰਮਦ ਅਮੀਨ ਖਾਂ ਨੂੰ ਹੈਸੀ *ਹਾੜ ਤਿਹੱਤ੍ਰਵਾਂ ਸਾਲ ਯਾਰੋ
ਸਕੇ ਵੀਰ ਦੋਏ ਮੋਏ ਕਰਤਾਰ ਸਿੰਘਾ ਕੌਣ ਸਕਦਾ ਲਿਖੀ ਨੂੰ ਟਾਲ ਯਾਰੋ

ਬੰਦੇ ਬਹਾਦਰ ਨੇ ਦੁਆਬੇ ਤੋਂ ਚੜ੍ਹ ਕੇ ਮਾਝੇ ਨੂੰ ਸਰ ਕਰਨਾ

ਬੰਦੇ ਦੇਸ ਦੇ ਚੁਣੇ ਸਰਦਾਰ ਸਾਰੇ ਕੀਤੇ ਜ਼ਾਲਮਾਂ ਦਾ ਫੜ ਨਾਸ ਭਾਈ
ਕੁਝ ਨਠ ਵਿਚੋਂ ਦਿਲੀ ਵਲ ਗਏ ਧਰ ਦਿਲ ਦੇ ਵਿਚ ਤਰਾਸ ਭਾਈ
ਬਾਜ਼ੀ ਫੇਰ ਸਿੰਘਾਂ ਲਈ ਜਿਤ ਸਾਰੀ ਪੁਠਾ ਪੈ ਗਿਆ ਤੁਰਕ ਦਾ ਤਾਸ ਭਾਈ
ਹੋਏ ਆਣ ਹਜ਼ਾਰਾਂ ਹੀ ਸਿੰਘ ਕਠੇ ਕੀਤੀ ਰੱਬ ਨੇ ਬੰਦ ਖਲਾਸ ਭਾਈ
ਸਿੰਘ ਆਣ ਬੰਦਈ ਭੀ ਹੋਏ ਕਠੇ ਜਿਹੜੇ ਯਾਰ ਕੜਾਹ ਦੇ ਖਾਸ ਭਾਈ
ਮੂਹਰੇ ਭਜਦਿਯਾਂ ਦੇ ਪਿਛੇ ਲੜਦਿਯਾਂ ਦੇ ਵਖਤ ਬਣੇ ਨ ਢੁਕਦੇ ਪਾਸ ਭਾਈ
ਮਾਝੇ ਵਲ ਲੜਾਈਆਂ ਕਰ ਲਈਆਂ ਕੰਮ ਕਰ ਦੁਆਬੇ ਦੇ ਰਾਸ ਭਾਈ
ਫੁਤਾ ਬਾਦ ਵੈਰੋਵਾਲ ਇਰਦ ਗਿਰਦੇ ਖੇਮ ਕਰਨ ਕਸੂਰ ਅਵਾਸ ਭਾਈ
ਲੁਟ ਮਾਰ ਸਾਰਾ ਦੇਸ ਸਰ ਕੀਤਾ ਆਏ ਪਟੀ ਨੂੰ ਨਾਲ ਹੁਲਾਸ ਭਾਈ
ਹੈਬਤਖਾਨ ਆਇਆ ਅਗੋਂ ਰੋਕਣੇ ਨੂੰ ਧਰ ਦਿਲ ਦੇ ਵਿਚ ਧਰਵਾਸ ਭਾਈ
ਕੀਤਾ ਸਾਹਮਣਾ ਪਹਿਰ ਕੁ ਖਾਲਸੇ ਦਾ ਭੱਜਾ ਛਡ ਕੇ ਫੇਰ ਹਰਾਸ ਭਾਈ

*੧੭੧੨ ਦੇ ਸ਼ੁਰੂ ਵਿਚ ਜਹਾਂਦਾਰ ਨੂੰ ਮਾਰ ਕੇ ਗਦੀ ਤੇ ਫਰੁਖਸੀਅਰ ਬੈਠ ਗਿਆ ਸੀ ।

ਸਿੰਘ ਕਰ ਹਲਾ ਪਟੀ ਵਿਚ ਵੜੇ ਨਿਤ ਲੁਟ ਦੀ ਜਿਨ੍ਹਾਂ ਨੂੰ ਪਿਆਸ ਭਾਈ
ਫੇਰ ਖਾਨ ਪੈਰੀਂ ਆਪੇ ਆਣ ਡਿਗਾ ਪਲਾ ਗਲ੍ਹ ਤੇ ਮੂੰਹ ਲੈ ਘਾਸ ਭਾਈ
ਲੈ ਕੇ ਨਜ਼ਰ ਬੰਦੇ ਓਥੋਂ ਕੂਚ ਕੀਤਾ ਕੀਤੇ ਜ਼ਾਲਮਾਂ ਦੇ ਬੰਦ ਸਾਸ ਭਾਈ
ਸਿੰਘਾਂ ਆਣ ਅੰਮ੍ਰਿਤਸਰ ਲਾਏ ਡੇਰੇ ਕੀਤੀ ਵਿਚ ਦਰਬਾਰ ਅਰਦਾਸ ਭਾਈ
ਗੁਰੂ ਘਰ ਦਾ ਦਰਸ ਦੀਦਾਰ ਕਰਕੇ ਹੋਰ ਚਾੜ੍ਹ ਪ੍ਰਸ਼ਾਦ ਸੁਬਾਸ ਭਾਈ
ਬੈਠ ਸ਼ਬਦ ਪਰੇਮ ਦੇ ਨਾਲ ਪੜ੍ਹੇ ਕਰ ਗੁਰੂ ਮਹਾਰਾਜ ਪ੍ਰਕਾਸ਼ ਭਾਈ
ਮਿਲੇ ਬੰਦੇ ਨੂੰ ਫੇਰ ਕਰਤਾਰ ਸਿੰਘਾ ਤਰਨਤਾਰਨ ਦੇ ਜਾ ਕੇ ਪਾਸ ਭਾਈ

### ਬੰਦੇ ਬਹਾਦਰ ਨੇ ਬਟਾਲੇ ਤੋਂ *ਗੁਰਦਾਸ ਪੁਰ ਨੂੰ ਸਰ ਕਰਨਾ

ਸਿੰਘਾਂ ਤਰਨ ਤਾਰਨ ਅਸ਼ਨਾਨ ਕਰਕੇ ਫੇਰ ਵਲ ਵਟਾਲੇ ਦੇ ਕੂਚ ਕੀਤਾ
ਰਾਹ ਵਿਚ ਨ ਛਡਦੇ ਕੋਈ ਆਕੀ ਧੌਣੋਂ ਜ਼ਾਲਮਾਂ ਨੂੰ ਫੜ ਲਹੂ ਪੀਤਾ
ਲਿਆ ਮਲ ਬਟਾਲਾ ਗੁਰਦਾਸ ਪੁਰਾ ਸਾਰੇ ਦੇਸ ਪਾਸੋਂ ਹਾਲਾ ਭਰ ਲੀਤਾ
ਰਾਵੀ ਤੀਕ ਬਿਠਾ ਕੇ ਮੁੜ ਸਿਕਾ ਫੜ੍ਹਾ ਗੜ੍ਹ ਡੇਹਰਾ ਤੇਜੇ ਆਦ ਮੀਤਾ
ਬੈਠ ਦੜਪ ਦੇ ਵਿਚ ਭੀ ਫੇਰ ਘੋੜਾ ਸਾਰੇ ਤੁਰਕ ਕੀਤੇ ਬੰਦ ਰੇਤ ਭੀਤਾ
ਸੂਬਾ ਚੁਪ ਕਰ ਰਿਹਾ ਕਰਤਾਰ ਸਿੰਘਾ ਹਰਨ ਡਰ ਜਾਏ ਜਿਵੇਂ ਵੇਖ ਚੀਤਾ

### ਕਸ਼ਮੀਰ ਦੇ ਸੂਬੇ ਜ਼ਬਰਦਸਤ ਖਾਂ ਦਾ ਗੁਰਦਾਸ ਪੁਰ ਵਿਚ ਬੰਦੇ ਨਾਲ ਜੰਗ

ਬੰਦਾ ਵਿਚ ਗੁਰਦਾਸਪੁਰ ਜਾ ਬੈਠਾ ਖੌਫ ਬਾਦਸ਼ਾਹ ਦਾ ਦਿਲੋਂ ਲਾਂਹਵਦਾ ਏ
ਸੂਬੇ ਖਾਨ ਉਮਰਾਵ ਖਵਾਰ ਕੀਤੇ ਸਿਰ ਕੋਈ ਨ ਮੂਲ ਉਠਾਂਵਦਾ ਏ
ਸਤਰਾ ਸੌ ਤਿਹੱਤਰ ਹਾੜ ਦੇ ਦਿਨ ਸੂਬਾ ਜੰਮੂ ਕਸ਼ਮੀਰ ਦਾ ਆਂਵਦਾ ਏ
ਕੂਚ ਕਰੀ ਜਾਂਦਾ ਦਿਲੀ ਵਲ ਹੈਸੀ ਡੇਰਾ ਵਿਚ ਲਾਹੌਰ ਆ ਲਾਂਵਦਾ ਏ
ਏਧਰ ਬੰਦੇ ਦੀ ਸੁਣ ਕੇ ਧੁੰਮ ਪਈ ਜੋਸ਼ ਦਿਲ ਓਹਦਾ ਝਟ ਖਾਂਵਦਾ ਏ
ਅਸਲਮ ਖਾਂ ਸੂਬੇ ਤਾਈਂ ਨਾਲ ਲੈ ਕੇ ਗੁਰਦਾਸਪੁਰੇ ਦੇ ਵਲ ਨੂੰ ਧਾਂਵਦਾ ਏ
ਜੰਗੀ ਅੱਠ ਹਜ਼ਾਰ ਸਪਾਹ ਹੈਸੀ ਘੇਰਾ ਕਿਲ੍ਹੇ ਤਾਈਂ ਆਣ ਪਾਂਵਦਾ ਏ
ਸਿੰਘ ਪੰਜ ਹਜ਼ਾਰ ਕੁ ਪਾਸ ਬੰਦੇ ਮੱਥਾ ਦੁਸ਼ਮਣਾਂ ਦੇ ਨਾਲ ਡਹਾਂਵਦਾ ਏ

*ਬੰਦੇ ਬਹਾਦਰ ਨੇ ਦੋ ਕਿਲ੍ਹੇ ਆਪਣੇ ਕਾਇਮ ਕੀਤੇ ਸਨ, ਗੁਰਦਾਸਪੁਰ ਤੇ ਪਠਾਨਕੋਟ ਬਹੁਤਾ ਜ਼ੋਰ ਗੁਰਦਾਸਪੁਰ ਵਿਚ ਸੀ ।

ਦੋਹਾਂ ਪਾਸਿਆਂ ਤੋਂ ਜੰਗ ਆਣ ਮੱਚੀ ਤੁਰਕ ਆਪਣਾ ਜ਼ੋਰ ਦਿਖਾਂਵਦਾ ਏ
ਕੁਝ ਗਈ ਨਾ ਪੇਸ਼ ਕਰਤਾਰ ਸਿੰਘਾ ਸੂਬਾ ਦਿਲ ਥੀਂ ਫੇਰ ਘਬਰਾਂਵਦਾ ਏ

ਜ਼ਬਰਦਸਤ ਖਾਂ ਨੇ ਹਾਰ ਖਾ ਕੇ ਨੱਠਣਾ

ਰਾਤ ਦਿਨ ਏਧਰ ਰਿਹਾ ਜੰਗ ਮਚਾ ਰੁੜ੍ਹ ਸੂਰਮੇ ਮੌਤ ਦਰਯਾ ਗਏ
ਟੁਟਾ ਕਿਲ੍ਹਾ ਨਾਹੀਂ ਦੋਹਾਂ ਸੂਬਿਆਂ ਤੋਂ ਦਿਨ ਲੜਦਿਆਂ ਕਈ ਵਿਹਾ ਗਏ
ਵਿਚ ਦੇਸ ਹੋਈ ਖਬਰ ਖਾਲਸੇ ਨੂੰ ਦੂਰ ਨੇੜਿਓਂ ਹੋ ਕਠੇ ਆ ਗਏ
ਪਏ ਚਾਰ ਚੁਫੇਰਿਓਂ ਜ਼ੋਰ ਦੇ ਕੇ ਮੁਸਲਮਾਨ ਸੀ ਸਾਰੇ ਘਬਰਾ ਗਏ
ਹੋਈ ਜਾਨ ਛੁਡਾਵਨੀ ਆਨ ਔਖੀ ਸਿੰਘ ਦੇ ਕੇ ਜ਼ੋਰ ਦਬਾ ਗਏ
ਅੰਤ ਨਠਣਾ ਪਿਆ ਲਾਹੌਰ ਵੰਨੀ ਕਈ ਸੌ ਸਿਪਾਹੀ ਮਰਵਾ ਗਏ
ਦੇ ਗਏ ਅਸਬਾਬ ਹਥਯਾਰ ਘੋੜੇ ਪਿਛਾਂ ਭਜਦੇ ਹੋਏ ਵਢਾ ਗਏ
ਮਾਰਨ ਆਏ ਸਨ, ਖਾ ਕੇ ਮਾਰ ਗਏ ਰਾਹ ਜਾਂਦਿਆਂ ਪੱਤ ਲੁਹਾ ਗਏ
ਜ਼ਬਰਦਸਤ ਖਾਂ ਹੋਰੀ ਭੀ ਬਿਨਾਂ ਕੰਮੋਂ ਐਵੇਂ ਲੰਘਦੇ ਖੁੰਬ ਠਪਾ ਗਏ
ਲੁਟਣ ਸਿੰਘਾਂ ਨੂੰ ਆਏ ਕਰਤਾਰ ਸਿੰਘਾ ਸਗੋਂ ਆਬਰੂ ਪੱਤ ਲੁਟਾ ਗਏ

ਬੰਦੇ ਬਹਾਦਰ ਨੇ ਤੀਸਰੀ ਵਾਰ ਸਰਹੰਦ ਨੂੰ ਫਤਹਿ ਕਰਨਾ

ਗਈ ਹੱਥਾਂ ਤੋਂ ਫੇਰ ਸੁਰਹੰਦ ਜਿਤੀ ਸਿੰਘਾਂ ਬੈਠ ਕੇ ਦਿਲੋਂ ਵਿਚਾਰ ਕੀਤਾ
ਚਲ ਮਲੀਏ ਚੜ੍ਹ ਕੇ ਖਾਲਸਾ ਜੀ ਮਤਾ ਸਿੰਘਾਂ ਨੇ ਵਿਚ ਦਰਬਾਰ ਕੀਤਾ
ਰਲ ਸਾਰਿਆਂ ਬੰਦੇ ਨੂੰ ਆਖਿਆ ਜਾ ਓਸੇ ਵਕਤ ਹੀ ਦਲ ਤਯਾਰ ਕੀਤਾ
ਧੌਂਸਾ ਮਾਰ ਕੇ ਵਲ ਸਰਹੰਦ ਚਲੇ ਫਤਾ ਬਲ ਕਰਤਾਰ ਕਰਤਾਰ ਕੀਤਾ
ਸਤਲੁਜ ਲੰਘ ਬਿਆਸ ਤੋਂ ਪਾਰ ਹੋਏ ਡੇਰਾ ਮੂਲ ਨ ਕਿਤੇ ਉਰਾਰ ਕੀਤਾ
ਮਾਰੋ ਮਾਰ ਕਰਦੇ ਨੇੜੇ ਜਾ ਢੁਕੇ ਉੱਡੀ ਗਰਦ ਅਸਮਾਨ ਗੁਬਾਰ ਕੀਤਾ
ਨਾਜ਼ਮ ਤਦੋਂ ਹਮੀਦ ਖਾਂ ਹੋਰ ਹੈ ਜੀ ਲਸ਼ਕਰ ਓਸ ਤਯਾਰ ਜਰਾਰ ਕੀਤਾ
ਤੋਪਾਂ ਲੈ ਮੁਕਾਬਲਾ ਖਾਲਸੇ ਦਾ ਸੂਬੇ ਨਿਕਲ ਸਰਹੰਦ ਥੀਂ ਬਾਹਰ ਕੀਤਾ
ਦੋਹਾਂ ਪਾਸਿਆਂ ਤੋਂ ਗੋਲੇ ਦਗਨ ਲਗੇ ਮਾਰੂ ਵਜਿਆ ਧੌਂਸਾ ਧੁਨਕਾਰ ਕੀਤਾ
ਨਿਕਲ ਸੂਰਮੇ ਜੰਗ ਮੈਦਾਨ ਰੁਝੇ ਨਹੀਂ ਜਾਨਾਂ ਦਾ ਕੁਝ ਪਿਆਰ ਕੀਤਾ
ਗੋਲੀ ਮੀਂਹ ਵਾਂਗੂੰ ਆ ਕੇ ਵਰ੍ਹਨ ਲਗੀ ਧੂੰਏਂ ਧੂੜ ਨੇ ਆ ਧੁੰਦੂਕਾਰ ਕੀਤਾ

ਦਿਤਾ ਆਣ ਚੌਫੇਰਿਓਂ ਜ਼ੋਰ ਤੁਰੰਕਾਂ ਬੜਾ ਸਿੰਘਾਂ ਦੇ ਤਾਈਂ ਬੇਜ਼ਾਰ ਕੀਤਾ
ਪੇਸ਼ ਜਾਂਵਦੀ ਕੁਝ ਨਾ ਖਾਲਸੇ ਦੀ ਤੋਪਾਂ ਸਭ ਦੇ ਤਾਈਂ ਲਾਚਾਰ ਕੀਤਾ
ਸਿੰਘ ਚੜ੍ਹ ਹਲੇ ਉਤੇ ਕਰਨ ਹਲਾ ਸੂਬੇ ਰੋਕ ਕੇ ਜੋਰ ਬੇਕਾਰ ਕੀਤਾ
ਦਿਨ ਗੁਜ਼ਰ ਗਿਆ ਸਾਰਾ ਲੜਦਿਯਾਂ ਨੂੰ ਦਿਲ ਦੋਹਾਂ ਦਲਾਂ ਦੇ ਕਰਾਰ ਕੀਤਾ
ਜੋਧੇ ਸੈਂਕੜੇ ਵਿਚ ਮੈਦਾਨ ਡਿਗੇ ਰਹਿਮ ਸਿੰਘਾਂ ਤੇ ਆਣ ਕਰਤਾਰ ਕੀਤਾ
ਸੂਬਾ ਸ਼ਾਮ ਦੀ ਪੜ੍ਹਨ ਨਮਾਜ ਲਗਾ ਵਜ਼ੂ ਲਾਹ ਕੇ ਸਭ ਹਥਿਆਰ ਕੀਤਾ
ਕੇਹਰ ਸਿੰਘ ਦੀ ਨਜ਼ਰ ਪੈ ਗਿਆ ਦੂਰੋਂ ਕੰਮ ਸੂਰਮੇ ਹੋ ਹੁਸ਼ਿਆਰ ਕੀਤਾ
ਸਜਦਾ ਝੁਕ ਕੇ ਸੂਬਾ ਸੀ ਕਰਨ ਲਗਾ ਉਤੋਂ ਝਟ ਤਲਵਾਰ ਦਾ ਵਾਰ ਕੀਤਾ
ਕਦੂ ਵਾਂਗ ਔਹ ਮਾਰਿਆ ਸਿਰ ਲਾਹਕੇ ਇਕੋ ਵਾਰ ਦੇ ਨਾਲ ਕੰਮ ਪਾਰ ਕੀਤਾ
ਅਗੇ ਆਣ ਕੇ ਬੰਦੇ ਦੇ ਰਖ ਦਿਤਾ ਬੰਦੇ ਜਸ ਓਹਦਾ ਬਾਰ ਬਾਰ ਕੀਤਾ
ਇਹ ਦਲੇਰੀਆਂ ਸਿੰਘਾਂ ਦੇ ਵਿਚ ਹੀ ਨੇ ਸ਼ੇਰ ਮਰਦ ਨੇ ਵਾਰ ਪੁਰਕਾਰ ਕੀਤਾ
ਸੂਬਾ ਗਿਆ ਹਮੀਦ ਖਾਂ ਮਾਰਿਆ ਜਾਂ ਹਲਾ ਫੇਰ ਸਿੰਘਾਂ ਇਕੋ ਵਾਰ ਕੀਤਾ
ਭਾਂਜ ਖਾ ਨਠੇ ਮੁਸਲਮਾਨ ਸਾਰੇ ਨਹੀਂ ਸਾਹਮਣਾ ਕਿਸੇ ਸਰਦਾਰ ਕੀਤਾ
ਸਿੰਘ ਵੜੇ ਸਰਹੰਦ ਦੇ ਵਿਚ ਜਾ ਕੇ ਨਾਸ ਸ਼ਹਿਰ ਦੇ ਤਾਈਂ ਲੁਟ ਮਾਰ ਕੀਤਾ
ਮਾਰ ਕਢਿਆ ਦੇਸ ਤੋਂ ਹਾਕਮਾਂ ਨੂੰ ਸਰ ਮੁਲਕ ਕੀਤਾ ਤੀਜੀ ਵਾਰ ਕੀਤਾ
ਮਾਰ ਲੋਹਗੜ੍ਹੀ ਤੇ ਕਿਲ੍ਹਾ ਕਾਨੂੰਗੋ ਦਾ ਸਿੰਘਾਂ ਆਪਣੇ ਵਿਚ ਅਖਤਿਆਰ ਕੀਤਾ
ਗਿਆ ਸਾਲ ਬਤੀਤ ਤੇਹੱਤ੍ਰਵਾਂ ਭੀ ਬੰਦੇ ਹਿੰਦ ਉਤੇ ਉਪਕਾਰ ਕੀਤਾ
ਦੇਸ ਖਾਲਸੇ ਨੂੰ ਫਿਰ ਸੌਂਪ ਦਿਤਾ ਆਪ ਮੰਡੀ ਦੇ ਵਲ ਮੁਹਾਰ ਕੀਤਾ
ਸਿੰਘਾਂ ਸਾਂਭ ਪੰਜਾਬ ਕਰਤਾਰ ਸਿੰਘਾ ਮੁੜ ਧਰਮ ਦਾ ਹੈਸੀ ਜੈਕਾਰ ਕੀਤਾ

ਦੇਸ ਵਿਚ ਰੌਲਾ ਪੈ ਜਾਣਾ ਤੇ ਬੰਦੇ ਬਹਾਦਰ ਨੇ ਹਰਦੁਆਰ ਤੋਂ ਲੈ ਕੇ ਅਟਕ ਤਕ ਝੰਡਾ ਝੁਲਾਣਾ

*ਤੀਜੀ ਵਾਰ ਪੰਜਾਬ ਨੂੰ ਫਤੇ ਕਰਕੇ ਬੰਦਾ ਗਿਆ ਪਹਾੜੀ ਦੀ ਦਾਇ ਬੇਲੀ
ਨਾਲ ਖੁਸ਼ੀ ਦੇ ਕਰਨ ਗੁਜਰਾਨ ਲਗਾ ਮੰਡੀ ਬਾਲ ਬਚੇ ਵਿਚ ਜਾਏ ਬੇਲੀ

---

*ਫਤੇ ਤਾਂ ਸਿੰਘ ਕਰ ਲੈਂਦੇ ਸਨ, ਪਰ ਬੰਦੋਬਸਤ ਨਹੀਂ ਸਨ ਕਰ ਸਕਦੇ, ਕਾਰਨ ਇਹ ਸੀ ਕਿ ਬੰਦਾ ਬਹਾਦਰ ਤਾਂ ਫਕੀਰ ਲੋਕ ਸੀ ਅਤੇ ਸਿੰਘ ਅਨਪੜ੍ਹ ਤੇ ਸਿੱਧੇ ਸਨ, ਅਗੋਂ ਮੁਲਕ ਫਤ੍ਹੇ ਕਰੀ ਜਾਣਾ ਤੇ ਪਿਛੇ ਛਡੀ ਜਾਣਾ ।

ਪਿਛੇ ਸਿੰਘਾਂ ਨੇ ਮੁਲਕ ਸੰਭਾਲ ਲਿਆ ਜ਼ੋਰ ਤੇਗ ਦੇ ਨਾਲ ਦਬਾਏ ਬੇਲੀ
ਰਿਹਾ ਹਾਂ ਦੀ ਹੂੰ ਨਾ ਕਰਨ ਜੋਗਾ ਕੋਈ ਖਾਨ ਅਮੀਰ ਉਮਰਾਏ ਬੇਲੀ
ਦੇਸ ਵਿਚ ਨਾ ਤੁਰਕ ਸਰਦਾਰ ਰਹੇ ਦਿਤੇ ਬੰਦੇ ਨੇ ਚੁਣ ਮੁਕਾਏ ਬੇਲੀ
ਜਿਹੜੇ ਬਚੇ ਸੋ ਰਹੇ ਨ ਵਿਚ ਪਿੰਡਾਂ ਗਏ ਵਲ ਦਿਲੀ ਖੌਫ ਖਾਏ ਬੇਲੀ
ਦਿਲੀ ਹੋ ਢਿਲੀ ਗਈ ਬਿਨਾਂ ਜ਼ੋਰੋਂ ਸਿਰ ਰਹੀ ਲਾਹੌਰ ਝੁਕਾਏ ਬੇਲੀ
ਦੋਵੇਂ ਤਖ਼ਤ ਬੰਦੇ ਫੜ ਝੂਨ ਦਿਤੇ ਰਿਹਾ ਜ਼ੋਰ ਦਾ ਮਾਨ ਨਾ ਕਾਏ ਬੇਲੀ
ਸਖਰ, ਸਿਵੀ, ਕੋਟਾ, ਮੁਲਤਾਨ, ਕਾਬਲ, ਕਸ਼ਮੀਰ, ਜੰਮੂ, ਤਿਬਤਾਏ ਬੇਲੀ
ਪਿਆ ਗਦਰ ਸਾਰੇ ਦੇਸ ਆ ਕੇ ਬਾਦਸ਼ਾਹ ਗਿਆ ਘਬਰਾਏ ਬੇਲੀ
ਓਧਰ ਪਾ ਮਰਹਟਿਆਂ ਜ਼ੋਰ ਦਿਤਾ ਮਦਰਾਸ ਬੰਗਾਲ ਦਬਾਏ ਬੇਲੀ
ਹਨੇ ਹਨੇ ਉਤੇ ਹੋਈ ਆਨ ਮੀਰੀ ਕੌਣ ਕਿਸੇ ਨੂੰ ਕਹੇ ਦਬਕਾਏ ਬੇਲੀ
ਡਾਕੂ ਚੋਰ ਲੁਟੇਰਿਆਂ ਰਾਹਜ਼ਨਾਂ ਨੇ ਪਾਈ ਦੇਸ ਦੇ ਵਿਚ ਕਹਾਏ ਬੇਲੀ
ਬੰਦੋਬਸਤ ਨਾ ਕੋਈ ਭੀ ਹੋ ਸਕੇ ਦਿਤੀ ਖਾਲਸੇ ਕਲਾ ਭਵਾਏ ਬੇਲੀ
ਥਾਂ ਥਾਂ ਉਤੇ ਆਕੀ ਹੋ ਬੈਠੇ ਸੂਬਾ ਕੋਈ ਨ ਟਕੇ ਪੁਚਾਏ ਬੇਲੀ
ਦੋ ਬਰਸ ਪਿਆ ਰਿਹਾ ਇਹੋ ਰੌਲਾ ਰਿਹਾ ਫਰੁਖਸੀਅਰ ਜ਼ੋਰ ਲਾਏ ਬੇਲੀ
ਬੰਦੇ ਹਰਦਵਾਰ ਤੋਂ ਅਟਕ ਤੋੜੀ ਘੋੜਾ ਆਪਣਾ ਲਿਆ ਦੁੜਾਏ ਬੇਲੀ
ਮੂੰਹ ਕਰੇ ਜਿਧਰ ਦੇਸ ਸਰ ਹੋਵੇ ਅਗੋਂ ਕੋਈ ਨ ਪੈਰ ਅੜਾਏ ਬੇਲੀ
ਬਾਈਧਾਰ ਪਹਾੜ ਪਿਸ਼ੌਰ ਤੋੜੀ ਲਿਆ ਕੁਲ ਪੰਜਾਬ ਨਿਵਾਏ ਬੇਲੀ
ਕਿਤੇ ਜ਼ੋਰ ਤਲਵਾਰ ਦੇ ਧਮਾਂ ਪਾਯਾ ਕਰਾਮਾਤ ਕਿਤੇ ਦਿਖਲਾਏ ਬੇਲੀ
ਜਿਥੇ ਜੀ ਚਾਹੇ ਫਿਰੇ ਸੈਰ ਕਰਦਾ ਅਗੋਂ ਕੋਈ ਨ ਹੱਥ ਉਠਾਏ ਬੇਲੀ
ਕੀਤੇ ਸਿਖ ਪਹਾੜ ਦੇ ਲੋਕ ਬਹੁਤੇ ਸਿੰਘ ਲਏ ਬੰਦਈ ਸਜਾਏ ਬੇਲੀ
ਦੇਖ ਕਰਾਮਾਤਾਂ ਦੇਸ ਮਗਰ ਲਗਾ ਗੁਰੂ ਯਾਰ੍ਹਵਾਂ ਕਿਤੇ ਸਦਾਏ ਬੇਲੀ
ਕਲਗੀ ਜਿਗ੍ਹਾ ਤੋੜਾ ਰਖੇ ਸਿਰ ਉਤੇ ਸ਼ਾਹ ਵਾਂਗ ਸਿਰ ਛੱਤ੍ਰ ਝੁਲਾਏ ਬੇਲੀ
ਦੇਸ ਵਿਚ ਬਣਾਈਆਂ ਕਈ ਜਗ੍ਹਾ ਪੂਜਾ ਆਪਣੇ ਨਾਮ ਕਰਾਏ ਬੇਲੀ
ਉਤ੍ਹਾਂ ਜੰਮੂਓਂ ਪਾਸ ਰਿਆਸੀ ਦੇ ਜੀ ਵਡਾ ਗੁਰੂਦੁਆਰਾ ਸਦਾਏ ਬੇਲੀ

ਮੇਲਾ ਲਗਦਾ ਹੋਲੇ ਦਾ ਬੜਾ ਭਾਰਾ ਦੂਰ ਦੂਰ ਤੋਂ ਸੰਗਤਾਂ ਆਏ ਬੇਲੀ
ਸਿੰਘ ਪੂਜਦੇ ਜਾ ਬੰਦਈ ਓਹਨੂੰ ਹੁਣ ਤਕ ਮਹਿਮਾ ਅਧਕਾਏ ਬੇਲੀ
ਏਥੋਂ ਤਕ ਚੜ੍ਹਾਈ ਦੇ ਵਿਚ ਰਿਹਾ ਜਿਵੇਂ ਸਾਉਣ ਦੇ ਚੜ੍ਹਨ ਦੁਆਏ ਬੇਲੀ
ਜਿਤ ਵਲ ਗਿਆ ਕਿਸੇ ਰੋਕਿਆ ਨ ਆਯਾ ਸਭ ਵਲੋਂ ਫਤ੍ਹਾ ਪਾਏ ਬੇਲੀ
ਬਹੁਤਾ ਰਹੇ ਬੰਦਾ ਗੁਰਦਾਸ ਪੂਰੇ ਮੰਡੀ ਵਿਚ ਕਦੇ ਕਦੇ ਜਾਏ ਬੇਲੀ
ਹੁਣ ਬੰਦੇ ਦਾ ਆਨ ਕਰਤਾਰ ਸਿੰਘਾ ਹੋਯਾ ਜਿਵੇਂ ਜਵਾਲ ਸੁਨਾਏ ਬੇਲੀ

ਦਿਲੀ ਵਿਚ ਫਰੁਖਸ਼ੀਅਰ ਦੇ ਪਾਸ ਦੇਸ ਦਿਆਂ ਮੁਸਲਮਾਨਾਂ ਨੇ ਪੁਕਾਰ ਕਰਨੀ

ਮੁਸਲਮਾਨ ਪੰਜਾਬ ਦੇ ਜਾ ਰੁੰਨੇ ਦਿਲੀ ਘਤਦੇ ਜਾ ਦੁਹਾਈ ਸ਼ਾਹਾ
ਸਿੰਘਾਂ ਚੁਕਿਆ ਬੜਾ ਅਧਮੂਲ ਹੈ ਜੀ ਉਨ੍ਹਾਂ ਜ਼ਾਲਮਾਂ ਰਯਤ ਸਤਾਈ ਸ਼ਾਹਾ
ਬੰਦਾ ਬੰਦਾ ਜਿਹਨੂੰ ਲੋਕ ਆਖਦੇ ਨੇ ਡਾਢੀ ਓਸ ਨੇ ਧੂੜ ਧਮਾਈ ਸ਼ਾਹਾ
ਤੇਰਾ ਖੌਫ ਨ ਰਤੀ ਭੀ ਮੰਨਦਾ ਉਹ ਸਾਡੀ ਮਾਰ ਕੇ ਸੁਧ ਭੁਲਾਈ ਸ਼ਾਹਾ
ਰਿਹਾ ਕੋਈ ਨ ਖਾਨ ਸਰਦਾਰ ਆਕੀ ਅਹੀ ਉਸ ਨੇ ਤੇਗ ਚਲਾਈ ਸ਼ਾਹਾ
ਫੜ ਦੀਨ ਮੁਹੰਮਦੀ ਗਰਕ ਕੀਤਾ ਮੁਸਲਮਾਨਾਂ ਦੀ ਗਰਦ ਉਡਾਈ ਸ਼ਾਹਾ
ਲੁਟ ਪੁਟ ਸਾਨੂੰ ਬਰਬਾਦ ਕੀਤਾ ਨਿਤ ਰਖਦਾ ਗਦਰ ਮਚਾਈ ਸ਼ਾਹਾ
ਬਾਦਸ਼ਾਹ ਪੰਜਾਬ ਦਾ ਬਣ ਬੈਠਾ ਟਕਾ ਖਾਂਵਦਾ ਕਰ ਉਗਰਾਹੀ ਸ਼ਾਹਾ
ਬੈਠਾ ਮਲ ਕੇ ਤਖਤ ਲਾਹੌਰ ਦਾ ਉਹ ਹੁਣ ਦਿਲੀ ਨੂੰ ਤਾਕ ਲਗਾਈ ਸ਼ਾਹਾ
ਕਿਸੇ ਦਿਨ ਨੂੰ ਦਿਲੀ ਵੀ ਸਾਂਭ ਲਏਗਾ ਤੇਰੀ ਖੋਹ ਲਏਗਾ ਬਾਦਸ਼ਾਹੀ ਸ਼ਾਹਾ
ਭਲਾ ਲੋੜਦਾ ਜੇਕਰ ਝੱਬ ਹੀਲਾ ਕਰ ਛਡ ਨ ਬੇ-ਪਰਵਾਹੀ ਸ਼ਾਹਾ
ਬੂਟਾ ਜੰਮਦਾ ਪਟ ਕੇ ਸੁਟ ਜੜੋਂ ਪਿਛੋਂ ਪਟਣਾ ਹੋਊ ਉਖਯਾਈ ਸ਼ਾਹਾ
ਫੜ ਦੀਨ ਸਾਡਾ ਬਰਬਾਦ ਕੀਤਾ ਓਹਦੀ ਵਾਗ ਨ ਕਿਸੇ ਭਵਾਈ ਸ਼ਾਹਾ
ਤੇਰੇ ਰਾਜ ਦੇ ਵਿਚ ਏਹ ਗਜ਼ਬ ਹੋਯਾ ਹੋਣੀ ਸੁੰਨਤ ਰਸੂਲ ਹਟਾਈ ਸ਼ਾਹਾ
ਕਿਤੇ ਬਾਂਗ ਨਮਾਜ਼ ਨ ਰਿਹਾ ਰੋਜ਼ਾ ਈਦ ਡਰਦਿਆਂ ਨਹੀਂ ਮਨਾਈ ਸ਼ਾਹਾ
ਢਾਹ ਮਕਬਰੇ ਮਸਜਿਦਾਂ ਖਾਨਗਾਹਾਂ ਕੀਤੀ ਓਸ ਨੇ ਖੂਬ ਸਫਾਈ ਸ਼ਾਹਾ
ਕਢ ਹਢੀਆਂ ਪੁਟ ਕੇ ਮੁਰਦਯਾਂ ਨੂੰ ਥਾਂ ਥਾਂ ਤੇ ਅੱਗ ਲਗਾਈ ਸ਼ਾਹਾ
ਜਾਣੇ ਰੱਬ ਬਲਾ ਇਸਲਾਮ ਉਤੇ ਕਿਹੜੇ ਦੇਸ ਵਿਚੋਂ ਚੜ੍ਹ ਆਈ ਸ਼ਾਹਾ

ਮਦਦ ਦੀਨ ਦੀ ਜੇ ਨ ਕਰੇਂਗਾ ਤੂੰ ਏਥੇ ਪਏਗਾ ਕਹਿਰ ਖੁਦਾਈ ਸ਼ਾਹਾ
ਚਲ ਹੋਵੇਂਗਾ ਵਿਚ ਦਰਗਾਹ ਝੂਠਾ ਰੋਜ਼ ਹਸ਼ਰ ਦੇ ਮੂੰਹ ਤੇ ਸ਼ਾਹੀ ਸ਼ਾਹਾ
ਮਿਲੇ ਦੋਜ਼ਖਾਂ ਵਿਚ ਅਜ਼ਾਬ ਤੈਨੂੰ ਭਰੂ ਨਹੀਂ ਰਸੂਲ ਉਗਾਹੀ ਸ਼ਾਹਾ
ਜੇ ਤਾਂ ਜਨਤਾ ਦੇ ਵਿਚ ਜਾਵਨਾ ਈਂ ਉਤੇ ਕਾਫਰਾਂ ਕਰ ਚੜ੍ਹਾਈ ਸ਼ਾਹਾ
ਝੰਡਾ ਸ਼ਰ੍ਹਾ ਦਾ ਡਿਗਿਆ ਖੜਾ ਕਰ ਦੇ ਕੇੜ੍ਹੀ ਗਲ ਨੂੰ ਤੂੰ ਢਿਗੀ ਢਾਈ ਸ਼ਾਹਾ
ਕੀ ਦੇਵੇਂਗਾ ਜਾ ਜਵਾਬ ਅਗੇ ਜਦੋਂ ਪਈ ਦਰਗਾਹੋਂ ਬੁਲਾਈ ਸ਼ਾਹਾ
ਡਾਢੀ ਫਰੁਖਸੀਅਰ ਨੂੰ ਤਮਕ ਲਗੀ ਬੀੜਾ ਧਰ ਤਲਵਾਰ ਟਿਕਾਈ ਸ਼ਾਹਾ
ਮਰੇ ਬੰਦੇ ਨੂੰ ਚੜ੍ਹ ਕਰਤਾਰ ਸਿੰਘਾ ਵਡੀ ਲਏ ਜਾਗੀਰ ਸੁਣਾਈ ਸ਼ਾਹਾ

ਬਾਦਸ਼ਾਹ ਨੇ ਕਚਹਿਰੀ ਵਿਚ ਬੰਦੇ ਦੇ ਪਕੜਨ ਵਾਸਤੇ ਬੀੜਾ ਧਰਨਾ ਤੇ ਵਜ਼ੀਰਾਂ ਤੇ
ਫਰੁਖਸੀਅਰ ਨੂੰ ਗੁਰਾਂ ਦੇ ਮਹਿਲਾਂ ਪਾਸੋਂ ਬੰਦੇ ਵਲ ਖਤ ਲਿਖਵਾਉਣ ਦੀ ਸਲਾਹ ਦੇਣੀ

ਜਦੋਂ ਮਾਰੀਆਂ ਬੋਲੀਆਂ ਮੁਸਲਮਾਨਾਂ ਗਿਆ ਸ਼ਾਹ ਦਾ ਜਿਗਰ ਜਲਾਏ ਜਾਨੀ
ਗੁਸਾ ਫਰੁਖਸੀਅਰ ਨੇ ਖਾ ਦਿਲ ਤੋਂ ਲਏ ਕੁਲ ਅਮੀਰ ਬੁਲਾਏ ਜਾਨੀ
ਸਯਦ ਸ਼ੇਖ ਤੇ ਮੁਗਲ ਪਠਾਨ ਵਡੇ ਰਾਜਪੂਤ ਗਏ ਸਭੇ ਆਏ ਜਾਨੀ
ਆਪੋ ਆਪਣੇ ਬੈਠ ਗਏ ਔਹਦਿਆਂ ਤੇ ਬਾਦਸ਼ਾਹ ਨੂੰ ਅਦਬ ਬਜਾਏ ਜਾਨੀ
ਬੀੜਾ ਪਾਨ ਤੇ ਧੂਹ ਤਲਵਾਰ ਨੰਗੀ, ਦੇ ਵਿਚ ਦਰਬਾਰ ਟਿਕਾਏ ਜਾਨੀ
ਕਠੇ ਹੋਏ ਅਮੀਰ ਵਜ਼ੀਰ ਸਾਰੇ ਸ਼ਾਹ ਸਭ ਨੂੰ ਆਖ ਸੁਨਾਏ ਜਾਨੀ
ਕੋਈ ਸੂਰਮਾ ਹੈ ਦਲੇਰ ਬਾਂਕਾ ਬੀੜਾ ਵਿਚ ਦਰਬਾਰ ਉਠਾਏ ਜਾਨੀ
ਜਿਹੜਾ ਜਾ ਕੇ ਬੰਦੇ ਨੂੰ ਮਾਰ ਆਵੇ ਦੇਸੋਂ ਕਢ ਜਾਂ ਬੰਨ੍ਹ ਲਿਆਏ ਜਾਨੀ
ਓਹਦਾ ਕਰਾਂ ਮੁਰਾਤਬਾ ਤੁਰਤ ਵਡਾ ਮੈਥੋਂ ਲਏ ਜਾਗੀਰ ਉਹ ਪਾਏ ਜਾਨੀ
ਸਿਰੋਪਾ ਦੇਵਾਂ ਵਡੀ ਕੀਮਤਾਂ ਦੇ ਆਖਾਂ ਖਾ ਕੇ ਕਸਮ ਖੁਦਾਏ ਜਾਨੀ
ਕੋਈ ਆਨ ਬੀੜਾ ਚੁਕੇ ਏਸ ਵੇਲੇ ਹੁਣੇ ਲਏ ਜਾਗੀਰ ਲਿਖਾਏ ਜਾਨੀ
ਬੈਠੇ ਖਾਨ ਉਮਰਾਵ ਦੀਵਾਨ ਸੂਬੇ ਕੋਈ ਵਲ ਬੰਦੇ ਚੜ੍ਹ ਜਾਏ ਜਾਨੀ
ਵਡੇ ਤੋਪਖਾਨੇ ਫੌਜਾਂ ਨਾਲ ਦੇਵਾਂ, ਦੇਵਾਂ ਕੁਲ ਅਸਬਾਬ ਪੁਚਾਏ ਜਾਨੀ
ਅਗੋਂ ਕਿਸੇ ਨ ਕੁਝ ਜਵਾਬ ਦਿਤਾ ਲਏ ਸਭ ਨੇ ਸਿਰ ਝੁਕਾਏ ਜਾਨੀ
ਬੰਦਾ ਦਿਸਦਾ ਸਭ ਨੂੰ ਕਾਲ ਵਾਂਗੂੰ ਕੌਣ ਸ਼ੇਰ ਨੂੰ ਬਾਂਹ ਫੜਾਏ ਜਾਨੀ

ਜਿਵੇਂ ਕਾਗ ਘੁਮਾਣੀਓਂ ਜਾਂਵਦੇ ਨੇ ਜਾਣ ਬੰਦੇ ਤੋਂ ਤਿਵੇਂ ਉਮਰਾਏ ਜਾਨੀ
ਦਿਲ ਕੰਬਦੇ ਸੁਣਕੇ ਨਾਮ ਓਹਦਾ ਕੌਣ ਜਾ ਕੇ ਜੰਗ ਮਚਾਏ ਜਾਨੀ
ਸਭੇ ਰਲਕੇ ਆਖਦੇ ਬਾਦਸ਼ਾਹ ਨੂੰ ਸਾਡੀ ਅਰਜ਼ ਸੁਣੋ ਦਿਲ ਲਾਏ ਜਾਨੀ
ਉਹਦੇ ਨਾਲ ਨ ਕਿਸੇ ਬਸਰ ਜਾਣਾ ਬੰਦਾ ਸ਼ਾਹ ਹੈ ਬੁਰੀ ਬਲਾਏ ਜਾਨੀ
ਜਾਦੂਗਰ ਵਡਾ ਸਿਧ ਵਲੀ ਹੈ ਜੀ ਬੀਰ ਤਾਬਿਆ ਨਿਤ ਰਖਾਏ ਜਾਨੀ
ਉਹ ਚਾਹੇ ਪਹਾੜ ਨੂੰ ਗਰਕ ਕਰ ਦੇ ਸ਼ੌਹ ਵਗਦੇ ਪਿਛਾਂ ਉਲਟਾਏ ਜਾਨੀ
ਮੀਂਹ ਬਦਲਾਂ ਤੋਂ ਬਿਨਾਂ ਪਾ ਲਵੇ ਵਿਚ ਪਲਕ ਅੰਧੇਰ ਮਚਾਏ ਜਾਨੀ
ਮੁਦਾ ਜੋ ਚਾਹੇ ਸੋਈਓ ਕਰ ਲੈਂਦਾ ਕੌਣ ਗਿਣ ਕੇ ਸਿਰ ਖਪਾਏ ਜਾਨੀ
ਵਿਚ ਜੰਗ ਦੇ ਬੰਨ੍ਹ ਹਥਿਆਰ ਲੈਂਦਾ ਅੱਗ ਮੰਤਰੋਂ ਲਏ ਬੁਝਾਏ ਜਾਨੀ
ਜ਼ੋਰ ਪੀਰ ਫਕੀਰ ਸਭ ਲਾ ਥਕੇ ਪੇਸ਼ ਕਿਸੇ ਦੀ ਮੂਲ ਨ ਜਾਏ ਜਾਨੀ
ਇਲਮ ਅਕਲ ਤੇ ਜ਼ੋਰ ਨ ਕੰਮ ਦੇਂਦੇ ਵਡੀ ਹੈ ਅਫਾਤ ਪੁਛਾਏ ਜਾਨੀ
ਬੜੇ ਬੜੇ ਸਰਦਾਰ ਜੋ ਗਏ ਚੜ੍ਹਕੇ ਦਿਤੇ ਉਸ ਨੇ ਖਾਕ ਰਲਾਏ ਜਾਨੀ
ਆਯਾ ਕੋਈ ਨ ਬੰਦੇ ਤੇ ਫਤੇ ਪਾ ਕੇ ਅਜ ਤੀਕ ਰਹੇ ਜ਼ੋਰ ਲਗਾਏ ਜਾਨੀ
ਅਗੇ ਮਾਰਿਆ ਉਸ ਨੇ ਬਾਦਸ਼ਾਹ ਨੂੰ ਪਈ ਦੇਸ ਦੇ ਵਿਚ ਕਹਾਏ ਜਾਨੀ
ਖੈਰ ਮੰਗ ਤੂੰ ਆਪਣੇ ਸਿਰ ਦੀ ਜੀ ਮਤਾਂ ਬੀਰ ਤੋਂ ਦੇ ਮਰਵਾਏ ਜਾਨੀ
ਸਾਡੀ ਮੰਨ ਲੈ ਜੇ ਭਲਾ ਚਾਹੁੰਦਾ ਤੂੰ ਅਸੀਂ ਦੇਂਵਦੇ ਨੇਕ ਸਲਾਹੇ ਜਾਨੀ
ਗੁੜ ਦਿਤਿਆਂ ਜੇ ਮਰ ਜਾਏ ਵੈਰੀ ਦੇਈਏ ਕਾਸ ਨੂੰ ਜ਼ਹਿਰ ਖੁਲਾਏ ਜਾਨੀ
ਹਥ ਨਾਲ ਜੇਹੜੀ ਗੰਢ ਖੁਲ੍ਹ ਜਾਵੇ ਕੌਣ ਦੰਦ ਦੇ ਨਾਲ ਖੁਲ੍ਹਾਏ ਜਾਨੀ
ਮਾਤਾ ਸੁੰਦਰੀ ਰਹੇ ਜੋ ਵਿਚ ਦਿਲੀ ਉਹਨੂੰ ਪੂਜਦੇ ਸਿਖ ਸਬਾਏ ਜਾਨੀ
ਉਹਦਾ ਆਖਿਆ ਕਿਸੇ ਨ ਮੋੜਨਾਂ ਈਂ ਸਿੰਘ ਮੰਨਦੇ ਜਿਵੇਂ ਫਰਮਾਏ ਜਾਨੀ
ਬੰਦੇ ਵਲ ਭੇਜੋ ਇਕ ਹੁਕਮਨਾਮਾ ਚਿਠੀ ਮਾਤਾ ਪਾਸੋਂ ਲਿਖਵਾਏ ਜਾਨੀ
ਬਾਦਸ਼ਾਹ ਤੋਂ ਕੋਈ ਜਾਗੀਰ ਲੈ ਲੈ ਵਿਚ ਦੇਸ ਨ ਗਦਰ ਮਚਾਏ ਜਾਨੀ
ਹਾਲਾਂ ਟਾਲੀਏ ਉਸ ਨੂੰ ਇਸ ਤਰ੍ਹਾਂ ਫਿਰ ਦੇਵਾਂਗੇ ਮਾਰ ਕਢਾਏ ਜਾਨੀ
ਮਾਤਾ ਲਿਖੇ ਜੇ ਬੰਦਾ ਨਾ ਫੇਰ ਮੰਨੇ ਹੋਰ ਲਾਂਗੇ ਬਣਤ ਬਨਾਏ ਜਾਨੀ
ਗੁਰ ਨਾਰੀ ਨੂੰ ਰਖਾਂਗੇ ਕੈਦ ਕਰ ਕੇ ਹੋਰ ਦੇਵਾਂਗੇ ਦੁਖ ਸਤਾਹੇ ਜਾਨੀ

ਫੇਰ ਆਪਣੀ ਲੋੜ ਨੂੰ ਸਿੰਘ ਸਾਰੇ ਈਨ ਮੰਨ ਕੇ ਲੈਣ ਛੁਡਾਏ ਜਾਨੀ
ਜੇ ਤਾਂ ਫਿਰ ਕੋਈ ਨ ਗਲ ਬਣੀ ਝਟ ਦੇਵਾਂਗੇ ਫੌਜ ਚੜ੍ਹਾਏ ਜਾਨੀ
ਖੁਸ਼ੀ ਹੋਂਵਦੇ ਮੁੜ ਕਰਤਾਰ ਸਿੰਘਾ ਫੋਕੇ ਦਿਲੀ ਪੁਲਾ ਪਕਾਏ ਜਾਨੀ

ਬਾਦਸ਼ਾਹ ਨੇ ਦੀਵਾਨ ਰਾਮ ਦਿਆਲ ਨੂੰ ਮਾਤਾ ਪਾਸ ਬੇਨਤੀ ਕਰਨ ਲਈ ਭੇਜਣਾ

ਰਾਮਦਿਆਲ ਨੂੰ ਬਾਦਸ਼ਾਹ ਸਦ ਕਹਯਾ ਮਾਤਾ ਸੁੰਦਰੀ ਦੇ ਪਾਸ ਜਾਈਏ ਜੀ
ਹੱਥ ਜੋੜ ਕੇ ਨਾਲ ਅਦਾਬ ਪਹਿਲਾਂ ਮੇਰੀ ਸਤ ਸਲਾਮ ਬੁਲਾਈਏ ਜੀ
ਜੋ ਆਖਦਾ ਮੈਂ ਤੁਸੀਂ ਸੁਣ ਲਵੋ ਪਾਸ ਮਾਤਾ ਦੇ ਜਾ ਸਮਝਾਈਏ ਜੀ
ਜਿਵੇਂ ਖਾਲਸਾ ਤੁਸਾਂ ਦਾ ਸਿੱਖ ਸੇਵਕ ਤਿਵੇਂ ਅਸੀਂ ਭੀ ਜਾਣਦੇ ਮਾਈਏ ਜੀ
ਸਾਡੇ ਵਡਿਆਂ ਦੇ ਉਤੇ ਗੁਰੂ ਨਾਨਕ ਵੇਖੋ ਕਿਤਨੀ ਦਯਾ ਕਮਾਈਏ ਜੀ
ਸਾਡੇ ਬਾਬੇ ਉਤੇ ਬੜੀ ਮੇਹਰ ਕੀਤੀ ਦਿਤੀ ਸਤ ਪੀੜ੍ਹੀ ਬਾਦਸ਼ਾਹੀਏ ਜੀ
ਮੇਰੇ ਸ਼ਾਹ ਬਹਾਦਰ ਸ਼ਾਹ ਤਾਈਂ ਸ਼ਾਹੀ ਦਸਵੇਂ ਗੁਰੂ ਦਿਵਾਈਏ ਜੀ
ਰਿਹਾ ਤਾਬਿਆ ਗੁਰਾਂ ਦੀ ਉਮਰ ਸਾਰੀ ਸਿਖ ਸਿਰ ਦੇ ਨਾਲ ਨਿਬਾਈਏ ਜੀ
ਮੈਂ ਤਾਂ ਤਾਬਿਆਦਾਰ ਹਾਂ ਗੁਰੂ ਘਰ ਦਾ ਗੋਦੀ ਮਾਤਾ ਜੀ ਆਪਣੀ ਪਾਈਏ ਜੀ
ਮੈਨੂੰ ਜਾਨਣਾ ਆਪਣਾ ਟਹਲ ਵਾਲਾ ਕੁਝ ਟੈਹਲ ਸੇਵਾ ਫਰਮਾਈਏ ਜੀ
ਪੁਤ ਮਾਪਿਆਂ ਨੂੰ ਹੁੰਦੇ ਇਕੋ ਜਿਹੇ ਜਿਹੇ ਗੱਲ ਚਲੀ ਮੁਢੋਂ ਆਈਏ ਜੀ
ਮਾਪੇ ਤਾੜ ਕੇ ਪੁਤ ਨੂੰ ਵਰਜ ਦੇਂਦੇ ਆਪੋ ਵਿਚ ਜੋ ਕਰਨ ਲੜਾਈਏ ਜੀ
ਦਯਾ ਕਰੋ ਤੇ ਬੰਦੇ ਨੂੰ ਵਰਜ ਲਵੋ ਡਾਢੀ ਓਸ ਨੇ ਧੂੜ ਧੁਮਾਈਏ ਜੀ
ਸਾਰਾ ਫੜ ਕੇ ਮੁਲਕ ਵੈਰਾਨ ਕੀਤਾ ਰਯਤ ਮੁਫਤ ਦੇ ਵਿਚ ਸਤਾਈਏ ਜੀ
ਜਿਹੜੇ ਵੈਰ ਲੈਣੇ ਸਨ ਲੈ ਬੈਠਾ ਵੈਰੀ ਮਾਰ ਕੇ ਗਰਦ ਉਡਾਈਏ ਜੀ
ਹੁਣ ਕਾਸ ਨੂੰ ਮੁਲਕ ਤੇ ਜ਼ੁਲਮ ਕਰਦਾ ਤੰਗ ਕਰੇ ਨ ਖਲਕ ਖੁਦਾਈਏ ਜੀ
ਇਕ ਥਾਂ ਬੈਹ ਕੇ ਹੁਣ ਰਾਜ ਕਰੇ ਜਗ੍ਹਾ ਚਿੱਤ ਜੇਹੜੀ ਓਹਦੇ ਭਾਈਏ ਜੀ
ਮੈਥੋਂ ਅੱਜ ਜਾਗੀਰ ਲਿਖਵਾ ਲਏ ਹੋਰ ਜ਼ਰ ਲੈ ਲਏ ਜਿੰਨਾ ਚਾਹੀਏ ਜੀ
ਨਿੱਤ ਤੁਸਾਂ ਦੀ ਭੀ ਸੇਵਾ ਕਰਾਂਗਾ ਮੈਂ ਹੋਵੇ ਲੋੜ ਜੋ ਆਖ ਸੁਨਾਈਏ ਜੀ
ਨਫਾ ਖਟਣਾ ਕੀਹ ਫਸਾਦ ਵਿਚੋਂ ਮੇਹਰ ਕਰ ਫਸਾਦ ਮਿਟਾਈਏ ਜੀ
ਜਿਵੇਂ ਬਾਝ ਫਸਾਦ ਤੋਂ ਆ ਜਾਵੇ ਇਹ ਲਿਖ ਕੇ ਹੁਕਮ ਭਿਜਵਾਈਏ ਜੀ

ਜੋ ਲਿਖੋ ਸੋ ਕਿਸੇ ਨ ਮੋੜਨਾ ਏਂ ਲੁਟ ਮਾਰ ਤੋਂ ਮੁਲਕ ਬਚਾਈਏ ਜੀ
ਇਹ ਬਾਦਸ਼ਾਹੀ ਮਾਤਾ ਤੁਸਾਂ ਦੀ ਹੈ ਮੈਂ ਤਾਂ ਹਾਂ ਗੁਲਾਮ ਸਦਾਈਏ ਜੀ
ਇਸ ਤਰ੍ਹਾਂ ਦੀਆਂ ਗਲਾਂ ਬਾਦਸ਼ਾਹ ਨੇ ਵਿਚ ਦੁਧ ਦੇ ਜ਼ੈਹਰ ਮਿਲਾਈ ਏ ਜੀ
ਵਿਚ ਮੋਹਰੇ ਦੀਆਂ ਦੇ ਕੇ ਗੰਦਲਾਂ ਜੀ ਉਤੇ ਖੰਡ ਗਲੇਫ ਚੜਾਈਏ ਜੀ
ਮਾਂ ਪਿਉ ਆਖਕੇ ਵੇਖ ਲੌ ਦਗਾ ਕਰਦੇ ਰੱਬ ਮੁਗਲ ਦੀ ਕਰੇ ਸਫਾਈਏ ਜੀ
ਕੁਝ ਲੈ ਭੇਟਾ ਰਾਮ ਦਯਾਲ ਆਯਾ ਅਗੇ ਮਾਤਾ ਦੇ ਆਣ ਰਖਾਈਏ ਜੀ
ਕਹੀ ਮਾਤ ਨੂੰ ਆਣ ਕਰਤਾਰ ਸਿੰਘਾ ਜੇਹੜੀ ਬਾਦਸ਼ਾਹ ਗੱਲ ਸਿਖਾਈਏ ਜੀ

### ਮਾਤਾ ਸੁੰਦਰੀ ਜੀ ਨੇ ਬੰਦੇ ਬਹਾਦਰ ਵਲ ਖਤ ਲਿਖਣਾ

ਆ ਦੀਵਾਨ ਕੀਤੀ ਅਰਜ਼ ਸ਼ਾਹ ਵਲੋਂ ਇਕ ਇਕ ਕਰ ਹਰਫ ਸੁਨਾਯਾ ਏ
ਮਾਤਾ ਸੋਚ ਕੀਤੀ ਕਿਸੇ ਗਲ ਦੀ ਨਾ ਸਾਹਿਬ ਚੰਦ ਨੂੰ ਤੁਰਤ ਬੁਲਾਯਾ ਏ
ਧੋਖਾ ਬਾਦਸ਼ਾਹ ਦਾ ਓਸ ਸਮਝਿਆ ਨ ਵਿਚ ਦੁਧ ਦੇ ਜ਼ੈਹਰ ਮਿਲਾਯਾ ਏ
ਬੰਦੇ ਵਲ ਚਾ ਖਤ ਲਿਖਵਾਨ ਲਗੀ ਜਿਵੇਂ ਸ਼ਾਹ ਨੇ ਦਿਲ ਨੂੰ ਭਾਯਾ ਏ
ਸਿਦਕੀ ਸਿੰਘ ਮਨੀ ਸਿੰਘ ਮੁਖਾ ਏਹਨਾਂ ਬਹੁਤ ਵਾਰੀ ਸਮਝਾਯਾ ਏ
ਮਾਤਾ ਲਿਖਣ ਦੀ ਲੋੜ ਕੀ ਹੈ ਤੈਨੂੰ ਬੰਦਾ ਸਮਝ ਤੂੰ ਪੂਤ ਪਰਾਯਾ ਏ
ਉਹ ਸਾਧ, ਨਹੀਂ ਸਿੰਘਾਂ ਦੇ ਪੰਥ ਵਿਚੋਂ ਕਿਤੋਂ ਭੇਜਿਆ ਗੁਰਾਂ ਦਾ ਆਯਾ ਏ
ਨ ਉਹ ਪਹੁਲ ਦਾ ਸਿਖ ਨ ਸਹਿਜਧਾਰੀ ਨਹੀਂ ਖਾਲਸੇ ਨਾਲ ਰਲਾਯਾ ਏ
ਉਸ ਮੰਨ ਲਈ ਤਾਂ ਤੇ ਗੱਲ ਚੰਗੀ ਨਹੀਂ ਤਾਂ ਕੀ ਉਹਦੇ ਉਤੇ ਸਾਯਾ ਏ
ਜੇ ਤਾਂ ਸਿੰਘ ਹੋਵੇ ਲਖ ਜ਼ੋਰ ਤੇਰਾ ਮਾਤਾ ਸਮਝ ਲੈ ਸਚ ਸੁਨਾਯਾ ਏ
ਮਾਤਾ ਸੁੰਦਰੀ ਕੁਝ ਵਿਚਾਰਿਆ ਨਾ ਕਹਯਾ ਸ਼ਾਹ ਸੋ ਸਭ ਲਿਖਾਯਾ ਏ
ਨਾਲੇ ਲਿਖਯਾ ਗੁਰਾਂ ਦਾ ਸਿਖ ਹੈਂ ਤੂੰ ਕਹਿਣਾ ਮੰਨਣਾ ਤੁਧ ਨੂੰ ਆਯਾ ਏ
ਬਾਦਸ਼ਾਹ ਦੇ ਨਾਲ ਫਸਾਦ ਨ ਕਰ ਆਯਾ ਸ਼ਰਨ ਪੱਲਾ ਗਲ ਪਾਯਾ ਏ
ਲੁਟ ਮਾਰ ਕਰਨੀ ਹੁਣ ਛਡ ਦੇਹ ਤੂੰ ਦੁਖੀ ਰੋਂਵਦੀ ਪਈ ਰਿਆਯਾ ਏ
ਬਾਦਸ਼ਾਹ ਤੋਂ ਕੋਈ ਜਗੀਰ ਲੈ ਲੈ ਸੂਬਾ ਸਾਂਭ ਲੈ ਜੋ ਤੈਨੂੰ ਭਾਯਾ ਏ
ਇਕ ਥਾਂ ਤੇ ਬੈਹ ਕੇ ਰਾਜ ਕਰ ਤੂੰ ਹੁਣ ਕਾਸ ਨੂੰ ਸ਼ੋਰ ਮਚਾਯਾ ਏ
ਜਿਹੜੇ ਕੰਮ ਕਰਨੇ ਸਨ ਕਰ ਬੈਠੋਂ ਮਾਰ ਜ਼ਾਲਮਾਂ ਤਾਈਂ ਖਪਾਯਾ ਏ

ਸਯਦ ਮੁਗਲ ਪਠਾਨ ਰਾਜਪੂਤ ਡੋਗਰ ਫੜ ਰਾਜਿਆਂ ਤਾਈਂ ਨਚਾਯਾ ਏ
ਲਏ ਗਿਣ ਕੇ ਬਦਲੇ ਦੁਸ਼ਮਣਾਂ ਤੋਂ ਬੀ ਜ਼ੁਲਮ ਦਾ ਪਕੜ ਉਡਾਯਾ ਏ
ਕੀਤੇ ਕੰਮ ਤੂੰ ਸਭ ਸਪੁੱਤਰਾਂ ਦੇ ਗੁਰ ਸਿਖੀ ਦਾ ਫਰਜ਼ ਤੂੰ ਲਾਹਯਾ ਏ
ਕੀਤੀ ਪੰਥ ਦੀ ਬੜੀ ਸਹਾਇਤਾ ਤੂੰ ਝੰਡਾ ਜਗ ਦੇ ਵਿਚ ਝੁਲਾਯਾ ਏ
ਤੇਰੀ ਫਰਕ ਬਹਾਦਰੀ ਵਿਚ ਨਾਹੀਂ ਪੰਥ ਡਿਗਦਾ ਰਖ ਦਿਖਾਯਾ ਏ
ਅਸੀਂ ਹਾਂ ਬੜੇ ਖੁਸ਼ੀ ਤੁਧ ਉਤੇ ਮੰਨ ਲੈ ਜੋ ਜਾਹ ਫਰਮਾਯਾ ਏ
ਮੋਹਰ ਲਾ ਕਰ ਬੰਦ ਕਰਤਾਰ ਸਿੰਘਾ ਇਕ ਸਿਖ ਦੇ ਹਥ ਫੜਾਯਾ ਏ

ਹੋਣੀ ਦਾ ਵਰਤਣਾ

ਸਿਖ ਚਲਿਆ ਖਤ ਲੈ ਵਲ ਬੰਦੇ ਹੋਣੀ ਨਾਲ ਹੀ ਕਦਮ ਉਠਾਂਵਦੀ ਏ
ਭੈੜੀ ਗਰਕ ਕਰਦੀ ਬਾਦਸ਼ਾਹੀਆਂ ਨੂੰ ਕਲਾ ਸੁਤੀਆਂ ਨਿਤ ਜਗਾਂਵਦੀ ਏ
ਕਹੀ ਚੰਦਰੀ ਇਸ ਨੂੰ ਬਾਣ ਪਈ ਕਿਤੇ ਲਾਂਵਦੀ ਕਿਤੇ ਬੁਝਾਂਵਦੀ ਏ
ਰਾਗ ਰੰਗ ਇਹਨੂੰ ਭੈੜੇ ਲਗਦੇ ਨੇ ਪਏ ਪਿਟਣੇ ਨਿਤ ਹੀ ਚਾਹੁੰਦੀ ਏ
ਉਤੇ ਸਭ ਦੇ ਆਣਕੇ ਵਰਤ ਜਾਂਦੀ ਨਹੀਂ ਕਿਸੇ ਦਾ ਲਿਹਾਜ਼ ਰਖਾਂਵਦੀ ਏ
ਪਹਿਲੇ ਹੱਥ ()ਬ੍ਰਹਮਾ ਦੀ ਖਬਰ ਲਈ ਪਿਛੇ ਪੁਤ੍ਰੀ ਦੇ ਉਹਨੂੰ ਲਾਂਵਦੀ ਏ
ਮਹਾਂਦੇਵ ਪਿਛੇ ਖੂਬ ਲਾਈ ਭੰਡੀ ਝੋਟਾ ਓਸ ਨੂੰ ਪਕੜ ਬਨਾਂਵਦੀ ਏ
ਕਾਮਦੇਵ ਨੂੰ ਸ਼ਿਵਾ ਤੋਂ ਨਾਲ ਗੁਸੇ ਵਿਚ ਪਲਕ ਦੇ ਭਸਮ ਕਰਾਂਵਦੀ ਏ
ਰਾਮਚੰਦਰ ਵਡਾ ਅਵਤਾਰ ਹੋਇਆ ਓਹਦੇ ਮਗਰ ਕੇਕਈ ਨੂੰ ਲਾਂਵਦੀ ਏ
ਰਾਜ ਮਿਲਣ ਲਗਾ ਕੁੰਜੀ ਫੇਰ ਦਿਤੀ ਰਾਜੋਂ ਉਲਟ ਬਨਬਾਸ ਕਰਾਂਵਦੀ ਏ
ਸੀਤਾ ਆਖਦੇ ਜਗ ਦੀ ਮਾਤ ਭਾਈ ਦਹਿਸਿਰ ਬਣਕੇ ਆਣ ਚੁਰਾਂਵਦੀ ਏ
ਰਾਮਚੰਦਰ ਨੂੰ ਨਾਲ ਵੈਰਾਗ ਦੇ ਜੀ ਵਿਚ ਜੰਗਲਾਂ ਪਈ ਰੁਆਂਵਦੀ ਏ
ਰਾਜ ਜਾ ਸੁਗ੍ਰੀਵ ਨੂੰ ਦੇ ਦਿਤਾ ਬਾਲੀ ਮਾਰ ਕੇ ਬਾਣ ਗਿਰਾਂਵਦੀ ਏ
ਸੈਨਾਂ ਬੰਦਰਾਂ ਦੀ ਭਾਰੀ ਕਰੀ ਕਠੀ ਉਤੇ ਸਿੰਧੁ ਦੇ ਪੁਲ ਬਨਾਂਵਦੀ ਏ
ਕਰ ਦਹਿਸਿਰੇ ਦਾ ਮਾਨ ਦੂਰ ਸਾਰਾ ਹਨੂੰਮਾਨ ਤੋਂ ਲੰਕ ਜਲਾਂਵਦੀ ਏ
ਕੁੰਭਕਰਨ ਜਿਹੇ ਮੇਘਨਾਥ ਬਲੀ ਵਿਚ ਪਲਕ ਦੇ ਮਾਰ ਗਵਾਂਵਦੀ ਏ

*() ਇਹ ਕੋਈ ਕਵੀ ਵਲੋਂ ਨ ਸਮਝ ਲਏ ਇਹ ਸਭ ਪੁਰਾਣਕ ਕਥਾ ਹਨ ।*

ਲਛਮਨ ਵਿਚ ਮੈਦਾਨ ਮੂਰਛਤ ਕੀਤਾ ਅਹੀ ਕਾਲ ਦੀ ਛੁਰੀ ਚਲਾਂਵਦੀ ਏ
ਸੀਤਾ ਗਈ ਚੋਰੀ ਵੀਰ ਲੜ ਮੋਯਾ ਰਾਮ ਚੰਦ ਦੇ ਭਾ ਬਨਾਂਵਦੀ ਏ
ਇਕ ਲਖ ਪੁਤਰ ਸਵਾ ਲਖ ਨਾਤੀ ਦਸੇ ਰਾਵਣ ਦੇ ਸਿਰ ਲੁਹਾਂਵਦੀ ਏ
ਕੁਲ ਦੈਂਤ ਦੀ ਕਰ ਕੇ ਨਾਸ ਸਾਰੀ ਫੜ ਸੋਨੇ ਦੀ ਲੰਕਾ ਲੁਟਾਂਵਦੀ ਏ
ਪੱਖ ਜਿਨ੍ਹਾਂ ਦਾ ਕ੍ਰਿਸ਼ਨ ਜੀ ਨਿਤ ਕਰਦੇ ਪਾਂਡੋ ਬਨਾਂ ਦੇ ਵਿਚ ਫਿਰਾਂਵਦੀ ਏ
ਪੰਜੇ ਬਲੀ ਦਰੋਪਦੀ ਪਾਸ ਬੈਠੇ ਵਿਚ ਸਭਾ ਦੇ ਨਗਨ ਕਰਾਂਵਦੀ ਏ
ਠਾਰਾਂ ਖੂਹਣੀਆਂ ਦਿਤੀਆਂ ਗਾਲ ਹੋਣੀ ਭੇੜ ਕੈਰਵਾਂ ਪਾਂਡਵਾਂ ਡਾਂਹਵਦੀ ਏ
ਇਲਾਂ ਖਾਧਾ ਨ ਮਾਸ ਦੁਰਯੋਧਨੇ ਦਾ ਇਹ ਖਾਕ ਦੇ ਵਿਚ ਰੁਲਾਂਵਦੀ ਏ
ਪਿਤਾ ਮਾਤਾ ਮਹਾਰਾਜ ਕ੍ਰਿਸ਼ਨ ਜੀ ਦੇ ਪੈਰੀਂ ਤਿੰਨਾਂ ਜੰਜੀਰ ਪਵਾਂਵਦੀ ਏ
ਜ਼ਰਾਸਿੰਧ ਸ਼ਿਸ਼ੁਪਾਲ ਤੇ ਕ੍ਰਿਸ਼ਨ ਤਾਂਈ ਸਣੇ ਮਲ ਦੰਡੂਰ ਕੁਹਾਂਵਦੀ ਏ
ਨੰਦ ਲਾਲ ਮਰਵਾਯਾ ਫਾਂਦਕੀ ਤੋਂ ਹਰਨ ਜਾਣ ਕੇ ਤੀਰ ਮਰਵਾਂਵਦੀ ਏ
ਭੀਲਾਂ ਗੋਪੀਆਂ ਖੋਹ ਲਈਆਂ ਅਰਜਣੇ ਥੀਂ ਹੋਣੀ ਸਭ ਦਾ ਮਾਨ ਗਵਾਂਵਦੀ ਏ
ਹਰੀਚੰਦ ਦਾਨੀ ਮਸ਼ਹੂਰ ਹੋਯਾ ਓਹਨੂੰ ਚੂੜ੍ਹਿਆਂ ਪਾਸ ਵਿਕਾਂਵਦੀ ਏ
ਚੰਦ ਗੁਰੂ ਦੀ ਨਾਰ ਤੇ ਭਰਮ ਗਿਆ ਮਥੇ ਉਸ ਦੇ ਦਾਗ ਲਗਾਂਵਦੀ ਏ
ਹੋਣੀ ਵਰਤ ਗਈ ਜਦੋਂ ਜਾਦਵਾਂ ਤੋਂ ਜੱਦ ਜਗ ਤੋਂ ਮਾਰ ਮੁਕਾਂਵਦੀ ਏ
ਭੀਮਸੈਨ ਤੋਂ ਨਾਸ ਕਰੀਚਕਾਂ ਦਾ ਵਿਚ ਪੱਲ ਦੇ ਕਰ ਵਿਖਾਂਵਦੀ ਏ
ਇੰਦਰ ਲਿਆ ਸ੍ਰਾਪ ਜਾ ਗੋਤਮੋਂ ਥੀਂ ਓਹਨੂੰ ਭਗ ਹਜ਼ਾਰ ਦਖਸਾਂਵਦੀ ਏ
ਵਰਤੀ ਆਣ ਕੇ ਜਦੋਂ ਪਰੀਛਤੇ ਤੇ ਤਛੁਕ ਹੋਇ ਕੇ ਡੰਗ ਚਲਾਂਵਦੀ ਏ
ਪੰਜ ਪਾਂਡਵਾਂ ਸਣੇ ਦਰੋਪਦੀ ਦੇ ਵਿਚ ਬਰਫ ਦੇ ਫੜ ਗਲਾਂਵਦੀ ਏ
ਵਰਤ ਗਈ ਆ ਬਿਕ੍ਰਮਾਜੀਤ ਉਤੇ ਉਹਦੇ ਹੱਥ ਤੇ ਪੈਰ ਵਢਾਂਵਦੀ ਏ
ਈਸਾ ਮੂਸਾ ਕੀਤੇ ਸਾਰੇ ਤੰਗ ਹੋਣੀ ਅੱਗ ਵਿਚ ਖਲੀਲ ਮਟਾਂਵਦੀ ਏ
ਦੋਵੇਂ ਹਸਨ ਹੁਸੈਨ ਇਮਾਮਜ਼ਾਦੇ ਆਪੋ ਵਿਚ ਹੀ ਚੁਕ ਲੜਾਂਵਦੀ ਏ
ਹੋਣੀ ਸ਼ਮਸ਼ ਤਬਰੇਜ ਦੀ ਖਲ ਲਾਹੀ ਤੇ ਮਨਸੂਰ ਨੂੰ ਸੂਲੀ ਚੜ੍ਹਾਂਵਦੀ ਏ
ਵਲੀ ਪੀਰ ਫਕੀਰ ਪੈਗੰਬਰਾਂ ਤੇ ਬੇਲਿਹਾਜ ਹੋ ਹੱਥ ਉਠਾਂਵਦੀ ਏ
ਕੌਣ ਕੌਣ ਗਿਣਾਂ ਅੰਤ ਨਹੀਂ ਆਵੇ ਭਾਵੀ ਸਭ ਨੂੰ ਪਕੜ ਦਬਾਂਵਦੀ ਏ

ਏਸ ਸ਼ਾਹ ਫਕੀਰਾਂ ਨੂੰ ਇਕ ਕੀਤਾ ਸ਼ਰਮ ਕਿਸੇ ਤੋਂ ਮੂਲ ਨ ਖਾਂਵਦੀ ਏ
ਛੇੜਾ ਛੇੜੀਆਂ ਰਖਦੀ ਨਿਤ ਭੈੜੀ ਕਿਤੇ ਸਾਜਦੀ ਤੇ ਕਿਤੇ ਢਾਂਹਵਦੀ ਏ
ਕਿਤੇ ਪਿਛਲੇ ਸਾਜ ਵਲੇਟ ਲੈਂਦੀ ਅਗੇ ਬਿਸਤਰੇ ਨਵੇਂ ਵਿਛਾਂਵਦੀ ਏ
ਬਾਦਸ਼ਾਹਾਂ ਨੂੰ ਕਰ ਫਕੀਰ ਦੇਂਦੀ ਸਿਰ ਫਕਰਾਂ ਛੱਤਰ ਝੁਲਾਂਵਦੀ ਏ
ਕਿਤੇ ਖਿੜੀ ਗੁਲਜਾਰ ਵੈਰਾਨ ਕਰਦੀ ਕਿਤੇ ਫੇਰ ਮੁਢੋਂ ਬਾਗ ਲਾਂਵਦੀ ਏ
ਕਿਤੇ ਸੁਣ ਕੇ ਸੋਹਿਲੇ ਖੁਸ਼ੀ ਹੁੰਦੀ ਕਿਤੇ ਡੂੰਘੜੇ ਵੈਣ ਪਵਾਂਵਦੀ ਏ
ਕਿਤੇ ਮਾਂਗ ਸੰਧੂਰ ਸ਼ਿੰਗਾਰ ਲਾਂਦੀ ਕਿਤੇ ਸੋਗ ਦੇ ਸਾਜ ਸਜਾਵਦੀ ਏ
ਕਿਤੇ ਇਕ ਤੋਂ ਲੈ ਕੇ ਲੱਖ ਕਰਦੀ ਕਿਤੇ ਮੁਢ ਤੋਂ ਜੜਾਂ ਪਟਾਂਵਦੀ ਏ
ਸੁਲੇਮਾਨ ਜਿਹੇ ਸੁਟ ਤਖਤ ਉਤੋਂ ਭਠਿਆਰੀ ਦਾ ਭਠ ਝੁਕਾਂਵਦੀ ਏ
ਦਾਰਾ ਸ਼ਾਹ ਸਕੰਦਰ ਗਰਕ ਕੀਤੇ ਯੂਸਫ ਜਿਹਾਂ ਨੂੰ ਹਟ ਵਿਕਾਂਵਦੀ ਏ
ਗੋਪੀ ਚੰਦ ਤੇ ਭਰਥਰੀ ਕਰ ਜੋਗੀ ਘਰ ਘਰ ਤੋਂ ਭੀਖ ਮੰਗਾਂਵਦੀ ਏ
ਕਿਤੇ ਸੋਗੀਆਂ ਭੈੜਿਆਂ ਰੋਗੀਆਂ ਨੂੰ ਨਿਤ ਰੋਂਦਿਆਂ ਝਟ ਹਸਾਂਵਦੀ ਏ
ਕਿਤੇ ਹਸਦਯਾਂ ਵਸਦਯਾਂ ਰਸਦਯਾਂ ਨੂੰ ਆ ਕੇ ਪੱਲ ਦੇ ਵਿਚ ਰੁਆਂਵਦੀ ਏ
ਸੌਣ ਫੁਲਾਂ ਦੀ ਸੇਜ ਤੇ ਰਾਣੀਆਂ ਜੋ ਕਢ ਸਤਰ ਥੀਂ ਗੋਹੇ ਚੁਗਾਂਵਦੀ ਏ
ਵਖਤ ਪਾ ਕੇ ਰਾਜਿਆਂ ਰਾਣਿਆਂ ਨੂੰ ਸਿਰ ਟੋਕਰੀ ਘਾਹ ਖੁਤ੍ਰਾਂਵਦੀ ਏ
ਕਿਤੇ ਪਟਦੀ ਤੇ ਕਿਤੇ ਲਾਂਵਦੀ ਏ ਕਿਤੇ ਰੋੜਦੀ ਕਿਤੇ ਤਰਾਂਵਦੀ ਏ
ਭਾਵੀ ਰੱਬ ਦੀ ਵੇਖ ਕਰਤਾਰ ਸਿੰਘਾ ਉਤੇ ਬੰਦੇ ਦੇ ਕਿਸ ਤਰ੍ਹਾਂ ਆਂਵਦੀ ਏ

### ਮਾਤਾ ਸੁੰਦਰੀ ਜੀ ਦਾ ਖਤ ਪੜ੍ਹ ਕੇ ਬੰਦੇ ਨੇ ਗੁਸਾ ਕਰਨਾ

ਖਤ ਮਾਤਾ ਦਾ ਸਿਖ ਨੇ ਜਾ ਦਿਤਾ ਹੱਥ ਜੋੜ ਕਰਕੇ ਨਿਮਸ਼ਕਾਰ ਬੇਲੀ
ਬੰਦੇ ਝਟ ਪੜ੍ਹਾ ਮਜ਼ਮੂਨ ਸੁਣਿਆ ਚਿਹਰਾ ਹੋ ਗਿਆ ਵਾਂਗ ਅੰਗਯਾਰ ਬੇਲੀ
ਹੋਣੀ ਆਨ ਕੇ ਬੁਧ ਨੂੰ ਫੇਰ ਗਈ ਰਹੀ ਕੁਝ ਨ ਸੁਧ ਵਿਚਾਰ ਬੇਲੀ
ਅੱਖਾਂ ਲਾਲ ਹੋਈਆਂ ਚਿਹਰੇ ਵਟ ਪਏ ਬੰਦਾ ਬੋਲਿਆ ਵਿਚ ਦਰਬਾਰ ਬੇਲੀ
ਗਿਚੀ ਪਿਛੇ ਹੈ ਮੱਤ ਜ਼ਨਾਨੀਆਂ ਦੀ ਲੱਥੀ ਚੜੀ ਦੀ ਕੋਈ ਨ ਸਾਰ ਬੇਲੀ
ਖਾਣਾ ਪਹਿਨਣਾ ਭੋਗ ਬਿਲਾਸ ਕਰਨਾ ਰੋਣਾ ਰੁਸਨਾ ਨਾਰ ਦੀ ਕਾਰ ਬੇਲੀ
ਖਤ ਲਿਖ ਦਿਤਾ ਝਟ ਵਲ ਮੇਰੇ ਦਿਲੋਂ ਮਾਨ ਗੁਰਿਆਈ ਦੀ ਧਾਰ ਬੇਲੀ

ਜਿਵੇਂ ਮੁਲ ਮੈਂ ਕਿਸੇ ਦਾ ਲਿਆ ਹੋਯਾ ਮੂੰਹੋਂ ਬਕਣ ਲਗਾ ਇਕੋ ਵਾਰ ਬੇਲੀ
ਮਾਈ ਜਾਣਦੀ ਕੀ ਛਲ ਤੁਰਕ ਦੇ ਨੂੰ ਭੋਲੀਭਾਲੀ ਵਿਚਾਰੜੀ ਨਾਰ ਬੇਲੀ
ਕਰ ਮਾਤਾ ਮਾਤਾ ਮੱਤ ਮਾਰ ਲਈ ਤੁਰਕ ਬੜੇ ਦਾਈ ਬੁਰਯਾਰ ਬੇਲੀ
ਹੋਰ ਕਈ ਗਲਾਂ ਗੁਸੇ ਨਾਲ ਕਹੀਆਂ ਇਥੇ ਲਿਖਨਾ ਨਹੀਂ ਦਰਕਾਰ ਬੇਲੀ
ਏਹ ਬੋਲੀਆਂ ਸੁਣ ਕਰਤਾਰ ਸਿੰਘਾ ਦਿਲ ਸਿੰਘਾਂ ਦੇ ਰਹੇ ਜੋਸ਼ ਮਾਰ ਬੇਲੀ

ਬੰਦੇ ਨੇ ਮਾਤਾ ਸੁੰਦਰੀ ਜੀ ਨੂੰ ਜਵਾਬ ਦੇਣਾ

ਬੰਦੇ ਮੋੜ ਕੇ ਖਤ ਦਾ ਜਵਾਬ ਦਿਤਾ ਸੁਣੀਂ ਗੱਲ ਤੂੰ ਲਾ ਕੇ ਧਿਆਨ ਮਾਈ
ਤੂੰ ਸੋਚ ਵਿਚਾਰ ਨਹੀਂ ਕੁਝ ਕੀਤੀ ਨਹੀਂ ਢੂੰਡਿਆ ਨਫਾ ਨੁਕਸਾਨ ਮਾਈ
ਬੁਰਾ ਕੰਮ ਕੀਤਾ ਮੇਰੇ ਵਲ ਐਵੇਂ ਖੱਤ ਲਿਖਯਾ ਹੈ ਅੰਵਾਨ ਮਾਈ
ਮੁੜ ਲਿਖਣਾ ਕਦੇ ਨ ਵਲ ਮੇਰੇ ਕਹਿਣ ਲੱਖ ਵਾਰੀ ਮੁਸਲਮਾਨ ਮਾਈ
ਮੇਰੇ ਉਤੇ ਕੀ ਤੁਸਾਂ ਦਾ ਹੈ ਦਾਹਵਾ ਕਰੀਂ ਨ ਗੁਰਿਆਈ ਦਾ ਮਾਨ ਮਾਈ
ਕਦੋਂ ਮੈਂ ਸਾਂ ਤੁਸਾਂ ਦਾ ਸਿਖ ਬਣਿਆ ਲਗੀ ਸਿਖ ਸਿਖ ਕਰ ਬੁਲਾਨ ਮਾਈ
ਨਹੀਂ ਸਿਖ ਮੈਂ ਗੁਰੂ ਗੋਬਿੰਦ ਸਿੰਘ ਦਾ ਇਹੋ ਸੱਚ ਦੀ ਗਲ ਤੂੰ ਜਾਨ ਮਾਈ
ਮਿਲੇ ਠੀਕ ਸਨ ਵਿਚ ਨਦੇੜ ਮੈਨੂੰ ਜ਼ਰਾ ਹੋਈ ਸੀ ਜਾਨ ਪਛਾਨ ਮਾਈ
ਇਕ ਦਿਨ ਆਕੇ ਮੇਰੇ ਵਿਚ ਡੇਰੇ ਓਹਨਾਂ ਪਾਯਾ ਸੀ ਏਹ ਫੁਰਮਾਨ ਮਾਈ
ਸਾਡੇ ਪੁੱਤਰਾਂ ਦੇ ਸਾਨੂੰ ਵੈਰ ਲੈ ਦੇ ਸਾਡੇ ਸਿਰ ਤੂੰ ਕਰ ਅਹਿਸਾਨ ਮਾਈ
ਮੇਰੇ ਦਿਲ ਦਲੀਲ ਚਿਰੋਕਣੀ ਸੀ ਵੇਖਾਂ ਚਲ ਪੰਜਾਬ ਦੀ ਸ਼ਾਨ ਮਾਈ
ਨਾਲ ਉਹਨਾਂ ਵੀ ਆਖਿਆ ਬਹੁਤ ਵਾਰੀ ਮੈਂ ਛਡ ਆਇਆ ਹਿੰਦੋਸਤਾਨ ਮਾਈ
ਹੁਣ ਤਕ ਮੈਂ ਤੁਸਾਂ ਦੇ ਕੰਮ ਕੀਤੇ ਵੈਰੀ ਚੁਣ ਮਾਰ ਵਡੇ ਖਾਨ ਮਾਈ
ਵੈਰ ਵੈਰੀਆਂ ਤੋਂ ਗਿਣ ਗਿਣ ਲਏ, ਲਾਹੇ ਮਾਰ ਕੇ ਤੁਰਕ ਦੇ ਘਾਨ ਮਾਈ
ਹੁਣ ਕਰਾਂਗਾ ਜੋ ਮੇਰੇ ਮਨ ਆਏ ਏਸ ਗੱਲ ਦਾ ਸਮਝ ਬਿਆਨ ਮਾਈ
ਤੁਸੀਂ ਸਿੰਘ ਮੈਂ ਵੈਸ਼ਨੋਂ ਸਾਧ ਹਾਂ ਜੀ ਮੈਨੂੰ ਜਾਣਦਾ ਕੁਲ ਜਹਾਨ ਮਾਈ
ਮੇਰੀ ਗਲ ਦੇ ਵਿਚ ਨ ਦਖਲ ਦੇਣਾ ਸੋਚੋ ਹੋ ਕੇ ਚਤਰ ਸੁਜਾਨ ਮਾਈ
ਕੌਣ ਕਿਸੇ ਦੇ ਆਖਿਆ ਛਡ ਦੇਂਦਾ ਦੇਸ ਜਿਤ ਕਰ ਜੰਗ ਮੈਦਾਨ ਮਾਈ
ਮੈਨੂੰ ਕੌਣ ਜਾਗੀਰ ਹੈ ਦੇਣ ਵਾਲਾ ਮੈਂ ਲਿਆ ਪੰਜਾਬ ਲਾ ਤਾਨ ਮਾਈ

ਨਾਲ ਤੇਗ ਦੇ ਲਾਂਗਾ ਖੋ ਦਿਲੀ ਨਠ ਜਾਣਗੇ ਮੁਗਲ ਪਠਾਨ ਮਾਈ
ਦਿਤੀ ਕਿਸੇ ਦੀ ਲਾਂ ਜਗੀਰ ਨਾਹੀਂ ਮੰਨਾਂ ਕਿਸੇ ਦੀ ਸਿਰ ਨ ਆਨ ਮਾਈ
ਤੁਸਾਂ ਸਣੇ ਕੀ ਜਾਣਦਾ ਬਾਦਸ਼ਾਹ ਨੂੰ ਦਾਬੇ ਮਾਰ ਨ ਪਏ ਡਰਾਨ ਮਾਈ
ਤੈਨੂੰ ਪਤਾ ਕੀ ਇਹਨਾਂ ਦੇ ਛਲਾਂ ਦਾ ਏ ਝੂਠ ਕਹਿਣ ਮੂੰਹੋਂ ਬੇਈਮਾਨ ਮਾਈ
ਕਦੇ ਖਾ ਵਿਸਾਹ ਨ ਮੁਸਲਿਆਂ ਦਾ ਸੌਂਹਾਂ ਖਾਣ ਪਏ ਚੁਕ ਕੁਰਾਨ ਮਾਈ
ਪੱਤਰ ਹੋਣ ਕੂਲੇ ਖਾ ਜਾਣ ਗਿੱਦੜ ਮੈਨੂੰ ਦੇ ਕੇ ਲੋਭ ਫਸਾਨ ਮਾਈ
ਏਹ ਜਾਣਦੇ ਨੇ ਸਾਧ ਹੈ ਭੋਲਾ ਲੱਡੂ ਬਾਲਕਾਂ ਵਾਂਗ ਦਿਖਾਨ ਮਾਈ
ਜੜ੍ਹ ਪੁਟਾਂਗਾ ਇਹਨਾਂ ਦੀ ਫੜ ਮੁਢੋਂ ਦਿਲੀ ਕਰ ਲਾਹੌਰ ਵੈਰਾਨ ਮਾਈ
ਸ਼ਾਹੀ ਲਾਂਗਾ ਜ਼ੋਰ ਤਲਵਾਰ ਦੇ ਮੈਂ ਭਜ ਜਾਣਗੇ ਲੈ ਕੇ ਜਾਨ ਮਾਈ
ਮੈਨੂੰ ਚਾਹੁੰਦੇ ਨੇ ਤੁਰਕ ਵਸ ਕਰਨਾ ਨਾਲੇ ਆਪਣੀ ਈਨ ਮਨਾਨ ਮਾਈ
ਉਹ ਭੀ ਖੇਡਦੇ ਆਪਣੇ ਦਾਅ ਉਤੇ ਮੈਂ ਹੀ ਨਹੀਂ ਹਾਂ ਬਾਲ ਨਦਾਨ ਮਾਈ
ਹੋਰ ਕਈ ਗਲਾਂ ਲਿਖ ਘਲੀਓ ਸੂ ਗਈ ਸੁਣ ਕੇ ਹੋ ਹੈਰਾਨ ਮਾਈ
ਭਾਵੀ ਟਲੇ ਨ ਕਦੇ ਕਰਤਾਰ ਸਿੰਘਾ ਲੋਕ ਆਪਣੀ ਅਕਲ ਦੁੜਾਨ ਮਾਈ

### ਮਾਤਾ ਸੁੰਦਰੀ ਜੀ ਨੇ ਖਤ ਦੇਖ ਕੇ ਬੰਦੇ ਨੂੰ ਸਰਾਪ ਦੇਣਾ

ਬੰਦੇ ਮੋੜ ਜਵਾਬ ਜੋ ਲਿਖ ਦਿਤਾ ਸਿਖ ਲੈ ਪੁਜਾ ਮਾਤਾ ਪਾਸ ਭਾਈ
ਸਾਹਿਬ ਚੰਦ ਨੇ ਵਾਚ ਸੁਣਾ ਦਿਤਾ ਵਖੋ ਵਖਰਾ ਨਾਲ ਕਿਆਸ ਭਾਈ
ਰੋਹ ਮਾਤਾ ਨੂੰ ਸੁਣਦਯਾਂ ਸਾਰ ਚੜ੍ਹਿਆ ਹੋਯਾ ਚੇਹਰੇ ਦਾ ਲਾਲ ਪ੍ਰਕਾਸ਼ ਭਾਈ
ਵਿਚ ਗੁਸੇ ਦੇ ਆਣ ਸਰਾਪ ਦਿਤਾ ਤੇਰਾ ਝਬ ਹੋਵੇ ਹੁਣ ਨਾਸ ਭਾਈ
ਸਾਡਾ ਹੁਕਮ ਅਦੂਲ ਤੂੰ ਕਰ ਦਿਤਾ ਪਵੇ ਗਲ ਤੇਰੇ ਜਮ ਫਾਸ ਭਾਈ
ਕੀਤੀ ਗੁਰਾਂ ਦੀ ਤੂੰ ਨਿਆਦਰੀ ਏ ਤੁਰਕਾਂ ਹੱਥ ਤੇਰੇ ਜਾਨ ਸਾਸ ਭਾਈ
ਕਰਾਮਾਤ ਤੇਰੀ ਸਭੋ ਦੂਰ ਹੋਵੇ, ਹੋਵੇਂ ਕੰਗਲਾ ਤੂੰ ਬਿਨਾਂ ਰਾਸ ਭਾਈ
ਗੁਰ ਛਡ ਕੇ ਤੂੰ ਬੇ-ਗੁਰਾ ਹੋਇਉਂ ਤੇਰਾ ਵਿਚ ਨਰਕਾਂ ਹੋਵੇ ਵਾਸ ਭਾਈ
ਜਰੀ ਗਈ ਨ ਵਸਤ ਅਜਰ ਤੈਥੋਂ ਤਾਈਏਂ ਕਰਨ ਲਗੋਂ ਬਕਵਾਸ ਭਾਈ
ਨਿਤ ਸਿਰ ਹੰਕਾਰ ਦਾ ਹੈ ਨੀਵਾਂ ਤੇਰਾ ਕੁਤੇ ਭੀ ਖਾਣ ਨ ਮਾਸ ਭਾਈ
ਜਾਹ ਮਰੇਂ ਤੂੰ ਪਾਪੀਆ ਦੁਖ ਪਾ ਕੇ ਹਥੀਂ ਮੁਸਲਮਾਨਾਂ ਪਾ ਤ੍ਰਾਸ ਭਾਈ

ਤੇਰਾ ਨਾਮ ਨਿਸ਼ਾਨ ਜਹਾਨ ਉਤੋਂ ਜਾਏ ਰਹੇ ਨ ਧਰਮ ਅਕਾਸ਼ ਭਾਈ
ਓਸੇ ਵਕਤ ਮਾਤਾ ਖੱਤ ਭੇਜ ਦਿਤਾ ਉਹੋ ਬੰਦੇ ਵਾਲਾ ਸਾਹ ਪਾਸ ਭਾਈ
ਮਾਤਾ ਹੈ ਬੇਦੋਸ਼ ਕਰਤਾਰ ਸਿੰਘਾ ਬਾਦਸ਼ਾਹ ਗਿਆ ਜਾਣ ਖਾਸ ਭਾਈ

ਮਾਤਾ ਨੇ ਪੰਥ ਵਲ ਖੱਤ ਲਿਖਣਾ ਕਿ ਕੋਈ ਸਿੰਘ ਅਜ ਤੋਂ ਬੰਦੇ ਦੇ ਨਾਲ ਨ ਰਹੇ

ਮਾਤਾ ਪੰਥ ਨੂੰ ਲਿਖਯਾ ਖਤ ਬਹਿਕੇ ਵੇਖੋ ਗਿਆ ਵੇਲਾ ਹੱਥ ਆਵਨਾ ਨਹੀਂ
ਮੈਂ ਖਾਲਸਾ ਜੀ ਮਾਤਾ ਤੁਸਾਂ ਦੀ ਹਾਂ ਮੇਰਾ ਲਿਖਯਾ ਕਿਸੇ ਪ੍ਰਤਾਵਨਾ ਨਹੀਂ
ਮੇਰੀ ਕੀਤੀ ਨਿਆਦ੍ਰੀ ਹੈ ਬੰਦੇ ਇਹਨੂੰ ਕਿਸੇ ਨੇ ਹੁਣ ਮੂੰਹ ਲਾਵਨਾ ਨਹੀਂ
ਸਤਿਗੁਰਾਂ ਦਾ ਏਸ ਅਪਮਾਨ ਕੀਤਾ ਇਹਨੂੰ ਕਿਸੇ ਨੇ ਸੀਸ ਨਿਵਾਵਨਾ ਨਹੀਂ
ਸਿਖੀ ਛਡ ਨਿਗੁਰਾ ਹੀ ਗਿਆ ਪਾਪੀ ਇਹਨੂੰ ਨਰਕ ਭੀ ਮੂੰਹ ਦਖਾਵਨਾ ਨਹੀਂ
ਜਿਹੜਾ ਸਿਖ ਹੈ ਗੁਰੂ ਦਸਮੇਸ਼ ਜੀ ਦਾ ਉਸ ਬੰਦੇ ਦਾ ਸੰਗ ਰਖਾਵਨਾ ਨਹੀਂ
ਸਿਖ ਹੈ ਜੋ ਬੰਦੇ ਨੂੰ ਗੁਰੂ ਮੰਨੇ ਉਹਨੂੰ ਗਰਭ ਵਿਚੋਂ ਵਾਰ ਆਵਨਾ ਨਹੀਂ
ਉਹਦਾ ਮੂੰਹ ਕਾਲਾ ਦੋ ਜਹਾਨ ਹੋਵੇ ਜਮਰਾਜ ਤੋਂ ਕਿਸੇ ਛੁਡਾਵਨਾ ਨਹੀਂ
ਬਈਮਾਨ ਗੁਮਾਨ ਦੇ ਨਾਲ ਹੋਇਆ ਸੁਧ ਰਹੀ ਇਹਦੀ ਦਿਲੋਂ ਭਾਵਨਾ ਨਹੀਂ
ਭੁਲ ਗਿਆ ਏ ਮੂੰਹੋਂ ਇਕਰਾਰ ਕੀਤੇ ਗੁਰਾਂ ਕਹਿਆ ਸੀ ਪੰਥ ਰਚਾਵਨਾ ਨਹੀਂ
ਪੰਥ ਲਿਆ ਰਚਾ ਕੁਮਤੀ ਹੋਯਾ ਉਹਨਾਂ ਕਹਿਆ ਸੀ ਗੁਰੂ ਸਦਾਵਨਾ ਨਹੀਂ
ਗੁਰੂ ਬਣ ਬੈਠਾ ਆਪੇ ਯਾਰ੍ਹਵਾਂ ਇਹ ਤੁਸਾਂ ਭੁਲਕੇ ਗੁਰੂ ਬੁਲਾਵਨਾ ਨਹੀਂ
ਕੁਤੇ ਵਾਂਗ ਮਸੀਤ ਦੇ ਵਿਚ ਮੂਤੇ ਆਈ ਮੌਤ ਹੁਣ ਕਿਸੇ ਛੁਡਾਵਨਾ ਨਹੀਂ
ਮਾਤਾ ਲਿਖਯਾ ਖੱਤ ਕਰਤਾਰ ਸਿੰਘਾ ਨਫਾ ਦੋਹਾਂ ਧਿਰਾਂ ਕੁਝ ਪਾਵਨਾ ਨਹੀਂ

ਪੰਥ ਨੇ ਮਾਤਾ ਵਲ ਖੱਤ ਲਿਖਣਾ

ਖੱਤ ਪੜ੍ਹ ਕੇ ਪੰਥ ਕਬੂਲ ਕੀਤਾ ਧੰਨ ਸਿਖ ਤੇ ਧਨ ਕਮਾਈਏ ਜੀ
ਮਾਤਾ ਲਿਖਯਾ ਸਭ ਮਨਜ਼ੂਰ ਸਾਨੂੰ ਤੇਰਾ ਕਹਿਆ ਨ ਕਦੇ ਪ੍ਰਤਾਈਏ ਜੀ
ਅਸਾਂ ਅਜ ਤੋਂ ਬੰਦੇ ਨੂੰ ਛਡ ਦਿਤਾ ਹੁਣ ਕਦੇ ਨ ਫਤੇ ਬੁਲਾਈਏ ਜੀ
ਨਿਤ ਮੰਨਣਾ ਤੁਸਾਂ ਦਾ ਆਖਿਆ ਏ ਜਿਹਨੂੰ ਕਹੋ ਸੋ ਸੀਸ ਨਿਵਾਈਏ ਜੀ
ਸਿਖ ਬਣੇ ਜਦੋਂ ਸਿਰ ਵੇਚ ਚੁਕੇ ਕੌਣ ਕਰੇ ਹੁਣ ਚੂੰ ਚਰਾਈਏ ਜੀ
ਸਾਡੀ ਨੱਥ ਹੈ ਤੁਸਾਂ ਦੇ ਹਥ ਮਾਤਾ ਜਿਧਰ ਜੀ ਕਰੇ ਚਾ ਭਵਾਈਏ ਜੀ

ਆਖੇ ਗੁਰਾਂ ਦੇ ਲਗੇ ਸਾਂ ਮਗਰ ਬੰਦੇ ਸਾਡੀ ਉਸ ਨੂੰ ਬਾਂਹ ਫੜਾਈਏ ਜੀ
ਤੁਸਾਂ ਆਖਯਾ ਤੇ ਹੁਣ ਛਡ ਦੇਂਦੇ ਸਾਨੂੰ ਆਗਯਾ ਮੰਨਣੀ ਆਈਏ ਜੀ
ਏਸ ਬੇੜੇ ਦੇ ਹੋ ਮਲਾਹ ਤੁਸੀਂ ਚਾਹੇ ਡੋਬੀਏ ਚਾਹੇ ਤਰਾਈਏ ਜੀ
ਸਿਖ ਹੋ ਕਿਹੜਾ ਮੂੰਹੋਂ ਨਾਂਹ ਕਰੇ ਮੰਨੇ ਖਾਲਸਾ ਜਿਵੇਂ ਫੁਰਮਾਈਏ ਜੀ
ਬੰਦੇ ਬਾਝ ਸਾਨੂੰ ਹੁਣ ਦਸ ਮਾਤਾ ਆਗੂ ਪੰਥ ਦਾ ਕਿਹਨੂੰ ਬਨਾਈਏ ਜੀ
ਜੰਵਾਂ ਲਾੜਿਆਂ ਬਾਝ ਨ ਸੋਂਹਦੀਆਂ ਨੇ ਅਗੇ ਕਿਸਦੇ ਫਤੇ ਗਜਾਈਏ ਜੀ
ਲੁਟ ਮਾਰ ਦੇ ਬਾਝ ਨ ਝਟ ਲੰਘੇ ਵੇਹਲੇ ਬੈਠ ਅਸੀਂ ਕਿਥੋਂ ਖਾਈਏ ਜੀ
ਨਹੀਂ ਮੁਲਕ ਜਾਗੀਰ ਕੋਈ ਪਾਸ ਸਾਡੇ ਜਿਹਦੇ ਆਸਰੇ ਝਟ ਲੰਘਾਈਏ ਜੀ
ਮਾਈ ਦੰਗਾ ਫਸਾਦ ਜੇ ਛਡ ਬੈਠੇ ਭੁਲ ਜਾਏਗੀ ਕਰਨ ਲੜਾਈਏ ਜੀ
ਕਠੇ ਹੋ ਜਾਂਗੇ ਅਸੀਂ ਸੁਖਿਆਰੇ ਯਾਂ ਤੇ ਫਸ ਜਾਂਗੇ ਵਿਚ ਫਾਹੀਏ ਜੀ
ਮੁਢੋਂ ਕਿਸੇ ਦੀ ਜਾਤ ਮਲੂਕ ਨਾਹੀਂ ਹੈ ਰਹਿਤ ਮਲੂਕ ਦਾ ਨਾਈਏ ਜੀ
ਕੰਮੀ ਪਏ ਨ ਰਹਾਂਗੇ ਲੜਨ ਜੋਗੇ ਵੈਰੀ ਦੇਣਗੇ ਕਰ ਸਫਾਈਏ ਜੀ
ਫਿਰ ਰਾਜ ਸਾਡਾ ਕਦੋਂ ਹੋਣ ਲਗਾ ਮੰਗੀ ਕਿਸ ਦੇਣੀ ਬਾਦਸ਼ਾਹੀਏ ਜੀ
ਸਾਰਾ ਲਿਖ ਕੇ ਹਾਲ ਕਰਤਾਰ ਸਿੰਘਾ ਚਿਠੀ ਪੰਥ ਨੇ ਪਿਛਾਂ ਪੁਚਾਈਏ ਜੀ

### ਮਾਤਾ ਨੇ ਪੰਥ ਨੂੰ ਦੂਸਰਾ ਖੱਤ ਲਿਖਣਾ

ਖਤ ਲਿਖਿਆ ਪੰਥ ਨੂੰ ਫੇਰ ਮਾਤਾ ਤੁਸਾਂ ਰਤੀ ਨ ਦਿਲ ਡੁਲਾਵਨਾ ਏਂ
ਛੱਡ ਗੁਰ ਸਿਖੀ ਗਿਆ ਹੋ ਗੰਦਾ ਸੀਸ ਬੰਦੇ ਨੂੰ ਨਹੀਂ ਨਿਵਾਵਨਾ ਏਂ
ਅੰਗ ਸੰਗ ਸਦਾ ਗੁਰੂ ਤੁਸਾਂ ਦੇ ਹੈ ਵਧ ਘਾਟ ਥੀਂ ਜਿਸ ਬਚਾਵਨਾ ਏਂ
ਗੁਰੂ ਗ੍ਰੰਥ ਹੈ ਤੁਸਾਂ ਦਾ ਅਗਵਾ ਜਿਸ ਭਵਜਲੋਂ ਪਾਰ ਲੰਘਾਵਨਾ ਏਂ
ਪਿਛਾ ਗਊ ਦਾ ਤੇ ਅੱਗਾ ਸ਼ੇਰ ਵਾਲਾ ਲੁਟ ਵੈਰੀਆਂ ਨੂੰ ਨਿਤ ਖਾਵਨਾ ਏਂ
ਬੀਰ ਰਸ ਦੇ ਵਿਚ ਹੀ ਮਸਤ ਰਹਿਣਾ ਪੈਰ ਜੰਗ ਤੋਂ ਨਹੀਂ ਹਟਾਵਨਾ ਏਂ
ਦਸਮੇਸ਼ ਦੇ ਰਿਹੋ ਸਪੁਤਰ ਬਣੇ ਉਹਦੇ ਨਾਮ ਨੂੰ ਦਾਗ ਨ ਲਾਵਨਾ ਏਂ
ਦਿਤਾ ਵਾਰ ਸਰਬੰਸ ਹੈ ਤੁਸਾਂ ਉਤੋਂ ਦਿਲੋਂ ਨਹੀਂ ਉਪਕਾਰ ਭੁਲਾਵਨਾ ਏਂ
ਵਡਾ ਮਾਨ ਹੈ ਅਸਾਂ ਦਾ ਤੁਸਾਂ ਉਤੇ ਗੋਦੀ ਪੰਥ ਨੂੰ ਅਸਾਂ ਖਿਡਾਵਨਾ ਏਂ
ਵਾਂਗ ਚੰਦ ਦੇ ਹਰ ਪ੍ਰਕਾਸ਼ ਸਾਰੇ ਝੰਡਾ ਜਗ ਦੇ ਵਿਚ ਝੁਲਾਵਨਾ ਏਂ

ਮਾਰ ਵੈਰੀਆਂ ਦੂਤੀਆਂ ਦੁਸ਼ਮਣਾਂ ਨੂੰ ਸਿਰ ਪੰਥ ਦੇ ਛੱਤ੍ਰ ਝੁਲਾਵਨਾ ਏਂ
ਦੇਗ ਤੇਗ ਮੀਰੀ ਪੀਰੀ ਹੱਥ ਦੇ ਕੇ ਹਨੇ ਹਨੇ ਹੀ ਰਾਜ ਕਰਾਵਨਾ ਏਂ
ਲੈ ਕੇ ਪੂਰਬੋਂ ਪਛਮੋਂ ਸਭ ਉਤੇ ਪੰਥ ਖਾਲਸੇ ਦਾ ਧਮਾਂ ਛਾਵਨਾ ਏਂ
ਜਮਨਾ ਅਟਕ ਦੇ ਵਿਚਲਾ ਦੇਸ ਸਾਰਾ ਏਥੇ ਸਿੰਘਾਂ ਨੇ ਹੁਕਮ ਚਲਾਵਨਾ ਏਂ
ਕਰਾਮਾਤ ਖੋਹ ਬੰਦੇ ਤੋਂ ਲਈ ਸਾਰੀ ਫੋਕਾ ਏਸ ਨੇ ਸੰਖ ਵਜਾਵਨਾ ਏਂ
ਦੇਸ ਵਿਚ ਪੰਜਾਬ ਸੁਤੰਤ੍ਰ ਹੋ ਕੇ ਅਸਾਂ ਸਿੰਘਾਂ ਦਾ ਰਾਜ ਭੁਗਾਵਨਾ ਏਂ
ਚਾਲੀ ਬਰਸ ਰਹੇ ਔਖੇ ਫੇਰ ਪਿਛੋਂ ਝਟ ਪੰਥ ਦਾ ਰਾਜ ਹੋ ਜਾਵਨਾ ਏਂ
ਬਹੁਤ ਚਿਰ ਤੋੜੀ ਚੜ੍ਹੀ ਕਲਾ ਰਹਿਗੀ ਅਗੋਂ ਕਿਸੇ ਨ ਹੱਥ ਉਠਾਵਨਾ ਏਂ
ਪਾਟੋ ਧਾੜ ਹੋ ਜਾਇਗਾ ਖਾਲਸਾ ਜਾਂ ਧਾਨ ਪੂਜਾ ਦੇ ਨੂੰ ਜਦੋਂ ਖਾਵਨਾ ਏਂ
ਬਸ ਤੇਜ ਹੋ ਜਾਇਗਾ ਨਾਸ ਸਾਰਾ ਗੋਰ ਮੁਖ ਤੋਂ ਰਾਜ ਖੁਹਾਵਨਾ ਏਂ
ਖੀਸਾ ਅਸਾਂ ਦੇ ਤੇ ਹੱਥ ਤੁਸਾਂ ਦਾ ਏ ਖਰਚ ਕਰੋ ਜਿੰਨਾ ਮਨ ਭਾਵਨਾ ਏਂ
ਸਾਯਾ ਗੁਰਾਂ ਦਾ ਰਹੇ ਹਮੇਸ਼ ਸਿਰ ਤੇ ਨਿਤ ਵਾਹਿਗੁਰੂ ਨਾਮ ਧਿਆਵਨਾ ਏਂ
ਨਾ ਤੁਸਾਂ ਨੂੰ ਕਦੇ ਵੀ ਤੋਟ ਆਵੇ, ਪੱਲਾ ਕਿਸੇ ਦੇ ਅਗੇ ਨਾ ਡਾਹਵਨਾ ਏਂ
ਹੁਣ ਦੇ ਕੇ ਸਿਰ ਕਰਤਾਰ ਸਿੰਘਾ ਬੇੜਾ ਤੁਰਕਾਂ ਦਾ ਭਰ ਰੁੜ੍ਹਾਵਨਾ ਏਂ

### ਸਿੰਘਾਂ ਨੇ ਵੈਸਾਖੀ ਦੇ ਮੇਲੇ ਅੰਮ੍ਰਿਤਸਰ ਆਉਣਾ ਤੇ ਬੰਦੇ ਨਾਲ ਝਗੜਾ ਕਰਨਾ

ਮਾਤਾ ਪੰਥ ਦੇ ਵਿਚ ਦੁਫੇੜ ਪਾਯਾ ਵਰਤੀ ਆਣ ਕੇ ਰੱਬ ਰਜ਼ਾ ਬੇਲੀ
ਤਤ ਖਾਲਸਾ ਮਾਤਾ ਦਾ ਮੰਨ ਕਹਯਾ ਲਿਆ ਬੰਦੇ ਵਲੋਂ ਚਿੱਤ ਚਾ ਬੇਲੀ
ਓਸ ਦਿਨ ਤੋਂ ਬੰਦੇ ਨੂੰ ਛਡ ਦਿਤਾ ਕੋਈ ਤਕਦੇ ਸਨ ਪਏ ਦਾ ਬੇਲੀ
ਕਰੇ ਗੱਲ ਜੇ ਕੋਈ ਵਧੀਕ ਬੰਦਾ ਪਿਛਾ ਛਡੀਏ ਦੋਸ਼ ਚੜ੍ਹਾ ਬੇਲੀ
ਇਹੋ ਕਰਨ ਦਲੀਲ ਸਰਦਾਰ ਸਾਰੇ ਮੇਲਾ ਗਿਆ ਵੈਸਾਖੀ ਦਾ ਆ ਬੇਲੀ
ਕੂਚ ਕਰ ਕੇ ਪੰਥ ਗੁਰਦਾਸ ਪੁਰਿਓਂ ਸੁਧਾਸਰ ਗਿਆ ਝਟ ਆ ਬੇਲੀ
ਦੂਰੋਂ ਨੇੜਿਓਂ ਸੰਗਤਾਂ ਆ ਗਈਆਂ ਭਰ ਗਿਆ ਮੇਲਾ ਆ ਸੁਆ ਬੇਲੀ
ਬੰਦਾ ਵਿਚ ਦਰਬਾਰ ਦੇ ਜਾ ਬੈਠਾ ਵਿਚ ਹਰਮੰਦਰ ਦੇ ਗੱਦੀ ਲਾ ਬੇਲੀ
ਕਲਗੀ ਜਿਗਾ ਤੋੜਾ ਹਥਯਾਰ ਲਾ ਕੇ ਉਤੋਂ ਸਿਰ ਦੇ ਛੱਤ੍ਰ ਫਿਰਾ ਬੇਲੀ
ਸੀਸ ਆਪਣੇ ਚੌਰ ਕਰਾਣ ਲਗਾ ਖੂਬ ਜ਼ਰੀ ਜ਼ੇਵਰੀ ਚਮਕਾ ਬੇਲੀ

ਹੈਸੀ ਬਾਦਸ਼ਾਹ ਤੋਂ ਵਧ ਚੜਤ ਉਹਦੀ ਲਈਆਂ ਸੰਗਤਾਂ ਸਭ ਨਿਵਾ ਬੇਲੀ
ਨਵੇਂ ਸਿੰਘ ਬੰਦਈ ਬਣਾਈ ਜਾਵੇ ਪਾਹੁਲ ਚਰਨ ਦੀ ਦੇ ਪਿਲਾ ਬੇਲੀ
ਪਾਹੁਲ ਖੰਡੇ ਦੀ ਕਿਸੇ ਨੂੰ ਦੇ ਨਾਹੀਂ ਬੋਲੋ ਦਰਸ਼ਨੀ ਫਤੇ ਸਿਖਾ ਬੇਲੀ
ਗੁਰੂ ਯਾਰ੍ਹਵਾਂ ਬਣ ਕੇ ਬੈਠ ਗਿਆ ਨਾਲ ਮਾਨ ਦੇ ਚਰਨ ਪੁਜਾ ਬੇਲੀ
ਏਹ ਵੇਖ ਕੇ ਸਿੰਘਾਂ ਨੂੰ ਜੋਸ਼ ਆਇਆ ਕੀਤੀ ਸਭਨਾਂ ਰਲ ਸਲਾਹ ਬੇਲੀ
ਕਾਹਨ ਸਿੰਘ ਬਿਨੋਦ ਸਿੰਘ ਬਾਵਿਆਂ ਨੇ ਦਿਤਾ ਫੜਕੇ ਬਾਹੋਂ ਉਠਾ ਬੇਲੀ
ਪੈ ਗਿਆ ਰੌਲਾ ਵਿਚ ਜਨਤਾ ਦੇ ਮੇਲਾ ਚੌੜ ਹੋ ਗਿਆ ਸਫਾ ਬੇਲੀ
ਤਤ ਖਾਲਸੇ ਨੇ ਧੌਂਸਾ ਮਾਰ ਕਰਕੇ ਡੇਰਾ ਵਖਰਾ ਲਿਆ ਕਰਾ ਬੇਲੀ
ਦੀਪ ਸਿੰਘ ਨਥਾ ਸਿੰਘ ਚੜ੍ਹ ਉਤੇ ਕਹਿਆ ਪੰਥ ਨੂੰ ਏਹ ਸੁਨਾ ਬੇਲੀ
ਜਿਹੜਾ ਸਿੰਘ ਹੈ ਦਸਵੇਂ ਪਾਤਸ਼ਾਹ ਦਾ ਉਹ ਆ ਜਾਵੇ ਸਾਡੇ ਦਾ ਬੇਲੀ
ਬੇਮੁਖ ਹੋਇਆ ਬੰਦਾ ਗੁਰਾਂ ਵਲੋਂ ਇਹਦੇ ਮਾਨ ਗਿਆ ਦਿਲ ਛਾ ਬੇਲੀ
ਜਿਹੜਾ ਸਿਖ ਹੋ ਰਹੇਗਾ ਵਲ ਇਹਦੇ ਦੀਨ ਦੁਨੀ ਉਹ ਜਾਏ ਗਵਾ ਬੇਲੀ
ਸਾਡੀ ਮਾਤਾ ਦਾ ਏਸ ਅਪਮਾਨ ਕੀਤਾ ਕਾਲਾ ਦਾਗ ਸੂ ਲਿਆ ਲਵਾ ਬੇਲੀ
ਏਹ ਸੁਣ ਕੇ ਸੰਗਤਾਂ ਉਲਟ ਪਈਆਂ ਸਤਿ ਸ੍ਰੀ ਅਕਾਲ ਗਜਾ ਬੇਲੀ
ਫਤ੍ਹਾ ਸਿੰਘ, ਨਗਾਹੀਆ ਸਿੰਘ ਬੁਢਾ, ਬਾਘ ਸਿੰਘ ਕਲਾਲ ਸੁਨਾ ਬੇਲੀ
ਭੋਮਾ ਸਿੰਘ, ਹਰੀ ਸਿੰਘ, ਸਿੰਘ ਸੁਖਾ, ਮਿਲੇ ਪੰਥ ਨੂੰ ਜਫੀਆਂ ਪਾ ਬੇਲੀ
ਸਦਾ ਸਿੰਘ, ਦਰਬਾਰਾ ਸਿੰਘ, ਸਿੰਘ ਚੰਦਾ, ਤਾਰੂਕਿਆਂ ਦੇ ਇਹ ਸਦਾ ਬੇਲੀ
ਧਰਮ ਸਿੰਘ, ਪਰੇਮ ਸਿੰਘ, ਬੀਰ ਵਡੇ ਭਾਈ ਰੂਪਕਿਆਂ ਵਿਚੋਂ ਸੁਨਾ ਬੇਲੀ
ਤੇਜਾ ਸਿੰਘ, ਮਝੈਲ ਹਰੀ ਸਿੰਘ, ਹਸਾ ਜੀਉਣ ਸਿੰਘ ਰੰਧਾਵਾ ਰਲਾ ਬੇਲੀ
ਰਾਮ ਸਿੰਘ ਤਲੋਕ ਸਿੰਘ ਫੂਲਕਿਆਂ ਦੇ ਬੀਰ ਕੇਸਰਾ ਸਿੰਘ ਸੁਹਾ ਬੇਲੀ
ਤਤ ਖਾਲਸੇ ਵਲ ਇਹ ਹੋਏ ਸਾਰੇ ਆਈਆਂ ਸੰਗਤਾਂ ਹੁਮ ਹੁਮਾ ਬੇਲੀ
ਇਹ ਚੋਣਵੇਂ ਰਲ ਸਰਦਾਰ ਵਡੇ ਰਾਮਸਰ ਉਤੇ ਬੈਠੇ ਜਾ ਬੇਲੀ
ਰਾਮ ਸਿੰਘ ਚੰਪਾ ਸਿੰਘ, ਆਲੀਮਾਲੀ, ਬਾਘੜ ਸਿੰਘ ਜੋ ਬੁਰੀ ਬਲਾ ਬੇਲੀ
ਬਾਜ ਸਿੰਘ ਈਸ਼ਰ ਸਿੰਘ, ਮਾਨ ਹਰੀ ਇਹ ਹੋ ਗਏ ਬੰਦੇ ਦੇ ਦਾ ਬੇਲੀ
ਨਾਹਰ ਸਿੰਘ ਬੁਲਾਕਾ ਤੇ ਬਾਲ ਹਰੀ ਬੰਦੇ ਵਲ ਇਹ ਰਹੇ ਲਖਾ ਬੇਲੀ

ਇਹ ਵਖਰਾ ਲਾ ਦੀਵਾਨ ਬੈਠੇ ਗਈਆਂ ਸੰਗਤਾਂ ਸਭ ਘਬਰਾ ਬੇਲੀ
ਇਕ ਘਰ ਦੀਆਂ ਚੁਲ੍ਹਾਂ ਦੋ ਹੋਈਆਂ ਬੈਠੇ ਵਖਰੇ ਧੜੇ ਬਣਾ ਬੇਲੀ
ਵੈਰੀ ਜਾਨ ਦੇ ਹੋਏ ਕਰਤਾਰ ਸਿੰਘਾ ਹੋਣੀ ਖੇਡ ਦਿਤੀ ਫੇਰ ਪਾ ਬੇਲੀ

ਬੇ-ਇਤਫਾਕੀ ਦਾ ਨਤੀਜਾ (ਵਾਕ ਕਵੀ)

ਆਪੋ ਵਿਚ ਪੰਥ ਦੀ ਫੁਟ ਪੈ ਗਈ ਆਣ ਸਿਰੀਂ ਅਸਵਾਰ ਸ਼ੈਤਾਨ ਹੋਯਾ
ਹਾਨ ਲਾਭ ਨ ਕਿਸੇ ਨ ਮੂਲ ਸੋਚੀ ਰੱਬ ਪੰਥ ਉਤੇ ਕਹਿਰਵਾਨ ਹੋਯਾ
ਇਸ ਫੁਟ ਨੇ ਗਾਲਿਆ ਰਾਵਣੇ ਨੂੰ ਮੋਈ ਜੱਦ ਤੇ ਬੇ-ਨਿਸ਼ਾਨ ਹੋਯਾ
ਏਸੇ ਫੁਟ ਦਾ ਮਾਰਿਆ ਮੋਇਆ ਬਾਲੀ ਚੀਰ ਕਾਲਜੇ ਨੂੰ ਪਾਰ ਬਾਨ ਹੋਯਾ
ਏਸੇ ਫੁਟ ਨੇ ਕੰਸ ਦਾ ਨਾਸ ਕੀਤਾ ਅਗੇ ਕ੍ਰਿਸ਼ਨ ਦੇ ਬੇ-ਤਰਾਨ ਹੋਯਾ
ਪਈ ਫੁਟ ਜਾਂ ਕੈਰਵਾਂ ਪਾਂਡਵਾਂ ਦੀ ਗਈਆਂ ਖੂਹਣੀਆਂ ਗਲ ਘਮਸਾਨ ਹੋਯਾ
ਏਸੇ ਫੁਟ ਕੀਤਾ ਨਾਸ਼ ਹਿੰਦੂਆਂ ਦਾ ਹੱਥ ਮੁਸਲਮਾਨਾਂ ਹਿੰਦੁਸਤਾਨ ਹੋਯਾ
ਮਾਰੇ ਪ੍ਰਿਥੂ ਗਏ ਬੇਇਤਫਾਕੀਆਂ ਨੇ ਤਵਾਰੀਖਾਂ ਦੇ ਵਿਚ ਬਿਆਨ ਹੋਯਾ
ਆਪੋ ਵਿਚ ਹਿੰਦੂ ਰਾਜੇ ਲੜ ਮੋਏ ਰੱਬ ਦੁਸ਼ਮਣਾਂ ਤੇ ਮਿਹਰਬਾਨ ਹੋਯਾ
ਕਾਬਲ ਗਜ਼ਨੀ ਕੰਧਾਰ ਦੇ ਬਾਦਸ਼ਾਹ ਤੋਂ ਸਾਰਾ ਹਿੰਦ ਦਾ ਮੁਲਕ ਵੈਰਾਨ ਹੋਯਾ
ਦਿਲੀ ਗਈ ਪਟੀ ਬੇਇਤਫਾਕੀਆਂ ਥੀਂ ਮਰਹਟਿਆਂ ਦਾ ਦੂਰ ਸ਼ਾਨ ਹੋਯਾ
ਆਪੋ ਵਿਚ ਹੀ ਪਾਟ ਰਣਜੀਤ ਸਿੰਘ ਦਾ ਨਾਸ ਜਗ ਵਿਚੋਂ ਖਾਨਦਾਨ ਹੋਯਾ
ਮੁਸਲਮਾਨ ਹਿੰਦੂ ਏਸ ਫੁਟ ਫਟੇ ਘਰ ਪਾਟਿਆਂ ਸਦਾ ਨੁਕਸਾਨ ਹੋਯਾ
ਕਲ੍ਹਾ ਪਈ ਜਿਥੇ ਰਿਹਾ ਕੁਝ ਨਾਹੀਂ ਖਾਲੀ ਕਲ੍ਹਾ ਦਾ ਅੰਤ ਮੈਦਾਨ ਹੋਯਾ
ਲਈ ਨਾਲ ਇਤਫਾਕ ਦੇ ਬਾਦਸ਼ਾਹੀ ਵਿਚ ਇੰਡੀਆ ਦੇ ਇੰਗਲਿਸਤਾਨ ਹੋਯਾ
ਵੇਖੋ ਏਸ ਕ੍ਰਿਪਾ ਬਾਦਸ਼ਾਹ ਹੋਏ ਮਸ਼ਹੂਰ ਅੰਗਰੇਜ਼ ਜਹਾਨ ਹੋਯਾ
ਬੰਦੇ ਨਾਲ ਆ ਸਿੰਘਾਂ ਦਾ ਵੈਰ ਪਿਆ ਜੀਅ ਜੀਅ ਖੁਸ਼ੀ ਮੁਸਲਮਾਨ ਹੋਯਾ
ਮੱਚੀ ਤੁਰਕ ਦੀ ਚੜ੍ਹ ਕਰਤਾਰ ਸਿੰਘਾ ਘਾਟਾ ਪੰਥ ਨੂੰ ਦਿਨੋ ਦਿਨ ਆਨ ਹੋਯਾ

ਪੰਥ ਦਾ ਤੇ ਬੰਦੇ ਦਾ ਵੈਰ ਵਧ ਜਾਣਾ ਤੇ ਬੰਦੇ ਨੇ ਆਪਣੀਆਂ ਰਹਿਤਾਂ ਚਲਾਣੀਆਂ

ਪੰਥ ਪਾਟਕੇ ਧੜੇ ਹੋ ਦੋ ਬੈਠਾ ਸਮਾਂ ਫੇਰ ਬਰਬਾਦੀ ਦਾ ਆਨ ਲਗਾ
ਸਿੰਘ ਸਿੰਘਾਂ ਦੀ ਜਾਨ ਦੇ ਹੋਏ ਮਾਰੂ ਹੋਣ ਵਸਦਾ ਘਰ ਵੈਰਾਨ ਲਗਾ

ਕਿਸੇ ਟੰਗਿਆ ਸੇਹ ਦਾ ਤਕਲਾ ਆ ਭਾਈ ਭਾਈ ਨੂੰ ਮਾਰ ਮੁਕਾਨ ਲਗਾ
ਝਟ ਪਟ ਹੋ ਲਹੂ ਸਫੈਦ ਗਏ ਮਾਸ ਨਹੁੰਆਂ ਥੀਂ ਵਖ ਹੋ ਜਾਨ ਲਗਾ
ਇਕ ਦੂਸਰੇ ਦੇ ਮਾਰੂ ਹੋ ਬੈਠੇ ਸਿਖ ਸਿਖ ਨੂੰ ਫੜ ਕੇ ਖਾਨ ਲਗਾ
ਮਾਸ ਖਾ ਬੈਠੇ ਕੁਤੇ ਕੁਕੜਾਂ ਦਾ ਵਿਚੋਂ ਪੈਰ ਪਿਆਰ ਖਿਸਕਾਨ ਲਗਾ
()ਤਤ ਖਾਲਸਾ ਓਹਨਾਂ ਨੂੰ ਬੁਰਾ ਬੋਲੇ ਸਾਰ ਤਤ ਨੂੰ ਬੁਰਾ ਬਨਾਨ ਲਗਾ
ਸਾਰ ਤਤ ਨੂੰ ਜੇ ਇਕ ਗਾਲ੍ਹ ਦੇਵੇ ਤਤ ਅਗਿਓਂ ਦਸ ਨੁਕਸਾਨ ਲਗਾ
ਤਤ ਦੇਖ ਬੰਦਈ ਨੂੰ ਲੁਟ ਲੈਂਦੇ ਸਾਰ ਤਤ ਤੇ ਹੱਥ ਉਠਾਨ ਲਗਾ
ਦੋਹਾਂ ਧਿਰਾਂ ਦਾ ਆਣ ਕੇ ਵੈਰ ਪਿਆ ਹੋਣ ਪੰਥ ਦੇ ਵਿਚ ਨੁਕਸਾਨ ਲਗਾ
ਲੱਕ ਬੰਨ੍ਹਿਆ ਪੰਥ ਬਰਬਾਦੀਆਂ ਤੇ ਆਪੋ ਵਿਚ ਹੀ ਜੰਗ ਮਚਾਨ ਲਗਾ
ਦੋਹਾਂ ਧਿਰਾਂ ਦੀ ਰੱਬ ਨੇ ਮੱਤ ਮਾਰੀ ਸੁਤੀ ਕਲਾ ਸ਼ੈਤਾਨ ਹਲਾਨ ਲਗਾ
ਪੁਠੇ ਦਿਨ ਔਂਦੇ ਪੁਠੀ ਮੱਤ ਹੋਵੇ ਭਾਣਾ ਆਣ ਕਰਤਾਰ ਵਰਤਾਨ ਲਗਾ
ਕਿਸੇ ਸੋਚਿਆ ਨਫਾ ਨੁਕਸਾਨ ਨਾਹੀਂ ਪਿਛੇ ਖਾਲਸੇ ਆਣ ਸ਼ੈਤਾਨ ਲਗਾ
ਪਈ ਪੰਥ ਦੇ ਵਿਚ ਬਖੇੜ ਆ ਕੇ ਸੁਣ ਬਾਦਸ਼ਾਹ ਈਦ ਮਨਾਨ ਲਗਾ
ਘਰੀਂ ਮੋਮਨਾਂ ਸ਼ਾਦੀਆਂ ਫੇਰ ਹੋਈਆਂ ਦੀਵੇ ਘਿਉ ਦੇ ਦੇਸ ਜਗਾਨ ਲਗਾ
ਮਾਤਾ ਸੁੰਦਰੀ ਜਦੋਂ ਸਰਾਪ ਦਿਤਾ ਤੇਜ ਬੰਦੇ ਦੇ ਮੂੰਹ ਤੋਂ ਜਾਨ ਲਗਾ
ਕਰਾਮਾਤ ਸਾਰੀ ਵਿਚੋਂ ਉਡ ਗਈ ਫੋਕਾ ਬੈਠ ਕੇ ਸੰਖ ਵਜਾਨ ਲਗਾ
ਰੋਜ਼ ਵਖਰਾ ਲਾ ਦੀਵਾਨ ਬੈਠੇ ਗੁਰੂ ਯਾਰ੍ਹਵਾਂ ਆਪ ਸਦਾਨ ਲਗਾ
ਫਤੇ ਵਾਹਿਗੁਰੂ ਆਖਣੀ ਬੰਦ ਕੀਤੀ ਬੰਦਾ ਦਰਸ਼ਨੀ ਫਤੇ ਬੁਲਾਨ ਲਗਾ
ਬਾਦਸ਼ਾਹਾਂ ਵਾਂਗੂੰ ਬਹੇ ਲਾ ਗੱਦੀ ਉਤੇ ਸਿਰ ਦੇ ਛੱਤਰ ਝੁਲਾਨ ਲਗਾ
ਪਹੁਲ ਖੰਡੇ ਦੀ ਦੇਵਣੀ ਬੰਦ ਕੀਤੀ ਬੰਦਾ ਧੋ ਕੇ ਚਰਨ ਪਿਲਾਨ ਲਗਾ
ਕਰਦ ਭੇਟ ਪ੍ਰਸ਼ਾਦ ਨੂੰ ਕਰੇ ਨਾਹੀਂ ਨੀਲਾ ਛਡ ਕੇ ਸੂਹਾ ਪਹਿਨਾਨ ਲਗਾ
ਖਾਣਾ ਮਾਰ ਸ਼ਿਕਾਰ ਦਾ ਬੰਦ ਕੀਤਾ ਮੱਤ ਵੈਸ਼ਨੋਂ ਮੂੜ੍ਹ ਚਲਾਨ ਲਗਾ
ਬੰਦ ਕੀਤੀਆਂ ਹੋਰ ਭੀ ਗਈ ਗਲਾਂ ਸਾਧੂ ਸ਼ੇਰਾਂ ਤੋਂ ਸਹ ਬਨਾਨ ਲਗਾ

*()ਬੰਦੇ ਨੇ ਆਪਣੇ ਸਿੰਘਾਂ ਦਾ ਨਾਮ ਸਾਰ ਖਾਲਸਾ ਰਖਯਾ ਤੇ ਗੁਰੂ ਦੇ ਸਿੰਘ ਆਪਣੇ ਆਪ ਨੂੰ ਤਤ ਖਾਲਸਾ ਅਖਵਾਣ ਲਗੇ ।*

ਚਾਰ ਵਰਨ ਦੀ ਰਹੇ ਨ ਦੇਗ ਕਠੀ ਗੁਰੂ ਘਰ ਦੀ ਰਹਿਤ ਮਿਟਾਨ ਲਗਾ
ਹੋ ਨਾਲ ਗੁਮਾਨ ਦੇ ਗਿਆ ਬੌਰਾ ਗੁਰੂ ਨਿੰਦਿਆ ਕਰਨ ਕਰਾਨ ਲਗਾ
ਕਈ ਤਰ੍ਹਾਂ ਦੇ ਕਰ ਸ਼ੈਤਾਨ ਪੂਣੇ ਆਣ ਜਾਣ ਕੇ ਵੈਰ ਵਧਾਨ ਲਗਾ
ਗਿਆ ਦੀਨ ਦੂਨੀ ਉਤੋਂ ਡਨਿਆਂ ਜੇ ਵੇਖੋ ਗਤ ਨਿਗੁਰੇ ਦੀ ਪਾਨ ਲਗਾ
ਕੰਢੇ ਲਾ ਜਹਾਜ਼ ਕਰਤਾਰ ਸਿੰਘਾ ਬਦ ਕਿਸਮਤੀ ਨਾਲ ਰੁੜ੍ਹਾਨ ਲਗਾ

ਬੰਦੇ ਨੇ ਬੰਦਈਆਂ ਨੂੰ ਦਲੇਰੀਆਂ ਦੇਣੀਆਂ

ਬੰਦਾ ਪੰਥ ਨੂੰ ਨਿਤ ਦਲੇਰੀਆਂ ਦੇ ਸੁਣੋ ਖਾਲਸਾ ਸਚ ਸੁਨਾਵਸਾਂ ਮੈਂ
ਨੇਹਕਲੰਕ ਕਲਗੀ ਅਵਤਾਰ ਹੋਇਆ ਝੰਡਾ ਆਪਣਾ ਜਗ ਝੁਲਾਵਸਾਂ ਮੈਂ
ਬੈਠ ਦਿਲੀ ਲਾਹੌਰ ਦੇ ਤਖਤ ਉਤੇ ਸਾਰੇ ਮੁਲਕ ਤੇ ਹੁਕਮ ਚਲਾਵਸਾਂ ਮੈਂ
ਜੀ ਰਹਿਣ ਨ ਦਿਆਂਗਾ ਕੋਈ ਆਕੀ ਪੈਰੀਂ ਸਭ ਦੇ ਤਾਈਂ ਨਿਵਾਵਸਾਂ ਮੈਂ
ਮੇਰੇ ਜਿਹਾ ਬਲੀ ਕੋਈ ਨਹੀਂ ਦੂਜਾ ਚਕ੍ਰਵਰਤੀ ਆ ਰਾਜ ਕਮਾਵਸਾਂ ਮੈਂ
ਮਾਰ ਮੁਗਲ ਪਠਾਨ ਤੇ ਕਾਜੀਆਂ ਨੂੰ ਜੜ੍ਹ ਤੁਰਕ ਦੀ ਸ਼ੋਹ ਰੁੜ੍ਹਾਵਸਾਂ ਮੈਂ
ਕਰਾਮਾਤ ਦਾ ਧਨੀ ਹਾਂ ਬੀਰ ਬਾਂਕਾ ਫੜ ਦੁਸ਼ਮਣਾਂ ਸਫਾ ਉਠਾਵਸਾਂ ਮੈਂ
ਤਤ ਖਾਲਸੇ ਵਿਚ ਨਾ ਸਤਿਆ ਰਹੀ ਗੁਰੂ ਯਾਰ੍ਹਵਾਂ ਪ੍ਰਗਟ ਕਰਾਵਸਾਂ ਮੈਂ
ਮੇਰਾ ਸਿੱਖ ਹੋਵੇ ਸਭੇ ਫਲ ਪਾਵੇ ਜਮ ਰਾਜ ਤੋਂ ਅੰਤ ਛੁਡਾਵਸਾਂ ਮੈਂ
ਜਿਹੜਾ ਸ਼ਰਨ ਆਵੇ ਰਹੇ ਬਚ ਮੈਥੋਂ ਨਹੀਂ ਮਾਰ ਕੇ ਧੂੜ ਓਡਾਵਸਾਂ ਮੈਂ
ਸਾਰੇ ਆਪਣੇ ਪੰਥ ਦਾ ਰਾਜ ਕਰਾਂ ਸਿਰ ਸਭ ਦੇ ਛੱਤਰ ਝੁਲਾਵਸਾਂ ਮੈਂ
ਤਤ ਖਾਲਸੇ ਸਾਰੇ ਨੂੰ ਟਹਿਲੂਆ ਕਰ ਘਾਹ ਘੋੜਿਆਂ ਲਈ ਖੁਤ੍ਰਾਵਸਾਂ ਮੈਂ
ਮੋਖ ਭੇਖ ਦੇਵਾਂ ਸਿੰਘਾਂ ਸਾਰਿਆਂ ਨੂੰ ਅਤੇ ਦੁਸ਼ਮਨਾਂ ਨਰਕ ਭੁਗਾਵਸਾਂ ਮੈਂ
ਮੇਰੀ ਤਾਬਿਆ ਬੀਰ ਕਰਤਾਰ ਸਿੰਘਾ ਜੋ ਚਾਹਾਂ ਸੋ ਕਰਾਂ ਕਰਾਵਸਾਂ ਮੈਂ

ਤਤ ਖਾਲਸੇ ਨੇ ਬੰਦੇ ਦਾ ਡੇਰਾ ਲੁਟਣਾ

ਬੰਦਾ ਨਾਲ ਹੰਕਾਰ ਦੇ ਹੋਇਆ ਅੰਨ੍ਹਾਂ ਦਿਤੀ ਗੁਰ ਸਿਖੀ ਦੂਰ ਸੁਟ ਬੇਲੀ
ਛਡ ਗੁਰਾਂ ਨੂੰ ਹੋ ਨਿਗੁਰਾ ਬੈਠਾ ਸੋਨੇ ਵਿਚ ਰਲਾਇਆ ਖੁਟ ਬੇਲੀ
ਜਤ ਸਤ ਗਵਾਇਆ ਮੂਰਖੇ ਨੇ ਮਾਯਾ ਜ਼ਹਿਰ ਪੀਤੀ ਭਰ ਘੁਟ ਬੇਲੀ
ਲਭਾ ਲਾਲ ਸੀ ਉਮਰ ਗਵਾ ਸਾਰੀ ਇਲ ਲੈ ਗਈ ਮਾਰ ਕੇ ਝੁਟ ਬੇਲੀ

ਬੀਜ ਬੀਜਿਆ ਕਾਮ ਕਰੋਧ ਵਾਲਾ ਮੁਕਤ ਭੁਗਤ ਰੂਪੀ ਵੇਲ ਪੁਟ ਬੇਲੀ
ਦੁਧ ਕਾਹੜਿਆ ਜੁਹਦ ਮੁਸ਼ੱਕਤਾਂ ਦਾ ਠੇਡਾ ਵਜ ਚਾਟੀ ਗਈ ਫੁਟ ਬੇਲੀ
ਪਹੁੰਚਾ ਤੋੜ ਨ ਮੰਜ਼ਲ ਮਕਸੂਦ ਉਤੇ ਸਾਰੀ ਉਮਰ ਚਲਦਾ ਗਿਆ ਹੁਟ ਬਲੀ
ਛਡ ਬੰਦਗੀ ਗੰਦਗੀ ਵਲ ਹੁੰਦਾ ਲਿਵ ਆਤਮਾ ਦੀ ਗਈ ਚੁਟ ਬੇਲੀ
ਚਾਲ ਵੇਖ ਬੰਦਈਆਂ ਦੀ ਚੜੇ ਗੁਸਾ ਤੱਤ ਖਾਲਸੇ ਹੋ ਕੇ ਜੁਟ ਬੇਲੀ
ਛਾਪਾ ਮਾਰਿਆ ਆ ਕਰਤਾਰ ਸਿੰਘਾ ਲਿਆ ਬੰਦੇ ਵਾਲਾ ਡੇਰਾ ਲੁਟਾ ਬੇਲੀ

### ਬੰਦੇ ਦੇ ਤੇ ਤਤ ਖਾਲਸੇ ਦੇ ਸਵਾਲ ਜਵਾਬ

ਤਤ ਖਾਲਸੇ ਲੁਟ ਬੰਦਈ ਲਏ ਕੀਤੀ ਸਾਰਿਆਂ ਨੂੰ ਖੂਬ ਮਾਰ ਭਾਈ
ਬਦੋ ਬਦੀ ਸਭ ਚੁਕ ਅਸਬਾਬ ਲਿਆ ਜ਼ਰ ਕਪੜਾ ਨਕਦ ਹਥਯਾਰ ਭਾਈ
ਬੰਦਾ ਵੇਖ ਕੇ ਬੜਾ ਹੈਰਾਨ ਹੋਯਾ ਆਇਆ ਚਲ ਕੇ ਵਿਚ ਦਰਬਾਰ ਭਾਈ
ਬੜੇ ਨਾਲ ਹੰਕਾਰ ਦੇ ਕਹਿਣ ਲਗਾ ਕਠੇ ਕਰਕੇ ਸਭ ਸਰਦਾਰ ਭਾਈ
ਚੰਗਾ ਕੰਮ ਕੀਤਾ ਨਹੀਂ ਖਾਲਸਾ ਜੀ ਕੀਤਾ ਤੁਸਾਂ ਮੇਰੇ ਉਤੇ ਵਾਰ ਭਾਈ
ਬਿਲੀ ਸ਼ੀਂਹ ਪੜ੍ਹਾਇਆ ਪਾਪ ਕੀਤਾ ਆਯਾ ਉਸੇ ਨੂੰ ਖਾਣ ਬੁਰਿਆਰ ਭਾਈ
ਕੀਤੀ ਰਖਿਆ ਤੁਸਾਂ ਦੀ ਦੁਸ਼ਮਣਾਂ ਥੀਂ ਮੈਂ ਸੀ ਪਾਲਿਆ ਵਾਂਗ ਗੁਲਜ਼ਾਰ ਭਾਈ
ਕੀਤਾ ਜੱਟਾਂ ਤੋਂ ਤੁਸਾਂ ਨੂੰ ਮਹਾਰਾਜੇ ਮੁਲਕ ਲੈ ਦਿਤਾ ਕਈ ਵਾਰ ਭਾਈ
ਤੁਸਾਂ ਜ਼ਰਾ ਲਿਹਾਜ ਨ ਮੂਲ ਕੀਤਾ ਬੇ-ਗੁਣੇ ਜਹੇ ਜੱਟ ਗਵਾਰ ਭਾਈ
ਜਿਦ੍ਹੇ ਸਾਏ ਦੇ ਹੇਠ ਆਰਾਮ ਕੀਤਾ ਹੋਏ ਉਸ ਦੇ ਕੱਟਣੇ ਹਾਰ ਭਾਈ
ਜਿਹਦਾ ਪੀ ਕੇ ਦੁਧ ਹੁਸ਼ਿਆਰ ਹੋਏ ਖਿਚੀ ਉਸਦੇ ਉਤੇ ਤਲਵਾਰ ਭਾਈ
ਜੱਟ ਮੁਰਸ਼ਦਾਂ ਨਾਲ ਵਿਗਾੜਦੇ ਨੇ ਇਹ ਹੈ ਗੱਲ ਮਸ਼ਹੂਰ ਸੰਸਾਰ ਭਾਈ
ਏਹ ਸੁਣਕੇ ਸਿੰਘਾਂ ਨੂੰ ਜੋਸ਼ ਆਇਆ ਅਗੋਂ ਆਖਦੇ ਸੁਖਨ ਉਚਾਰ ਭਾਈ
ਜੋ ਤੂੰ ਆਖਦਾ ਗਲ ਹੈ ਠੀਕ ਏਹੋ ਜ਼ਰਾ ਸੋਚ ਖਾਂ ਕਰ ਵਿਚਾਰ ਭਾਈ
ਅਸੀਂ ਸਿੰਘ ਸਾਂ ਪੁਤ ਪਰਾਂਦੇ ਸਾਰੇ ਛੋਟੀ ਉਮਰ ਦੇ ਸ਼ੀਰ ਖਾਰ ਭਾਈ
ਸਾਡੇ ਪਿਤਾ ਜੀ ਨੇ ਸਾਡੇ ਪਾਲਣੇ ਨੂੰ ਤੈਨੂੰ ਦਾਈ ਬਨਾਇਆ ਸਾਰ ਭਾਈ
ਦਾਈ ਪਾਲਦੀ ਮਾਪੇ ਸਾਂਭ ਲੈਂਦੇ ਪੁਤ ਮਾਪਿਆਂ ਦੇ ਅੰਤ ਧਾਰ ਭਾਈ
ਲਾਲਾਂ ਥੁਕ ਤੇ ਸੀਂਡ ਮਲ ਮੂਤ ਰਹਿੰਦੀ ਪਲੇ ਦਾਈਏ ਦੀ ਆਖਰਕਾਰ ਭਾਈ

ਉਸ ਵਾਸਤੇ ਸਾਡੀ ਤੂੰ ਟਹਿਲ ਕੀਤੀ ਹੁਣ ਹੋ ਗਏ ਅਸੀਂ ਹੁਸ਼ਿਆਰ ਭਾਈ
ਨਹੀਂ ਲੋੜ ਤੇਰੀ ਹੁਣ ਕੁਝ ਸਾਨੂੰ ਲਿਆ ਪਿਤਾ ਦਾ ਘਰ ਸੰਭਾਰ ਭਾਈ
ਜਿਵੇਂ ਕ੍ਰਿਸ਼ਨ ਗਵਾਲਿਆਂ ਪਾਲਿਆ ਸੀ ਦਿਲੋਂ ਕਰਕੇ ਨੰਦ ਪਿਆਰ ਭਾਈ
ਵਡਾ ਹੋ ਜਾ ਯਾਦਵਾਂ ਵਿਚ ਰਲਿਆ ਇਹ ਮਿਸਲ ਮਸ਼ਹੂਰ ਵਿਚਾਰ ਭਾਈ
ਕਾਂ ਪਾਲਦੇ ਕੋਇਲ ਦੇ ਬੱਚਿਆਂ ਨੂੰ ਅੰਤ ਕਾਵਾਂ ਨੂੰ ਜਾਣ ਵਿਸਾਰ ਭਾਈ
ਤਿਵੇਂ ਨਾਲ ਤੇਰਾ ਸਾਡਾ ਹੈ ਕੀ ਸੀ ਤੂੰ ਸਾਧ ਤੇ ਅਸੀਂ ਸਰਦਾਰ ਭਾਈ
ਤੇਰਾ ਮੰਗ ਕੇ ਖਾਵਣਾ ਕੰਮ ਮੁਢੋਂ ਲੁਟ ਮਾਰ ਸਾਡਾ ਰੋਜ਼ਗਾਰ ਭਾਈ
ਅਸੀਂ ਛਤਰੀ ਜੰਗ ਹੈ ਕੰਮ ਸਾਡਾ ਤੇਰੀ ਬੰਦਗੀ ਕਰਨ ਹੈ ਕਾਰ ਭਾਈ
ਭਲਾ ਸ਼ੇਰ ਤੇ ਗਿੱਦੜਾਂ ਸੰਗ ਕਾਹਦਾ ਬਾਜਾਂ ਨਾਲ ਬਟੇਰ ਵਿਹਾਰ ਭਾਈ
ਦਿਤੀ ਸ਼ਕਤ ਤੈਨੂੰ ਗੁਰਾਂ ਦਯਾ ਕਰਕੇ ਪਾਈ ਤੂੰ ਨ ਉਸ ਦੀ ਸਾਰ ਭਾਈ
ਜਥੇਦਾਰ ਬਣਾਇਆ ਖਾਲਸੇ ਦਾ ਉਤੇ ਤੁਧ ਦੇ ਕਰ ਇਤਬਾਰ ਭਾਈ
ਤੂੰ ਭਲ ਪਚਾ ਨ ਸਕਿਓਂ ਇਹ ਝਲ ਸਕਿਆ ਨ ਚਮਤਕਾਰ ਭਾਈ
ਹੋਈਆਂ ਹਜ਼ਮ ਤੈਨੂੰ ਏਹ ਨਿਆਮਤਾਂ ਨ ਤੇਰੇ ਦਿਲ ਹੋ ਗਿਆ ਹੰਕਾਰ ਭਾਈ
ਚੂਹੇ ਵਾਂਗ ਲਭੀ ਗੰਢੀ ਸੁੰਢ ਦੀ ਤੂੰ ਬੈਠੋਂ ਬਣ ਕੇ ਬੜਾ ਪਸਾਰ ਭਾਈ
ਭੁਖੇ ਜਟ ਨੇ ਲਭ ਕਟੋਰਾ ਲਿਆ ਪਾਣੀ ਪੀ ਕੇ ਹੋ ਗਿਆ ਅਫਾਰ ਭਾਈ
ਏਸ ਸ਼ਕਤ ਦਾ ਜਰਨ ਹੈ ਬਹੁਤ ਔਖਾ ਕਖੀਂ ਛਪੇ ਨ ਜਿਵੇਂ ਅੰਗਾਰ ਭਾਈ
ਭਾਂਡੇ ਸੋਨੇ ਦੇ ਬਾਝ ਨ ਮੂਲ ਰਹਿੰਦਾ ਦੁਧ ਸ਼ੇਰਨੀ ਦਾ ਦਿਲ ਧਾਰ ਭਾਈ
ਘਿਉ ਬਿਲੀਆਂ ਖੰਡ ਇਉਂ ਖੋਤਿਆਂ ਨੂੰ ਚੌਲ ਕੁਤਿਆਂ ਕਰਨ ਬੀਮਾਰ ਭਾਈ
ਜਰ ਸਕਿਓਂ ਨ ਵਡਿਆਈਆਂ ਤੂੰ ਇਹ ਹਕੂਮਤਾਂ ਬੇ ਸ਼ੁਮਾਰ ਭਾਈ
ਇਹ ਬਾਦਸ਼ਾਹੀਆਂ ਜਰਨ ਬਾਦਸ਼ਾਹ ਹੀ ਭੁਖਾ ਸਾਧੂ ਤੂੰ ਸੈਂ ਭਿਖਯਾਰ ਭਾਈ
ਧਨ ਜਰੇ ਕਿਰਾੜ ਤੇ ਦੁਧ ਗੁਜਰ ਜਰੇ ਸੂਰਮਾਂ ਕੋਈ ਬਲਕਾਰ ਭਾਈ
ਬਸ ਹੋ ਗਿਆ ਹੌਲਾ ਜਵਾਬ ਬੰਦਾ ਦਿਲੋਂ ਕਰੇ ਗੁਸਾ ਬਿਸੀਆਰ ਭਾਈ
ਤਤ ਖਾਲਸੇ ਬੈਠ ਕੇ ਲਿਖਤ ਲਿਖੀ ਖਾ ਕਸਮਾਂ ਕਰ ਇਕਰਾਰ ਭਾਈ
ਜੇਹੜਾ ਕਰੇ ਬੰਦਈਆਂ ਦੇ ਨਾਲ ਵਰਤੋਂ ਉਹ ਪੰਥ ਵਿਚੋਂ ਹੋਵੇ ਬਾਹਰ ਭਾਈ
ਗੁਰੂ ਘਰ ਦਾ ਹੋਏ ਤਨਖਾਹੀਆ ਉਹ ਹਲਤ ਪਲਤ ਉਹ ਜਾਏਗਾ ਹਾਰ ਭਾਈ

ਤਤ ਖਾਲਸਾ ਅੰਮ੍ਰਿਤਸਰ ਰਿਹਾ ਟੰਟੇ ਲਾਹ ਤੇ ਦੁਖ ਵਿਸਾਰ ਭਾਈ
ਬੰਦਾ ਆਪਣੀ ਫੌਜ ਨੂੰ ਨਾਲ ਲੈ ਕੇ ਗਿਆ ਪੁਰ ਗੁਰਦਾਸ ਸਧਾਰ ਭਾਈ
ਸਤਾਰਾਂ ਸੌ ਚੁਹੱਤ੍ਰਵਾਂ ਸਾਲ ਹੈਸੀ ਬੰਦੇ ਨਾਲ ਜਦ ਹੋਇਆ ਤਕਰਾਰ ਭਾਈ
ਪਾਟੋ ਧਾੜ ਹੋ ਗਈ ਕਰਤਾਰ ਸਿੰਘਾ ਭਾਣਾ ਵਰਤਿਆ ਆਣ ਕਰਤਾਰ ਭਾਈ

ਬਾਦਸ਼ਾਹ ਨੇ ਬੰਦੇ ਦਾ ਤੇ ਪੰਥ ਦਾ ਵੈਰ ਸੁਣ ਕੇ ਖੁਸ਼ੀ ਕਰਨੀ

ਪਾਟੋ ਧਾੜ ਜਾਂ ਪੰਥ ਦੇ ਵਿਚ ਹੋਈ ਭਾਣਾ ਵਰਤਿਆ ਆਣ ਕਰਤਾਰ ਯਾਰੋ
ਘਰੀਂ ਮੁਸਲਮਾਨਾਂ ਹੋਈਆਂ ਸ਼ਾਦੀਆਂ ਨੇ ਲਗੇ ਸ਼ੁਕਰ ਮਨਾਨ ਹਜ਼ਾਰ ਯਾਰੋ
ਦਿਲੀ ਵਿਚ ਜਾ ਕੇ ਝਟ ਖਬਰ ਹੋਈ ਬੈਠਾ ਲਾ ਕੇ ਸ਼ਾਹ ਦਰਬਾਰ ਯਾਰੋ
ਕਠੇ ਹੋਏ ਅਮੀਰ ਵਜ਼ੀਰ ਸਾਰੇ ਰੰਗ ਰਾਗ ਹੋਏ ਬੇ ਸ਼ੁਮਾਰ ਯਾਰੋ
ਕੀਤੀ ਰੱਬ ਨੇ ਅਜ ਮੁਰਾਦ ਪੂਰੀ ਕੀਤਾ ਰਹਿਮ ਰਸੂਲ ਗੁਫਾਰ ਯਾਰੋ
ਵਿਚ ਖੁਸ਼ੀ ਦੇ ਨੌਬਤਾਂ ਵਜ ਪਈਆਂ ਹੋਈ ਧੌਂਸਿਆਂ ਦੀ ਧੁਨਕਾਰ ਯਾਰੋ
ਬਾਦਸ਼ਾਹ ਨ ਮਿਉਂਦਾ ਵਿਚ ਖੁਸ਼ੀ ਹੋਯਾ ਫੁਲ ਕੇ ਇਕ ਤੋਂ ਚਾਰ ਯਾਰੋ
ਆਣ ਮੂੰਹ ਤੇ ਲਾਲੀਆਂ ਭਖ ਪਈਆਂ ਜਿਦ੍ਹਾ ਰੰਗ ਸੀ ਵਾਂਗ ਵਸਾਰ ਯਾਰੋ
ਪਾਸੋਂ ਕਹਿਣ ਵਜ਼ੀਰ ਸੁਣ ਸ਼ਾਹ ਸਾਡੇ ਕਹੀ ਅਕਲ ਆਈ ਸਾਡੀ ਕਾਰ ਯਾਰੋ
ਫੰਧ ਲਾ ਘਰ ਪਾੜਿਆ ਦੁਸ਼ਮਨਾਂ ਦਾ ਹੁਣ ਲਾਂਗੇ ਸਹਿਜੇ ਹੀ ਮਾਰ ਯਾਰੋ
ਸੱਪ ਮਾਰਿਆ ਵੈਰੀ ਦੀ ਹਿੱਕ ਉਤੇ ਇਹ ਢਬ ਲਾਯਾ ਪ੍ਰਵਰਦਿਗਾਰ ਯਾਰੋ
ਟੁਟ ਜ਼ੋਰ ਗਿਆ ਹੁਣ ਖਾਲਸੇ ਦਾ ਅਧੋ ਅੱਧ ਹੋ ਗਿਆ ਬਲਕਾਰ ਯਾਰੋ
ਨਾਲੇ ਬੰਦੇ ਨੂੰ ਮਾਤਾ ਸਰਾਪ ਦਿਤਾ ਗਈ ਸਤਿਆ ਓਸ ਦੀ ਸਾਰ ਯਾਰੋ
ਵਖੋ ਵਖ ਕਰ ਮਾਰ ਲੌ ਦੁਸ਼ਮਨਾਂ ਨੂੰ ਵੇਲਾ ਹੈ ਜੇ ਹੋ ਹੁਸ਼ਿਆਰ ਯਾਰੋ
ਪਹਿਲਾਂ ਝਬਦੇ ਬੰਦੇ ਦੀ ਖਬਰ ਲੈ ਲੌ ਮਾਰੋ ਉਸ ਨੂੰ ਕਰ ਲਾਚਾਰ ਯਾਰੋ
ਕਰ ਬੰਦੇ ਦੇ ਵਲ ਚੜ੍ਹਾਈ ਦਿਤੀ ਤਤ ਖਾਲਸੇ ਨਾਲ ਪਿਆਰ ਯਾਰੋ
ਪਹਿਲਾਂ ਮਾਰ ਬੰਦਈਆਂ ਦਾ ਨਾਸ ਕਰੋ ਹੱਥ ਪਕੜ ਨੰਗੀ ਤਲਵਾਰ ਯਾਰੋ
ਪਿਛੇ ਰਹਿ ਜਾਏਗਾ ਤਤ ਖਾਲਸਾ ਈ ਫੜ ਮਾਰਨਾ ਕਰ ਖਵਾਰ ਯਾਰੋ
ਵੇਖੋ ਬੇਈਮਾਨੀ ਇਹਨਾਂ ਜ਼ਾਲਮਾਂ ਦੀ ਵਾਂਗ ਲੂਮੜੀ ਬਦ ਕਿਰਦਾਰ ਯਾਰੋ
ਏਸ ਕੌਮ ਤੇ ਕੀ ਵਿਸਾਹ ਕਰਨਾ ਹੈ ਇਹਨਾਂ ਦਾ ਕੀ ਇਤਬਾਰ ਯਾਰੋ

ਫਰੁਖਸੀਅਰ ਨੇ ਮੁਨਿਯਮ ਖਾਂ ਨੂੰ ਫੌਜ ਦੇ ਕੇ ਭੇਜਣਾ ਬੰਦੇ ਨਾਲ ਲੋਹਗੜ੍ਹ ਤੇ ਲੜਾਈ ਹੋਣੀ

ਆਪੋ ਵਿਚ ਜਾਂ ਖਾਲਸਾ ਪਾਟ ਗਿਆ ਇਕ ਦੂਸਰੇ ਦੇ ਵੈਰੀ ਜਾਨ ਹੋਏ
ਘਰ ਪਾੜ ਕੇ ਆਪਣੇ ਦੁਸ਼ਮਨਾਂ ਦਾ ਖੁਸ਼ੀ ਬੜੇ ਦਿਲੋਂ ਮੁਸਲਮਾਨ ਹੋਏ
ਝਟ ਦਿਤੀਆਂ ਬਾਦਸ਼ਾਹ ਚਾੜ੍ਹ ਫੌਜਾਂ ਬੀੜੇ ਚੁੰਮ ਤਯਾਰ ਕਈ ਖਾਨ ਹੋਏ
ਹਾਥੀ ਪੈਦਲਾਂ ਸਣੇ ਅਸਵਾਰ ਤਾਜ਼ੀ ਰਵਾਂ ਜੰਗ ਦੇ ਸਾਜ਼ ਸਮਾਨ ਹੋਏ
ਕਈ ਤੋਪਖਾਨੇ ਹੋ ਕੇ ਲੈਸ ਚਲੇ ਅਗੇ ਝੂਲਦੇ ਲਾਲ ਨਿਸ਼ਾਨ ਹੋਏ
ਫੌਜਦਾਰ ਮੁਨਿਯਮ ਖਾਂ ਹੋ ਤੁਰਿਆ ਨਾਲ ਮਦਦੀ ਮੁਗਲ ਪਠਾਨ ਹੋਏ
ਫੌਜ ਤੀਹ ਹਜ਼ਾਰ ਲੈ ਨਾਲ ਜੰਗੀ ਲੋਹਗੜ੍ਹ ਦੇ ਵਲ ਰਵਾਨ ਹੋਏ
ਅਗੋਂ ਖਬਰ ਬੰਦਈਆਂ ਨੂੰ ਜਾ ਹੋਈ ਵਿਚ ਗੜ੍ਹੀ ਆਕੇ ਉਹ ਭੀ ਆਨ ਹੋਏ
ਬਾਦਸ਼ਾਹੀ ਫੌਜਾਂ ਨੇੜੇ ਢੁਕੀਆਂ ਜਾਂ ਸਿੰਘ ਰਜ ਕੇ ਸ਼ੇਰ ਸਮਾਨ ਹੋਏ
ਤੋਪਾਂ ਬੀੜਕੇ ਮਾਰੀਆਂ ਰਖ ਬੁਰਜੀ ਗੜ ਗੜਾਟ ਆ ਵਿਚ ਅਸਮਾਨ ਹੋਏ
ਦੋਹਾਂ ਪਾਸਿਆਂ ਥੀਂ ਗੋਲਾ ਵਰ੍ਹਨ ਲਗਾ ਫੱਟੇ ਸੈਂਕੜੇ ਘਾਇਲ ਜਵਾਨ ਹੋਏ
ਮੀਂਹ ਵਾਂਗ ਗੋਲੀ ਪਏ ਕਿਲ੍ਹੇ ਵਿਚੋਂ ਬਾਹਰੋਂ ਤੁਰਕ ਆ ਸਭ ਹੈਰਾਨ ਹੋਏ
ਬਹੁਤ ਚਿਰ ਲੜੇ ਸਿੰਘ ਗੜ੍ਹੀ ਅੰਦਰ ਫਿਰ ਨਿਕਲੇ ਵਿਚ ਮੈਦਾਨ ਹੋਏ
ਬਾਹਰ ਤੁਮਣ ਬੰਨ੍ਹ ਕੇ ਆਣ ਖਲੇ ਕਈ ਧਰਮੀ ਉਤੇ ਕੁਰਬਾਨ ਹੋਏ
ਦੋਹਾਂ ਪਾਸਿਆਂ ਤੋਂ ਫੌਜਾਂ ਜ਼ੋਰ ਦਿਤਾ ਫਟੇ ਸੂਰਮੇਂ ਲਹੂ ਲੁਹਾਨ ਹੋਏ
ਚੜ੍ਹ ਮੁਰਦਯਾਂ ਦੇ ਉਤੇ ਗਏ ਮੁਰਦੇ ਲਹੂ ਮਿੱਝ ਦੇ ਆਣ ਕੇ ਘਾਨ ਹੋਏ
ਫੜੋ ਫੜੋ ! ਮਾਰੋ ਮਾਰੋ !! ਪਈ ਹੋਵੇ ਜੁਟੇ ਸੂਰਮੇ ਬੜੇ ਘਮਸਾਨ ਹੋਏ
ਦੋਹਾਂ ਪਾਸਿਆਂ ਫਰਕ ਨ ਰਹਿਣ ਦਿਤਾ ਦੋਹਾਂ ਦਲਾਂ ਦੇ ਬੜੇ ਨੁਕਸਾਨ ਹੋਏ
ਆਲੀ ਸਿੰਘ ਮਾਲੀ ਸਿੰਘ ਜਹੇ ਸੂਰੇ ਰਸ ਜੰਗ ਦੇ ਵਿਚ ਮਸਤਾਨ ਹੋਏ
ਸਿੰਘਾਂ ਤੁਰਕ ਦੇ ਤੁੰਮਣੇ ਤੋੜ ਸੁਟੇ ਖਾ *ਮੁਨਯਮ ਹੋਰੀ ਪਰੇਸ਼ਾਨ ਹੋਏ
ਤਿੰਨ ਪਹਿਰ ਤਲਵਾਰ ਦੀ ਮਾਰ ਮਚੀ ਕਈ ਸੂਰਮੇ ਬੇ-ਪਰਾਨ ਹੋਏ
ਚੌਥੇ ਪਹਿਰ ਬੰਦਾ ਵਿਚ ਜੰਗ ਆਯਾ ਹਲੇ ਸਿੰਘਾਂ ਦੇ ਬਾਹਰ ਰਵਾਨ ਹੋਏ
ਨਾਹਰ ਸਿੰਘ ਤੇ ਸਿੰਘ ਬੁਲਾਕ ਹਰੀ ਸ਼ੈਹ ਬੰਦੇ ਦੀ ਪਾ ਬਲਵਾਨ ਹੋਏ

*ਮੁਨਯਮ ਖਾਂ ਵਜ਼ੀਰ ਸੀ ।

ਜਿਹੜੇ ਹੋਏ ਸਨ ਮੁਰਦਯਾਂ ਲੜਦੇ ਉਹ ਭੀ ਵਾਂਗ ਤਕੜੇ ਪਹਿਲਵਾਨ ਹੋਏ
ਲੋਥਾਂ ਵਿਚ ਮੈਦਾਨ ਦੇ ਰੁਲਨ ਕਈ ਸ਼ਾਨਦਾਰ ਆ ਕਈ ਬੇਸ਼ਾਨ ਹੋਏ
ਧੁਰ ਧਜ ਨ ਰਹੀ ਕਰਤਾਰ ਸਿੰਘਾ ਪੁਤ ਮਾਵਾਂ ਦੇ ਕਈ ਕੁਰਬਾਨ ਹੋਏ

ਮੁਨਿਯਮ ਖਾਂ ਨੇ ਦੂਸਰੇ ਦਿਨ ਹਾਰ ਖਾ ਕੇ ਭਜ ਜਾਣਾ

ਦਿਨ ਚੜ੍ਹਦਿਆਂ ਫੇਰ ਤਯਾਰ ਹੋ ਕੇ ਫੌਜਾਂ ਆਣ ਦੁਪਾਸਿਓਂ ਜੁਟੀਆਂ ਨੇ
ਸਫਾ ਬੰਨ੍ਹ ਕੇ ਆਨ ਜਵਾਨ ਖੜੇ ਕਾੜ ਕਾੜ ਕਰ ਗੋਲੀਆਂ ਛੁਟੀਆਂ ਨੇ
ਘਾਇਲ ਸੂਰਮੇ ਵਿਚ ਮੈਦਾਨ ਡਿਗਣ ਡੋਰਾਂ ਜ਼ਿੰਦਗੀ ਵਾਲੀਆਂ ਟੁਟੀਆਂ ਨੇ
ਦੋਹਾਂ ਦਲਾਂ ਫਿਰ ਤੇਗ ਦੀ ਵਾਢ ਘਤੀ ਸਿੰਘ ਕਰਨ ਸ਼ੇਰਾਂ ਵਾਂਗੂ ਝੁਟੀਆਂ ਨੇ
ਬੰਦੇ ਚੜ੍ਹ ਸੱਪਾਂ ਵਾਂਗੂੰ ਤੀਰ ਛਡੇ ਲੱਤਾਂ ਬਾਹਵਾਂ ਤੇ ਮੁੰਡੀਆਂ ਕੁਟੀਆਂ ਨੇ
ਚੁਣ ਚੁਣ ਕੇ ਖਾਨ ਅਮੀਰ ਮਾਰੇ ਕਰ ਪੜਤਾਲਾ ਰੰਡੀਆਂ ਸੁਟੀਆਂ ਨੇ
ਖਾਲੀ ਤੀਰ ਨ ਜਾਂਵਦਾ ਮਾਰ ਬਾਝੋਂ ਫੌਜਾਂ ਜ਼ੋਰ ਦੇ ਪਿਛਾਂ ਉਲਟੀਆਂ ਨੇ
ਇਕ ਘੜੀ ਦੇ ਵਿਚ ਸਥਾਰ ਲਾਹੇ ਦਿਹਾਂ ਹੋਈਆਂ ਫੁਟੀਆਂ ਫੁਟੀਆਂ ਨੇ
ਦਿਲ ਤੋੜ ਅਗੋਂ ਮੁਸਲਮਾਨ ਲੜੇ ਕਰ ਦੰਦੀਆਂ ਦਿਤੀਆਂ ਖਟੀਆਂ ਨੇ
ਪਰ ਸਿੰਘ ਤਲਵਾਰ ਦੇ ਧਨੀ ਵਡੇ ਭੰਨ ਸੁਟੀਆਂ ਮਾਰ ਕੇ ਫਟੀਆਂ ਨੇ
ਜਿੰਨਾ ਜ਼ੋਰ ਮੁਨਯਮ ਖਾਂ ਲਾ ਦਿਤਾ ਫੌਜਾਂ ਲੜਦਿਆਂ ਲੜਦਿਆਂ ਹੁਟੀਆਂ ਨੇ
ਸਿੰਘ ਕਰ ਹਲਾ ਚੜ੍ਹੇ ਜਾਂ ਉਤੇ ਫੌਜਾਂ ਬਾਦਸ਼ਾਹੀ ਪੈਰਾਂ ਤੋਂ ਫੁਟੀਆਂ ਨੇ
ਕਈ ਸੈਂਕੜੇ ਸੂਰਮੇ ਭਾਂਜ ਆਏ ਫੌਜਾਂ ਅਫਸਰਾਂ ਦੇ ਬਾਝੋਂ ਬੁਟੀਆਂ ਨੇ
ਹੁੰਦੀ ਫਤਾ ਨ ਤੁਰਕ ਨੇ ਜਦੋਂ ਡਿਠੀ ਦਿਲ ਵਿਚੋਂ ਦਲੇਰੀਆਂ ਤੁਟੀਆਂ ਨੇ
ਨਠ ਗਿਆ ਦਿਲੀ ਵਲ ਭਾਂਜ ਖਾ ਕੇ ਬੰਦੇ ਡਾਢੀਆਂ ਸੰਘੀਆਂ ਘੁਟੀਆਂ ਨੇ
ਫਤ੍ਹਾ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਰਜ ਬਾਦਸ਼ਾਹੀ ਲੁਟਾਂ ਲੁਟੀਆਂ ਨੇ

ਬੰਦੇ ਨਾਲ ਬਾਦਸ਼ਾਹੀ ਫੌਜ ਦਾ ਨੈਣ ਕੋਟੇ ਪਾਸ ਦੂਸਰਾ ਜੰਗ

ਜਦੋਂ ਗਿਆ ਮੁਨਯਮ ਸ਼ਿਕਸਤ ਖਾ ਕੇ ਸਿੰਘ ਪਿਛਾਂ ਗਏ ਤੁਰਕ ਨੂੰ ਹਾਰ ਦੇ ਕੇ
ਦਿਤਾ ਬਾਦਸ਼ਾਹ ਚਾੜ ਅਮੀਰ ਖਾਂ ਨੂੰ ਜੰਗੀ ਫੌਜ ਤਾਂ ਕਈ ਹਜ਼ਾਰ ਦੇ ਕੇ
ਅਸਗਰ ਖਾਂ ਜਹਾਨ ਹਮੀਦ ਖਾਂ ਨੂੰ ਰੁਸਤਮ ਖਾਂ ਤਾਈਂ ਮਦਦਗਾਰ ਦੇ ਕੇ
ਤੋਰੇ ਗੋਲੇ ਬਾਰੂਦ ਦੇ ਭਰ ਗਡੇ ਵਡੇ ਤੋਪਖਾਨੇ ਨਾਲ ਚਾਰ ਦੇ ਕੇ

ਘਲੇ ਦੇ ਦਲੇਰੀਆਂ ਰਲ ਬੰਦੇ ਹਾਥੀ ਪੈਦਲਾਂ ਸਣੇ ਅਸਵਾਰ ਦੇ ਕੇ
ਕਈ ਲੱਖ ਦਿਤਾ ਨਾਲ ਖਰਚਣੇ ਨੂੰ ਤੋਰੇ ਸ਼ਾਹ ਨੇ ਫੌਜ ਜਰਾਰ ਦੇ ਕੇ
ਮਾਰੋ ਮਾਰ ਵਾਹੋ ਦਾਹੀ ਕੂਚ ਕਰਦੇ ਨੇੜੇ ਜਾਂ ਪੁਜੇ ਲਲਕਾਰ ਦੇ ਕੇ
ਨੈਣੇ ਕੋਟ ਦੇ ਪਾਸ ਕਰਤਾਰ ਸਿੰਘਾ ਵਡਾ ਜੰਗ ਹੋਯਾ ਜ਼ੋਰ ਜਾਰ ਦੇ ਕੇ

ਤਥਾ

ਹੈ ਸੈਰੁਲਮੁਤਾਖਰੀਨ ਵਿਚ ਲਿਖਿਆ ਏਥੇ ਲਿਖਦਿਆਂ ਗਲ ਏਹ ਸਜ ਗਈ
ਗਲਾਂ ਲਿਖੀਆਂ ਰਹੀਆਂ ਨਿਸ਼ਾਨੀਆਂ ਨੇ ਘੜੀ ਪੁਤਲੀ ਮਿਟੀ ਦੀ ਭਜ ਗਈ
ਵਡਾ ਜੰਗ ਹੋਇਆ ਦੋਹਾਂ ਪਾਸਿਆਂ ਥੀਂ ਜ਼ਿਮੀਂ ਲਹੂ ਦੇ ਨਾਲ ਉਹ ਰਜ ਗਈ
ਰੁੜੇ ਸੂਰਮੇ ਮੌਤ ਦਰਯਾ ਅੰਦਰ ਵਿਚੋਂ ਟੁਟ ਹਯਾਤੀ ਦੀ ਲਜ ਗਈ
ਸਰਫਾ ਰਿਹਾ ਨ ਮਰਨ ਦਾ ਦੂਹੀਂ ਵਲੀ ਮੌਤ ਸਿਰ ਜਵਾਨਾਂ ਦੇ ਗਜ ਗਈ
ਓਥੇ ਮੁਰਦਿਆਂ ਦੇ ਲਗੇ ਫੇਰ ਵਡੇ ਮੌਤ ਸ਼ਰਮ ਖਾ ਕੇ ਮੂੰਹ ਕਜ ਗਈ
ਮਰ ਗਏ ਅਮੀਰ ਜਹਾਨ ਖਾਂ ਦੇ ਗੋਲੀ ਤਾੜ ਛਾਤੀ ਵਿਚ ਵਜ ਗਈ
ਬਾਕੀ ਛੱਡ ਅਸਬਾਬ ਕਰਤਾਰ ਸਿੰਘਾ ਫੌਜ ਜਾਨ ਲੈ ਕੇ ਦਿਲੀ ਭਜ ਗਈ

ਅਚਲ ਬਟਾਲੇ ਦੇ ਪਾਸ ਬੰਦੇ ਨਾਲ ਅਸਲਮ ਖਾਂ ਦੀ ਤੀਸਰੀ ਲੜਾਈ

ਦੂਜੀ ਵਾਰ ਭੀ ਫੌਜ ਸ਼ਿਕੱਸਤ ਖਾ ਕੇ ਦਿਲੀ ਭਜ ਗਈ ਛਡ ਹਰਾਸ ਬੇਲੀ
ਤੀਜੀ ਵਾਰ ਲਾਹੌਰ ਦੇ ਫੇਰ ਸੂਬੇ ਫੌਜਾਂ ਚਾੜ੍ਹੀਆਂ ਨਾਲ ਹੁਲਾਸ ਬੇਲੀ
ਅਸਲਮ ਖਾਂ ਨਵਾਬ ਸੀ ਨਾਮ ਉਹਦਾ ਧੂੜਾਂ ਧੁੰਮੀਆਂ ਵਿਚ ਅਕਾਸ਼ ਬਲੀ
ਲਏ ਜੰਗ ਦੇ ਨਾਲ ਸਮਾਨ ਵਡੇ ਛੇ ਤੋਪਖਾਨੇ ਕਰ ਰਾਸ ਬੇਲੀ
ਬੰਦਾ ਸਿੰਘਾਂ ਦੀ ਲੈ ਕੇ ਫੌਜ ਵਡੀ, ਖੜੇ ਹੋ ਕੇ ਕਰੇ ਅਰਦਾਸ ਬੇਲੀ
ਅਗੋਂ ਆਗਿਆ ਕਰਨ ਮੁਕਾਬਲੇ ਨੂੰ ਅੰਧਕਾਰ ਤੋਂ ਜਿਵੇਂ ਪ੍ਰਕਾਸ਼ ਬੇਲੀ
ਦੋਹਾਂ ਦਲਾਂ ਦਾ ਆਣ ਕੇ ਭੇੜ ਹੋਯਾ ਸ਼ਹਿਰ ਅਚਲ ਬਟਾਲੇ ਦੇ ਪਾਸ ਬੇਲੀ
ਇਕ ਪਹਿਰ ਲੜਾਈ ਦਾ ਜ਼ੋਰ ਰਿਹਾ ਘਾਣ ਮਚ ਗਏ ਲਹੂ ਦੇ ਨਾਸ ਬੇਲੀ.
ਗੋਲੀ ਤੀਰ ਨੇਜਾ ਤਲਵਾਰ ਚਲੀ ਆਣ ਲਾਸ਼ ਉਤੇ ਚੜੀ ਲਾਸ਼ ਬੇਲੀ
ਬੰਦੇ ਮਾਰ ਕੇ ਲਾਹ ਸਥਾਰ ਦਿਤੇ ਕੀਤੇ ਤੁਰਕ ਦੀ ਫੌਜ ਦਾ ਨਾਸ ਬੇਲੀ
ਪਾਟੋ ਧਾੜ ਹੋ ਗਿਆ ਕਮਜ਼ੋਰ ਹੈਸੀ ਅੱਧਾ ਜ਼ੋਰ ਰਿਹਾ ਬੰਦੇ ਪਾਸ ਬੇਲੀ

ਭਜੀ ਮੂੰਗਲੀ ਭੀ ਭਾਂਡੇ ਭੰਨ ਸੁਟੇ ਬੁਢਾ ਸ਼ੇਰ ਹੀ ਦੇ ਤਰਾਸ ਬੇਲੀ
ਪੱਬਾਂ ਤੀਕ ਨਵਾਬ ਨੇ ਜ਼ੋਰ ਲਾਯਾ ਮੂੰਹ ਸੁਕਦਾ ਨਾਲ ਪਿਆਸ ਬੇਲੀ
ਪਲਾ ਹਲਿਆ ਕੋਈ ਨ ਲੜਦਿਆਂ ਦਾ ਗਏ ਤੁਰਕ ਦੇ ਉਡ ਹਰਾਸ ਬੇਲੀ
ਫੌਜ ਮਾਰ ਬੰਦਈਆਂ ਨੇ ਦਲ ਸੁਟੀ ਦਾਣੇ ਆਏ ਜਿਉਂ ਵਿਚ ਖਰਾਸ ਬੇਲੀ
ਟੁਟੀ ਫਤੇ ਉਮੈਦ ਕਰਤਾਰ ਸਿੰਘਾ ਨਠਾ ਹੋ ਕੇ ਤੁਰਕ ਨਿਰਾਸ ਬੇਲੀ

### ਵਜ਼ੀਰ ਖਾਂ ਨੇ ਸੂਬਾ ਲਾਹੌਰ ਦੀ ਮਦਦੇ ਆਉਣਾ ਤੇ ਨਾਹਰ ਸਿੰਘ ਨੇ ਵਜ਼ੀਰ ਖਾਂ ਦਾ ਸਿਰ ਕਟਣਾ

ਅਸਲਮ ਖਾਂ ਅਜੇ ਪਿਛਾਂ ਹਟਿਆ ਸੀ ਡਰ ਜੰਗ ਵਿਚੋਂ ਭਾਂਜ ਖਾ ਜਾਨੀ
ਓਸ ਵੇਲੇ ਹੀ ਸੂਬਾ ਸਰਹੰਦ ਵਾਲਾ ਖਾਂ ਵਜ਼ੀਰ ਪੁਜਾ ਨੇੜੇ ਆ ਜਾਨੀ
ਲੈ ਕੇ ਆਇਆ ਹਜ਼ਾਰ ਜਵਾਨ ਚੰਗੇ ਰਾਹੀਂ ਆਯਾ ਹੈ ਧੂੜ ਧੁਮਾ ਜਾਨੀ
ਪਿਆ ਬੰਦੇ ਉਤੇ ਵਾਂਗ ਬਿਜਲੀ ਦੇ ਦਿਤਾ ਆਉਂਦੇ ਜੰਗ ਮਚਾ ਜਾਨੀ
ਰੁਸਤਮ ਖਾਂ ਨੂੰ ਜਦੋਂ ਖ਼ਬਰ ਹੋਈ ਵਿਚ ਖੁਸ਼ੀ ਦੇ ਨਹੀਂ ਸਮਾ ਜਾਨੀ
ਵਲ ਲਿਆ ਪਿਛੇ ਭਜੇ ਜਾਂਦਿਆਂ ਨੂੰ ਘੋੜਾ ਤੇਜ ਤਰਾਰ ਉਡਾ ਜਾਨੀ
ਕਿਹੜਾ ਲੈ ਕੇ ਮੂੰਹ ਲਾਹੌਰ ਜਾਊਂ ਯਾਰੋ ਪਿਛਾਂ ਹਟੋ ਗੁਸਾ ਖਾ ਜਾਨੀ
ਬੜਾ ਮਜ਼੍ਹਬੀ ਜੰਗ ਦਾ ਜੋਸ਼ ਦੇ ਕੇ ਫੌਜਾਂ ਫੇਰ ਲਈਆਂ ਪਰਤਾ ਜਾਨੀ
ਐਲੀ ਐਲੀ ਦੇ ਮਾਰਕੇ ਪਿਆ ਨਾਹਰੇ ਪਿਛਾਂ ਜੋਧਿਆਂ ਤਾਈਂ ਉਲਟਾ ਜਾਨੀ
ਪਏ ਕਰ ਹੱਲਾ ਦੋਹਾਂ ਪਾਸਿਆਂ ਤੋਂ ਜਿਵੇਂ ਆਂਵਦਾ ਹੜ੍ਹ ਦਰਯਾ ਜਾਨੀ
ਲਿਆ ਘੇਰ ਬੰਦਈਆਂ ਨੂੰ ਚਹੁੰ ਪਾਸੀਂ ਦਿਤੀ ਮਾਰ ਕੇ ਹੋਸ਼ ਭੁਲਾ ਜਾਨੀ
ਕਟਾ ਵਢ ਤਲਵਾਰ ਦੀ ਅਹੀ ਹੋਈ ਦਿਤੀ ਲਹੂ ਦੀ ਨਦੀ ਚਲਾ ਜਾਨੀ
ਰਹੀ ਲੋੜ ਨ ਤੀਰ ਬੰਦੂਕ ਦੀ ਜੀ ਭਿੜੇ ਸੂਰਮੇ ਜਫੀਆਂ ਪਾ ਜਾਨੀ
ਇਕ ਦੂਸਰੇ ਨੂੰ ਮੂੰਹੋਂ ਮੰਗ ਲੈਂਦੇ ਘੁਲਣ ਛਾਤੀਆਂ ਦੇ ਨਾਲ ਲਾ ਜਾਨੀ
ਹਥ ਪਟੇ ਬਾਜੀ ਕੋਈ ਕਰ ਦਸੇ ਚੁੰਗੀ ਚਿਤਰੇ ਵਾਂਗ ਉਠਾ ਜਾਨੀ
ਕੋਈ ਢਾਲ ਤੇ ਵਾਰ ਸੰਭਾਲ ਲੈਂਦਾ ਜਾਂਦਾ ਆਪਣਾ ਆਪ ਬਚਾ ਜਾਨੀ
ਕੋਈ ਮਾਰਦਾ ਬਾਂਹ ਉਲਾਰ ਨੇਜ਼ਾ ਸੁਕਾ ਦੇਂਵਦਾ ਪਾਰ ਲੰਘਾ ਜਾਨੀ
ਕੋਈ ਮਾਰ ਅਸਵਾਰ ਦੇ ਸਿਰ ਤੇਗਾਂ ਉਤੇ ਜ਼ਿਮੀਂ ਦੇ, ਦੇ ਲਿਟਾ ਜਾਨੀ

ਕਿਤੇ ਸਿਰਾਂ ਬਾਝੋਂ ਕਿਤੇ ਬਾਹਾਂ ਬਾਝੋਂ ਧੜ ਰੁਲਨ ਲਗੇ ਬੇਅੰਤਹਾ ਜਾਨੀ
ਕਿਤੇ ਅਧਮੋਏ ਕਿਤੇ ਟੋਟੇ ਹੋਏ ਕਿਤੇ ਤੜਫਦੇ ਅੰਗ ਹਲਾ ਜਾਨੀ
ਬਹੁਤਾ ਜ਼ੋਰ ਜਾਂ ਤੁਰਕ ਦੀ ਫੌਜ ਪਾਇਆ ਗਏ ਕੁਲ ਬੰਦਈ ਘਬਰਾ ਜਾਨੀ
ਦਿਤੀ ਬੰਦੇ ਨੇ ਦਾਦ ਬਹਾਦਰੀ ਦੀ ਲਏ ਤੀਰ ਕਮਾਨ ਚੜ੍ਹਾ ਜਾਨੀ
ਤਕ ਤਕ ਕੇ ਛਡਦਾ ਵਾਂਗ ਸੱਪਾਂ ਦਿਤੇ ਚੁਣ ਸਰਦਾਰ ਮੁਕਾ ਜਾਨੀ
ਫੇਰ ਹੱਥ ਦੇ ਵਿਚ ਤਲਵਾਰ ਲੈ ਕੇ ਕੀਤਾ ਜੰਗ ਮੈਦਾਨ ਸਫਾ ਜਾਨੀ
ਬੰਦਾ ਕਰ ਹੱਲਾ ਪੈਂਦਾ ਵਲ ਜਿਹੜੀ ਪੈ ਜਾਂਵਦੀ ਤੁਰਕ ਕਹਾ ਜਾਨੀ
ਭੇਡਾਂ ਵਾਂਗ ਜਾਂਦੇ ਨਠ ਤੁਰਕ ਅਗੋਂ ਲੜੇ ਕੋਈ ਨ ਪੈਰ ਜਮਾ ਜਾਨੀ
ਫੌਜਦਾਰ ਦੋਵੇਂ ਚੜ੍ਹ ਹਾਥੀਆਂ ਤੇ ਰਹੇ ਫੌਜ ਨੂੰ ਖੂਬ ਲੜਾ ਜਾਨੀ
ਪਏ ਦੇਣ ਦਲੇਰੀਆਂ ਲੜਦਿਆਂ ਨੂੰ ਢਠੇ ਦਿਲਾਂ ਨੂੰ ਰਹੇ ਵਧਾ ਜਾਨੀ
ਮਾਰ ਲੌ ਬਹਾਦਰੋ ਕਰ ਹੱਲਾ ਇਹ ਹੈਣ ਕੀ ਸਿਖ ਬਲਾ ਜਾਨੀ
ਦੀਨ ਮਜ਼ੁਬੀ ਜੰਗ ਇਹ ਆਣ ਪਿਆ ਫਤਾ ਦੇਵਨੀ ਪਾਕ ਖੁਦਾ ਜਾਨੀ
ਦੂਜੇ ਪਾਸਿਓਂ ਬੰਦੇ ਨੇ ਜ਼ੋਰ ਦਿਤਾ ਲਏ ਸਿੰਘਾਂ ਨੇ ਤੁਰਕ ਦਬਾ ਜਾਨੀ
ਹਲੇ ਉਤੇ ਹੱਲਾ ਆ ਕੇ ਹੋਣ ਲਗਾ ਰਹੀ ਧੂੜ ਅਕਾਸ਼ ਤੇ ਛਾ ਜਾਨੀ
ਜਿਥੇ ਖੜਾ ਵਜ਼ੀਰ ਖਾਂ ਵੇਖਦਾ ਸੀ ਇਕ ਪੁਜਾ ਹੈਸੀ ਓਥੇ ਜਾ ਜਾਨੀ
ਝਟ ਘੋੜਾ ਟਪਾ ਕੇ ਹੱਥ ਕੀਤਾ ਦਿਤਾ ਮਾਰ ਕੇ ਸਿਰ ਉਡਾ ਜਾਨੀ
()ਨਾਹਰ ਸਿੰਘ ਸੀ ਓਸਦਾ ਨਾਮ ਯਾਰੋ ਵਿਚ ਫਰਕ ਦਲੇਰ ਨਾ ਕਾ ਜਾਨੀ
ਸਿਰ ਲਾਹ ਕੇ ਝਟ ਵਜ਼ੀਰ ਖਾਂ ਦਾ ਦਿਤਾ ਰਖ ਬੰਦੇ ਅਗੇ ਆ ਜਾਨੀ
ਸੂਬਾ ਮਾਰਿਆ ਗਿਆ ਜਾਂ ਖਬਰ ਹੋਈ, ਹੋਈ ਸਭ ਦੀ ਜਾਨ ਹਵਾ ਜਾਨੀ
ਫੌਜਾਂ ਭਾਜ ਖਾ ਨਠੀਆਂ ਜੰਗ ਵਿਚੋਂ ਆਪੋ ਆਪਣਾ ਫੜ ਕੇ ਰਾਹ ਜਾਨੀ
ਤੀਜੀ ਇਹ ਬੰਦੇ ਨੇ ਕੀਤੀ ਸੀ ਫਤਾ ਪਾਈ ਵਿਚ ਹੱਥ ਮੈਦਾਨ ਦਿਖਾ ਜਾਨੀ
ਤੋਬਾ ਤੋਬ ਕਰ ਗਏ ਤੁਰਕ ਜੰਗ ਵਲੋਂ ਦੋਵੇਂ ਕੰਨਾਂ ਨੂੰ ਹੱਥ ਲਗਾ ਜਾਨੀ
ਇਹ ਜੰਗ ਪੰਝਤ੍ਰਵੇਂ ਸਾਲ ਹੋਏ ਬੰਦੇ ਦਿਤੀਆਂ ਸਫਾ ਉਠਾ ਜਾਨੀ
ਫਤਾ ਪਾ ਮੈਦਾਨ ਕਰਤਾਰ ਸਿੰਘਾ ਗਿਆ ਵਲ ਗੁਰਦਾਸਪੁਰ ਧਾ ਜਾਨੀ

*() ਕਈ ਕਹਿੰਦੇ ਹਨ ਜੋ ਵਜ਼ੀਰ ਖਾਂ ਦਾ ਸਿਰ ਬਾਜ ਸਿੰਘ ਨੇ ਕਟਯਾ ਸੀ ।*

ਬਾਦਸ਼ਾਹ ਨੇ ਤੀਜੀ ਸ਼ਿਕਸਤ ਸੁਣ ਕੇ ਤਤ ਖਾਲਸੇ ਨੂੰ ਆਪਣੇ ਵਲ ਕਰਨ ਦੀ ਸਲਾਹ ਕਰਨੀ

ਤਿੰਨ ਵਾਰ ਜਾਂ ਫੌਜ ਸ਼ਿਕਸਤ ਖਾਧੀ ਸਾਰੀ ਕੰਬ ਉਠੀ ਬਾਦਸ਼ਾਹੀ ਏ ਜੀ
ਸ਼ਾਹ ਪੁਛਦਾ ਸਦ ਅਮੀਰ ਸਾਰੇ ਹੁਣ ਕੀ ਸਲਾਹ ਬਣਾਈਏ ਜੀ
ਬੰਦਾ ਆਂਵਦਾ ਕਿਸੇ ਦੇ ਨਹੀਂ ਕਾਬੂ ਵਡੀ ਹੈ ਅਫਾਤ ਬਲਾਈਏ ਜੀ
ਕੋਈ ਜੰਗ ਦੀ ਰਹੀ ਨ ਕਸਰ ਬਾਕੀ ਫੜ੍ਹਾ ਉਸ ਤੇ ਕਿਸੇ ਨ ਪਾਈਏ ਜੀ
ਸਾਡੇ ਲੱਖਾਂ ਰੁਪਇਆਂ ਦੇ ਖਰਚ ਹੋ ਗਏ ਫੌਜ ਬੇ-ਸ਼ੁਮਾਰ ਮਰਵਾਈਏ ਜੀ
ਕਈ ਖਾਨ ਸੂਬੇ ਉਮਰਾ ਮੋਏ ਪਈ ਦੇਸ ਦੇ ਵਿਚ ਦੁਹਾਈਏ ਜੀ
ਲੱਖਾਂ ਰੰਡੀਆਂ ਬੈਠੀਆਂ ਤੁਰਕਣਾਂ ਨੇ ਕੰਨੀਂ ਸੁਣੀਦੀ ਪਈ ਕਹਾਈਏ ਜੀ
ਅਸੀਂ ਖੱਪ ਲਥੇ ਨਹੀਂ ਵਾਹ ਕੋਈ ਜਾਂਦੀ ਪੇਸ਼ ਨ ਉਸ ਤੇ ਕਾਈਏ ਜੀ
ਇਹ ਸੁਣ ਵਜ਼ੀਰ ਅਮੀਰ ਬੋਲੇ ਆਪੋ ਵਿਚ ਓਹੋ ਕਰ ਸਲਾਹੀਏ ਜੀ
ਤਤ ਖਾਲਸਾ ਆਪਣੇ ਵਲ ਕਰੀਏ ਬਾਦਸ਼ਾਹ ਸਾਡੇ ਦਿਲ ਆਈਏ ਜੀ
ਮੂਢੋਂ ਜ਼ਹਿਰ ਨੂੰ ਜ਼ਹਿਰ ਹੀ ਮਾਰਦਾ ਹੈ ਨਾਲ ਸੱਪ ਦੇ ਸੱਪ ਲੜਾਈਏ ਜੀ
ਲੋਹਾ ਲੋਹੇ ਨੂੰ ਕਟ ਕੇ ਕਰੇ ਟੋਟੇ ਸ਼ੇਰ ਸ਼ੇਰ ਦੇ ਸਾਹਮਣੇ ਡਾਹੀਏ ਜੀ
ਹੀਰੇ ਬਿਨਾਂ ਨ ਹੀਰੇ ਨੂੰ ਛੇਕ ਪੈਂਦਾ ਸੜੇ ਥਾਂ ਨੂੰ ਅਗ ਸਿਕਾਈਏ ਜੀ
ਵੈਰੀ ਵੈਰੀਆਂ ਦੇ ਨਾਲ ਡਹਾ ਦਈਏ ਆਪੋ ਵਿਚ ਲੜਾ ਖਪਾਈਏ ਜੀ
ਤਤ ਖਾਲਸੇ ਪਾਸ ਵਕੀਲ ਕੋਈ ਕੁਝ ਦੇ ਕੇ ਨਜ਼ਰ ਭਿਜਵਾਈਏ ਜੀ
ਉਤੋਂ ਮਿਠੀਆਂ ਮਿਠੀਆਂ ਕਰ ਗਲਾਂ ਕਰ ਕਰ ਸਿਫਤਾਂ ਵਡਿਆਈਏ ਜੀ
ਮੂਢੋਂ ਖਾਲਸਾ ਕੌਮ ਏਹ ਹੈ ਬੁਧੂ ਨਾਲ ਅਕਲ ਦੇ ਇਨ੍ਹਾਂ ਨੂੰ ਵਾਹੀਏ ਜੀ
ਬੁਰਾ ਕਰਨਹਾਰ ਬੁਰਾ ਸੋਚਦੇ ਨੇ ਲਾਨਤ ਇਹਨਾਂ ਦੀ ਹੈ ਕਮਾਈਏ ਜੀ
ਭਰੇ ਦਗੇ ਫਰੇਬ ਦੇ ਰਹੇ ਮੂਢੋਂ ਵਾਂਗ ਲੂਮੜੀ ਤਕ ਦੇ ਦਾਈਏ ਜੀ
ਸਿੰਘ ਖਾਲਸਾ ਪੈਨ ਵੰਗਾਰ ਕੇ ਤੇ ਭਲੀ ਨੀਤ ਤੇ ਚਿੱਤ ਸਫਾਈਏ ਜੀ
ਲੋਭ ਦੇ ਕੇ ਮਾਰੀਏ ਦੁਸ਼ਮਣਾਂ ਨੂੰ ਫੂਕ ਮਾਰ ਕੇ ਮਸ਼ਕ ਫੁਲਾਈਏ ਜੀ
ਹੋਵੇ ਜਿਸ ਤਰ੍ਹਾਂ ਪੰਥ ਨੂੰ ਦਾਅ ਲਾ ਕੇ ਹੁਣ ਆਪਣੇ ਨਾਲ ਮਿਲਾਈਏ ਜੀ
ਲੋੜ ਬਣੇ ਤੇ ਗਧੇ ਨੂੰ ਪਿਉ ਕਹੀਏ ਕੋਈ ਅਕਲ ਦਾ ਫੰਦ ਚਲਾਈਏ ਜੀ
ਡੰਡਾ ਪਾ ਕੁਹਾੜੇ ਨੂੰ ਲੱਕੜੀ ਦਾ ਚੁਕ ਜਿਨਸ ਤੋਂ ਜਿਨਸ ਮਰਵਾਈਏ ਜੀ

ਪਾੜ ਪਾੜ ਏਸੇ ਤਰ੍ਹਾਂ ਮਾਰ ਦਈਏ ਵੈਰੀ ਅਕਲ ਦੇ ਨਾਲ ਮੁਕਾਈਏ ਜੀ
ਜਾਏ ਸੱਪ ਭੀ ਮਰ ਕਰਤਾਰ ਸਿੰਘਾ ਨਾਲ ਆਪਣੀ ਡਾਂਗ ਬਚਾਈਏ ਜੀ

ਬਾਦਸ਼ਾਹ ਫਰੁਖਸੀਅਰ ਨੇ ਤਤ ਖਾਲਸੇ ਵਲ ਖਤ ਲਿਖਣਾ

ਬਾਦਸ਼ਾਹ ਨੇ ਲਿਖਿਆ ਪੰਥ ਵਲੇ ਪਹਿਲਾਂ ਕਰ ਸਲਾਮ ਬੁਲਾਯਾ ਏ
ਹੱਥ ਜੋੜ ਤੇ ਆਜ਼ਜ਼ੀ ਨਾਲ ਪਿਛੋਂ ਤਾਂ ਕਸੂਰ ਮੁਆਫ ਕਰਾਯਾ ਏ
ਸੁਣੋ ਖਾਲਸਾ ਜੀ ਇਕ ਅਰਜ਼ ਮੇਰੀ ਪਿਛੇ ਹੋਯਾ ਸੋ ਮੈਂ ਭੁਲਾਯਾ ਏ
ਰਖੋ ਤੁਸੀਂ ਭੀ ਵੈਰ ਨ ਕੋਈ ਦਿਲੋਂ ਮੈਂ ਹੋ ਅਧੀਨ ਬਖਸ਼ਾਯਾ ਏ
ਬਾਬੇ, ਬਾਬਰਕਿਆਂ ਵਿਚ ਨ ਭੇਦ ਕੋਈ ਇਕੋ ਘਰ ਮੁਢੋਂ ਚਲਾ ਆਯਾ ਏ
ਅਸਾਂ ਦੋਹਾਂ ਨੂੰ ਵੈਰ ਨ ਚਾਹੀਦਾ ਏ ਹੋ ਆਪ ਦਾ ਨਾ ਸਮਝਾਯਾ ਏ
ਇਹ ਬੰਦਾ ਗੰਦਾ ਕਿਤੋਂ ਆ ਗਿਆ ਜਿਸ ਆ ਅਧਮੂਲ ਮਚਾਯਾ ਏ
ਹੈ ਸੇਹ ਕਾ ਤਕਲਾ ਜਾਣ ਲੌ ਜੀ ਸਾਡਾ ਮੁਫਤ ਦਾ ਵੈਰ ਵਧਾਯਾ ਏ
ਸਜਣ ਨਹੀਂ ਏ ਤੁਸਾਂ ਦਾ ਹੈ ਵੈਰੀ ਦਾਅ ਤੁਸਾਂ ਨੂੰ ਏਸ ਨੇ ਲਾਯਾ ਏ
ਜੰਗਾਂ ਵਿਚ ਤੁਹਾਨੂੰ ਹੀ ਡਾਹ ਅਗੇ ਕੰਮ ਆਪਣਾ ਏਸ ਬਨਾਯਾ ਏ
ਖਾਏ ਖੈਰਾਂ ਤੇ ਫਾਟੀਏ ਨਿਤ ਜੁੰਮਾ ਦੁਖ ਤੁਸਾਂ ਨੇ ਸਿਰ ਉਠਾਯਾ ਏ
ਏਹ ਬਾਦਸ਼ਾਹ ਐਵੇਂ ਹੀ ਬਣ ਬੈਠਾ ਦੇਸ ਆਪਣੇ ਹੇਠ ਦਬਾਯਾ ਏ
ਏਹ ਗੁਰਾਂ ਦੇ ਹੋ ਬਰਖਿਲਾਫ ਗਿਆ ਨਹੀਂ ਆਪਣਾ ਧਰਮ ਨਿਬਾਹਯਾ ਏ
ਨਾਲੇ ਮਾਤਾ ਦਾ ਏਸ ਅਪਮਾਨ ਕੀਤਾ ਬੁਰਾ ਭਲਾ ਭੀ ਆਖ ਸੁਨਾਯਾ ਏ
ਗੱਦੀ ਗੁਰਾਂ ਦੀ ਮਲਣੀ ਚਾਹੁੰਦਾ ਏਹ ਤਾਹੀਏ ਯਾਰ੍ਹਵਾਂ ਗੁਰੂ ਅਖਵਾਯਾ ਏ
ਚਾਂਹਦਾ ਨਾਮ ਏਹ ਗੁਰਾਂ ਦਾ ਦੂਰ ਕਰਨਾ ਪਰ ਆਪਨਾ ਪੰਥ ਚਲਾਯਾ ਏ
ਏਸੇ ਤਰ੍ਹਾਂ ਜੇ ਏਸ ਦਾ ਜ਼ੋਰ ਰਿਹਾ ਫੇਰ ਕਰੇਗਾ ਜੋ ਮਨ ਭਾਯਾ ਏ
ਹੋ ਜਾਏਗਾ ਪੰਥ ਬੰਦਈ ਸਾਰੇ ਤੁਸਾਂ ਆਪਣਾ ਆਪ ਗਵਾਯਾ ਏ
ਬੂਟਾ ਜੰਮਦਾ ਪੁਟ ਲੈ ਖਾਲਸਾ ਜੀ ਆਉਂਦਾ ਹੱਥ ਨ ਸਮਾਂ ਵਿਹਾਯਾ ਏ
ਕਟੋ ਆਪਣੇ ਪੈਰ ਨ ਆਪ ਹਥੀਂ ਬੂਟਾ ਜ਼ਹਿਰ ਦਾ ਤੁਸਾਂ ਏਹ ਲਾਯਾ ਏ
ਤੁਸੀਂ ਆਪਣਾ ਆਪ ਸਾਂਭ ਲਵੋ ਆਗੂ ਕਾਸ ਨੂੰ ਇਹ ਬਨਾਯਾ ਏ
ਖਾਓ ਬੈਠ ਕੇ ਆਪ ਕਰਤਾਰ ਸਿੰਘਾ ਮਰ ਮਾਰ ਕੇ ਤੁਸਾਂ ਕਮਾਯਾ ਏ

ਸ਼ਾਹੀ ਵਕੀਲ ਨੇ ਪੰਥ ਅਗੇ ਖਤ ਰਖਣਾ ਤੇ ਪੰਥ ਨੇ ਧੋਖੇ ਵਿਚ ਆ ਜਾਣਾ

ਸਚ ਜਾਣਨਾ ਲਿਖਯਾ ਖਾਲਸਾ ਜੀ ਭਰਮ ਜ਼ਰਾ ਭੀ ਦਿਲ ਨ ਧਾਰੀਏ ਜੀ
ਜੇਕਰ ਤੁਸੀਂ ਨਾ ਏਸ ਦਾ ਕਰੋ ਪਿਛਾ ਅਸੀਂ ਫੜ ਬੰਦਾ ਝਟ ਮਾਰੀਏ ਜੀ
ਸੁਧਾ ਸਰ ਬੈਠੇ ਕਰੋ ਨਿਤ ਮੌਜਾਂ ਦੁਖ ਸਿਰ ਤੇ ਨਾ ਸਹਾਰੀਏ ਜੀ
ਲੌ ਦਸ ਹਜ਼ਾਰ ਮਾਹਵਾਰ ਮੈਥੋਂ ਝਟ ਖੁਸ਼ੀ ਦੇ ਨਾਲ ਗੁਜ਼ਾਰੀਏ ਜੀ
ਜਿਦ੍ਹਾ ਜੀ ਕਰੇ ਕਰ ਨੌਕਰੀ ਲਏ ਚੰਗੀ ਦਿਆਂ ਤਨਖਾਹ ਵਿਚਾਰੀਏ ਜੀ
ਸਾਰਾ ਪ੍ਰਗਨਾ ਦਿਆਂ ਝਬਾਲ ਦਾ ਮੈਂ ਖਾਓ ਬੈਠ ਜਾਗੀਰ ਸਰਕਾਰੀਏ ਜੀ
ਆਪੋ ਵਿਚ ਹੋ ਜਾਏ ਇਕ ਐਹਦਨਾਮਾ ਇਕ ਦੂਸਰੇ ਦੇ ਰਹੀਏ ਆਰੀਏ ਜੀ
ਸਾਡੇ ਨਾਲ ਰਲ ਕੇ ਕਰੋ ਫੇਰ ਮੌਜਾਂ ਸਾਰੇ ਬੈਠ ਕੇ ਕਰੋ ਸਰਦਾਰੀਏ ਜੀ
ਖਤ ਲੈ ਕੇ ਆ ਵਕੀਲ ਗਿਆ ਕੀਤੀ ਪੰਥ ਅਗੇ ਨਿਮਸ਼ਕਾਰੀਏ ਜੀ
ਫੇਰ ਸ਼ਾਹ ਦੀ ਆਖ ਸਲਾਹ ਦਿਤੀ ਸਿਰੋਪਾ ਅਗੇ ਰਖ ਭਾਰੀਏ ਜੀ
ਹੋਰ ਕਈ ਵਕੀਲ ਨੇ ਕਰ ਗਲਾਂ ਸਿੰਘ ਢਾਲ ਲਏ ਪਾ ਕਠਿਆਰੀਏ ਜੀ
ਨਰਮ ਮੋਮ ਵਾਂਗੂੰ ਕਰ ਲਏ ਸਾਰੇ ਕੀਤੀ ਇਹ ਤੁਰਕਾਂ ਬਦਕਾਰੀਏ ਜੀ
ਸਿੰਘਾਂ ਭੋਲਿਆਂ ਸਿਧਿਆਂ ਸਾਦਿਆਂ ਨੇ ਲਖੀ ਤੁਰਕ ਦੀ ਨਾ ਖੁਟਿਆਰੀਏ ਜੀ
ਦੁਧ ਪੀ ਗਏ ਜ਼ਹਿਰ ਦੇ ਨਾਲ ਮਿਲਯਾ ਮਾਰੀ ਆਪਣੇ ਪੈਰ ਕੁਹਾੜੀਏ ਜੀ
ਦਾਣੇ ਲੋਭ ਉਤੇ ਪੰਛੀ ਵਾਂਗ ਫਸੇ ਭਲਾ ਫੇਰ ਕਿਸੇ ਫਿਟਕਾਰੀਏ ਜੀ
ਮਾਸ ਮਿਲੀ ਕੁੰਡੀ ਮੱਛੀ ਵਾਂਗ ਖਾ ਕੇ ਵਿਚ ਫਸ ਗਏ ਦਾਮ ਸ਼ਿਕਾਰੀਏ ਜੀ
ਗਏ ਦੁਸ਼ਮਣਾਂ ਦੇ ਚੜ੍ਹ ਹੱਥ ਉਤੇ ਬੀਜੀ ਰਾਹ ਦੇ ਵਿਚ ਕੰਡਿਆਰੀਏ ਜੀ
ਬੁਰਾ ਭਲਾ ਨ ਸੋਚਿਆ ਖਾਲਸੇ ਨੇ ਰਾਜਨੀਤੀ ਨ ਕੁਝ ਵਿਚਾਰੀਏ ਜੀ
ਬਾਦਸ਼ਾਹ ਦੇ ਮਦਦੀ ਹੋ ਗਏ, ਲਿਖੇ ਅਹਿਦਨਾਮੇ ਇਕਰਾਰੀਏ ਜੀ
ਸ਼ੇਖ ਚਿਲੀ ਦੇ ਵਾਂਗ ਕਰਤਾਰ ਸਿੰਘਾ ਫੇਰੀ ਆਪਣੇ ਘਰ ਬਹਾਰੀਏ ਜੀ

ਤਤ ਖਾਲਸੇ ਤੇ ਬਾਦਸ਼ਾਹ ਦਾ ਅਹਿਦਨਾਮਾ

ਸ਼ਰਤਾਂ ਲਿਖੀਆਂ ਗਈਆਂ ਏਹ ਦੁਹਾਂ ਵਲੋਂ ਖਾ ਕਸਮ ਐਹਦ ਪੈਮਾਨ ਅੰਦਰ
ਪਹਿਲੀ ਸ਼ਰਤ ਏਹ ਖਾਲਸਾ ਪੰਥ ਅਗੇ ਹੱਥ ਚੁਕੇ ਨ ਲੁਟ ਮਚਾਨ ਅੰਦਰ
ਬਾਦਸ਼ਾਹ ਦੇ ਨਾਲ ਨ ਕਰੇ ਦੰਗਾ ਰਹੇ ਤਾਬਿਆਦਾਰ ਫੁਰਮਾਨ ਅੰਦਰ

ਦੂਜਾ ਹੋ ਬੰਦੇ ਵਲੋਂ ਨਾਲ ਸ਼ਾਹ ਦੇ ਪੰਥ ਲੜੇ ਨ ਚੜ੍ਹ ਮੈਦਾਨ ਅੰਦਰ
ਤੀਜਾ ਕੋਈ ਗਨੀਮ ਆ ਬਾਦਸ਼ਾਹ ਤੇ ਕਰੇ ਹਮਲਾ ਚੜ੍ਹ ਹਿੰਦੁਸਤਾਨ ਅੰਦਰ
ਤਤ ਖਾਲਸਾ ਕਰੇ ਇਮਦਾਦ ਪੂਰੀ ਰਖੇ ਫਰਕ ਨ ਮਾਲ ਤੇ ਜਾਨ ਅੰਦਰ
ਚੌਥਾ ਮਿਲੀ ਜਾਗੀਰ ਜੋ ਸ਼ਾਹ ਵਲੋਂ ਕੋਸ਼ਿਸ਼ ਕਰੇ ਨ ਸ਼ਾਹ ਘਟਾਨ ਅੰਦਰ
ਖਾਵੇ ਖਾਲਸਾ ਉਸ ਨੂੰ ਨਾਲ ਮੌਜਾਂ ਦੇ ਦਖਲ ਨ ਕੋਈ ਭੀ ਖਾਨ ਅੰਦਰ
ਸ਼ਰਤ ਪੰਜਵੀਂ ਵਿਚ ਪੰਜਾਬ ਸਾਰੇ ਹਿੰਦੂ ਵਸਦੇ ਜੋ ਹਿੰਦਵਾਨ ਅੰਦਰ
ਕੋਈ ਕਰੇ ਨ ਉਨ੍ਹਾਂ ਤੇ ਮੂਲ ਜ਼ਬਰੀ ਚੁਕੇ ਹੱਥ ਨ ਭੁਲ ਸਤਾਨ ਅੰਦਰ
ਡਨ ਸ਼ਰ੍ਹਾਂ ਦਾ ਰਹੇ ਨ ਹਿੰਦੂਆਂ ਤੇ ਦੇਣਾ ਦਖਲ ਨ ਦੀਨ ਮਨਾਨ ਅੰਦਰ
ਮੰਦਰ ਹਿੰਦੂਆਂ ਦੇ ਕੋਈ ਢਾਹੇ ਨਾਹੀਂ ਜੋਰੀ ਹੋਏ ਨ ਤੁਰਕ ਬਨਾਨ ਅੰਦਰ
ਛੇਵਾਂ ਹਿੰਦੂਆਂ ਦੇ ਬਰਖਿਲਾਫ ਕੋਈ ਕਲਮਾ ਆਵੇ ਨ ਕਿਤੇ ਜ਼ਬਾਨ ਅੰਦਰ
ਰਖੇ ਫਰਕ ਨ ਸ਼ਾਹ ਕਰਤਾਰ ਸਿੰਘਾ ਹੁਣ ਹਿੰਦੂ ਅਤੇ ਮੁਸਲਮਾਨ ਅੰਦਰ
ਤਤ ਖਾਲਸਾ ਤੇ ਬੰਦਾ ਜੁਦਾ ਹੋਏ ਲੱਕ ਬੰਨ੍ਹਿਆਂ ਲੜਨ ਲੜਾਨ ਅੰਦਰ

ਵਾਕ ਕਵੀ

ਬੰਦੇ ਜਾ ਗੁਰਦਾਸ ਪੁਰ ਲਾਏ ਡੇਰੇ ਸਿੰਘ ਰਹੇ ਸੇਵਾ ਦਰਬਾਰ ਉਤੇ
ਬੰਦਾ ਟਕੇ ਉਗ੍ਰਾਹ ਕੇ ਖਾਣ ਲਗਾ ਨਿਤ ਰਹੇ ਲਗਾ ਲੁਟ ਮਾਰ ਉਤੇ
ਤਤ ਖਾਲਸੇ ਨੇ ਲੁਟ ਮਾਰ ਛਡੀ ਬੈਠੇ ਰਖ ਕੇ ਆਸ ਕਰਤਾਰ ਉਤੇ
ਔਖਾ ਲੰਘਣਾ ਬੈਠਣਾ ਝਟ ਹੋਇਆ ਕਈਆਂ ਬੰਨ੍ਹ ਲਏ ਲਕ ਵਪਾਰ ਉਤੇ
ਕਈ ਛਡ ਕੇ ਚਲੇ ਗਏ ਨਗਰਾਂ ਨੂੰ ਲਗੇ ਆਪਣੇ ਜਾ ਰੁਜ਼ਗਾਰ ਉਤੇ
ਥਾਓਂ ਥਾਂਈਂ ਗਿਆ ਪੰਥ ਖਿੰਡ ਸਾਰਾ ਬੈਠੇ ਰਹੇ ਜੋ ਸਨ ਸਰਦਾਰ ਉਤੇ
ਕਾਹਨ ਸਿੰਘ ਅਤੇ ਮੀਰੀ ਸਿੰਘ ਤੇ ਹਨ ਬੁਢਾ ਸਿੰਘ ਵਿਰਤਕ ਸੰਸਾਰ ਉਤੇ
ਦਯਾ ਸਿੰਘ ਤੇ ਸਿੰਘ ਬਿਨੋਦ ਭਲੇ ਦੀਪ ਸਿੰਘ ਦੀਪਕ ਚਮਤਕਾਰ ਉਤੇ
ਕਿਹਰ ਸਿੰਘ, ਨਥਾ ਸਿੰਘ ਸਦਾ ਖੁਸ਼ੀ ਨ ਖੜਕਦੀ ਨਿਤ ਤਲਵਾਰ ਉਤੇ
ਸਾਹਿਬ ਸਿੰਘ ਦਰਬਾਰਾ ਸਿੰਘ ਵਰਗੇ ਬਧੇ ਖੜੇ ਸਨ ਕੌਲ ਕਰਾਰ ਉਤੇ
ਇਹਨਾਂ ਬਾਦਸ਼ਾਹ ਦੇ ਨਾਲ ਮੇਲ ਕੀਤਾ ਖੁਸ਼ ਹੋ ਗਏ ਦਸ ਹਜ਼ਾਰ ਉਤੇ
ਹੋਇਆਂ ਪੰਜ ਕੁ ਸੌ ਲਾਹੌਰ ਨੌਕਰ ਰੋਜ਼ ਇਕ ਰੁਪਯਾ ਸ਼ੁਮਾਰ ਉਤੇ

ਬਾਕੀ ਰਹੇ ਜਾਗੀਰ ਦੀ ਆਸ ਉਤੇ ਰਖਕੇ ਆਸਰਾ ਸਿਰਜਣਹਾਰ ਉਤੇ
ਬਣੇ ਆਪਣੀ ਕੌਮ ਦੇ ਆਪ ਵੈਰੀ ਮਾਰੀ ਨਜ਼ਰ ਨ ਸੋਚ ਵਿਚਾਰ ਉਤੇ
ਸਾਰੀ ਉਲਟ ਗਈ ਖੇਡ ਕਰਤਾਰ ਸਿੰਘਾ ਬਾਜੀ ਖਾਲਸੇ ਦੀ ਆਈ ਹਾਰ ਉਤੇ

ਬੰਦੇ ਨੇ ਲਾਹੌਰ ਤੇ ਚੜ੍ਹਾਈ ਕਰਨੀ ਤੇ ਬਾਗਬਾਨਪੁਰੇ ਜੰਗ ਹੋਣਾ

ਏਸ ਗਲ ਦੀ ਬੰਦੇ ਨੂੰ ਖਬਰ ਹੋਈ ਤਤ ਖਾਲਸੇ ਖੇਡ ਉਲਟਾਈ ਹੈ ਜੀ
ਬਾਦਸ਼ਾਹ ਦੇ ਮਦਦੀ ਬਣ ਬੈਠੇ ਸੁਰ ਤੁਰਕ ਦੇ ਨਾਲ ਮਿਲਾਈ ਹੈ ਜੀ
ਮੇਰੇ ਨਾਲ ਲਿਆ ਵੈਰ ਪਾ ਐਵੇਂ ਕੀਤੀ ਪੰਥ ਨੇ ਕੀ ਦਾਨਾਈ ਹੈ ਜੀ
ਬਾਰੇ ਲੋਭ ਦੇ ਵੈਰੀ ਦੇ ਫਸੇ ਫੰਧੇ ਕਾਹਦੀ ਦੁਸ਼ਮਣਾਂ ਨਾਲ ਆਸ਼ਨਾਈ ਹੈ ਜੀ
ਫਸੀ ਛਡਕੇ ਉਡਦੀਆਂ ਮਗਰ ਭਜੇ ਵਿਚ ਪੰਥ ਦੇ ਅਕਲ ਨ ਕਾਈ ਹੈ ਜੀ
ਲਗੇ ਸੱਪ ਨੂੰ ਪਾਲਣੇ ਗੋਦ ਪਾ ਕੇ ਦਾੜ੍ਹੀ ਵੈਰੀਆਂ ਹੱਥ ਫੜਾਈ ਹੈ ਜੀ
ਦਾਅ ਲਾ ਲਿਆ ਪੰਥ ਨੂੰ ਬਾਦਸ਼ਾਹ ਨੇ ਕਲਾ ਅਕਲ ਨੇ ਨਾਲ ਭਵਾਈ ਹੈ ਜੀ
ਚੁਕਾਂ ਦੇ ਕੇ ਘਰ ਨੂੰ ਪਾੜ ਲਿਆ ਸਾਡੀ ਦੋਹਾਂ ਦੀ ਪਾਈ ਜੁਦਾਈ ਹੈ ਜੀ
ਕੰਡਾ ਉਨ੍ਹਾਂ ਦੀ ਹਿਕ ਤੇ ਰੜਕਦਾ ਸੀ ਕਰਨ ਪੁਟ ਕੇ ਹੁਣ ਸਫਾਈ ਹੈ ਜੀ
ਏਸ ਕੰਮ ਦਾ ਖੌਫ ਹੈ ਬਾਦਸ਼ਾਹ ਨੂੰ ਚਾਹੁੰਦਾ ਸਿੰਘਾਂ ਦੀ ਸਫਾ ਉਠਾਈ ਹੈ ਜੀ
ਤਤ ਖਾਲਸੇ ਨੂੰ ਹੁਣ ਨਾਲ ਲੈ ਕੇ ਕਰਨ ਤੁਰਕ ਜ਼ਰੂਰ ਲੜਾਈ ਹੈ ਜੀ
ਬੰਦੋਬਸਤ ਅਗੇਤਰਾ ਕਰ ਲਵਾਂ ਘੜੀ ਗਈ ਮੁੜ ਹੱਥ ਨ ਆਈ ਹੈ ਜੀ
ਇਹ ਸੋਚ ਕੇ ਫੌਜ ਤਯਾਰ ਕੀਤੀ ਵਿਚ ਕਿਲ੍ਹੇ ਦੇ ਧੌਂਸ ਵਜਾਈ ਹੈ ਜੀ
ਲੈ ਕੇ ਜੰਗ ਦੇ ਸਾਜ ਸਮਾਨ ਸਾਰੇ ਕੀਤੀ ਵਲ ਲਾਹੌਰ ਚੜ੍ਹਾਈ ਹੈ ਜੀ
ਕਰ ਕੂਚ ਲਾਹੌਰ ਨੂੰ ਰਵਾਂ ਹੋਯਾ ਦੇਰ ਰਾਹ ਦੇ ਵਿਚ ਨ ਲਾਈ ਹੈ ਜੀ
ਵਣੀਕਿਆਂ ਦੇ ਪਾਸ ਆ ਲਾ ਡੇਰਾ ਛਾਉਣੀ ਸਿਰ ਲਾਹੌਰ ਦੇ ਪਾਈ ਹੈ ਜੀ
ਖਬਰ ਹੋਈ ਜਾ ਸੂਬੇ ਲਾਹੌਰ ਦੇ ਨੂੰ ਝਟ ਫੌਜ ਤਯਾਰ ਕਰਾਈ ਹੈ ਜੀ
ਅਸਲਮ ਖਾਂ ਹੋ ਸਿਪਾਹ ਸਲਾਰ ਚੜ੍ਹਿਆ ਸੈਨਾਂ ਦਸ ਹਜ਼ਾਰ ਚੜ੍ਹਾਈ ਹੈ ਜੀ
ਪਿਛੋਂ ਪੰਜ ਹਜ਼ਾਰ ਅਸਵਾਰ ਚੜ੍ਹੇ ਦਸ ਤੋਪਖਾਨੇ ਕਰ ਧਾਈ ਹੈ ਜੀ
ਤਤ ਖਾਲਸੇ ਨੂੰ ਝਟ ਖਬਰ ਭੇਜੀ ਫੌਜ ਸਿੰਘਾਂ ਦੀ ਝਟ ਬੁਲਾਈ ਹੈ ਜੀ
ਮੀਰੀ ਸਿੰਘ ਆਯਾ ਪੂਤ ਕਾਹਨ ਸਿੰਘ ਦਾ ਧੂੜ ਰਾਹਾਂ ਦੇ ਵਿਚ ਧੁਮਾਈ ਹੈ ਜੀ

ਕਠਾ ਦਲ ਆ ਉਨੀ ਹਜ਼ਾਰ ਹੋਯਾ ਗਰਦ ਵਿਚ ਅਸਮਾਨ ਦੇ ਛਾਈ ਹੈ ਜੀ
ਜਦੋਂ ਫੌਜਾਂ ਲਾਹੌਰ ਤੋਂ ਕੂਚ ਕੀਤਾ ਕਿਸੇ ਬੰਦੇ ਨੂੰ ਖਬਰ ਪੁਚਾਈ ਹੈ ਜੀ
ਉਹ ਭੀ ਸ਼ੇਰ ਵਾਂਗੂੰ ਆਯਾ ਗਜ ਅਗੋਂ ਚੜ੍ਹੀ ਜੰਗ ਦੀ ਖੁਸ਼ੀ ਸਵਾਈ ਹੈ ਜੀ
ਸ਼ਾਲਾ ਬਾਗ ਦੇ ਪਾਸ ਬਾਗਬਾਨ ਪੁਰੇ ਸ਼ਾਹੀ ਫੌਜ ਬੰਦੇ ਅਟਕਾਈ ਹੈ ਜੀ
ਜੁਟੇ ਦੋਹਾਂ ਦੇ ਦਲ ਕਰਤਾਰ ਸਿੰਘਾ ਗੋਲੀ ਤੀਰ ਤਲਵਾਰ ਘੁਕਾਈ ਹੈ ਜੀ

ਬੰਦੇ ਬਹਾਦਰ ਨੇ ਭਾਂਜ ਖਾਣੀ ਤੇ ਲਾਹੌਰ ਦੇ ਸੂਬੇ ਨੇ ਮੀਰੀ ਸਿੰਘ ਦੀ ਮਦਦ ਨਾਲ ਫਤਾ ਪਾਉਣੀ

ਦੂਹਾਂ ਪਾਸਿਆਂ ਦੇ ਜੁਟੇ ਸੂਰਮੇ ਨੇ ਆਪੋ ਵਿਚ ਕਟਾ ਵਢ ਢਹਿ ਗਈ ਜੇ
ਗੋਲੀ ਤੀਰ ਤਲਵਾਰ ਕਟਾਰ ਨੇਜਾ ਤੋਪ ਚਲਦੀ ਕਰ ਕੇ ਤਹਿ ਗਈ ਜੇ
ਮਚੀ ਮਾਰ ਨ ਸੁਧ ਸੰਭਾਲ ਰਹੀ ਨਹਿਰ ਖੂਨ ਦੀ ਆਣਕੇ ਵਹਿ ਗਈ ਜੇ
ਮੀਰੀ ਸਿੰਘ ਬੰਦਈਆਂ ਦੇ ਘਾਣ ਲਾਹੇ ਹੋਯਾ ਪਾਰ ਜਿਹਨੂੰ ਤੇਗ ਖਹਿ ਗਈ ਜੇ
ਲੜਦੇ ਤੁਰਕ ਨ ਬੰਦੇ ਦਾ ਖੌਫ ਕਰਦੇ ਹੋ ਜਿਨ੍ਹਾਂ ਨੂੰ ਸਿੰਘਾਂ ਦੀ ਸ਼ਹਿ ਗਈ ਜੇ
ਓਧਰ ਬੰਦੇ ਦੇ ਜ਼ੋਰ ਬੰਦਈ ਲੜਦੇ ਮੌਤ ਜਿਨ੍ਹਾਂ ਦੇ ਸਿਰਾਂ ਤੇ ਬਹਿ ਗਈ ਜੇ
ਤਤ ਖਾਲਸੇ ਸ਼ੇਰ ਦੇ ਵਾਂਗ ਗਜੇ ਸੰਗਾ ਉਨ੍ਹਾਂ ਦੇ ਦਿਲਾਂ ਤੋਂ ਲਹਿ ਗਈ ਜੇ
ਸਿੰਘਾਂ ਬੰਦੇ ਦੇ ਪੈਰ ਉਖੇੜ ਦਿਤੇ ਫੌਜ ਵਾਂਗ ਕਬੂਤਰਾਂ ਛਹਿ ਗਈ ਜੇ
ਦੋ ਦਿਨ ਹੋਯਾ ਵਡਾ ਜੰਗ ਓਥੇ ਫੌਜ ਸਥਰਾਂ ਦੇ ਵਾਂਗ ਪੈ ਗਈ ਜੇ
ਰੁਲਣ ਸੈਂਕੜੇ ਵਿਚ ਮੈਦਾਨ ਮੁਰਦੇ ਮੌਤ ਬਹੁਤਿਆਂ ਦੀ ਕਰ ਖੈ ਗਈ ਜੇ
ਪੜ ਮੰਤ੍ਰਾਂ ਨੂੰ ਜ਼ੋਰ ਲਾ ਥੱਕਾ ਕਰਾਮਾਤ ਫੋਕੀ ਸਾਰੀ ਪੈ ਗਈ ਜੇ
ਪੇਸ਼ ਗਈ ਨ ਬੰਦੇ ਦੀ ਜੰਗ ਅੰਦਰ ਕੰਧ ਹੌਸਲੇ ਦੀ ਦਿਲੋਂ ਢਹਿ ਗਈ ਜੇ
ਭਜੀ ਫੌਜ ਜਾਂ ਭਜਣਾ ਪਿਆ ਓਹਨੂੰ ਪਿਛੋਂ ਇਹ ਬਹਾਦਰੀ ਰਹਿ ਗਈ ਜੇ
ਬੰਦਾ ਖਾ ਗਿਆ ਭਾਂਜ ਕਰਤਾਰ ਸਿੰਘਾ ਹੋ ਤੁਰਕ ਦੀ ਅੰਤ ਨੂੰ ਜੈ ਗਈ ਜੇ

ਬਾਦਸ਼ਾਹ ਨੇ ਵੇਲਾ ਵੇਖ ਕੇ ਪੰਥ ਨੂੰ ਵਡਿਆਉਣਾ

ਸੁਣੀ ਬੰਦੇ ਨੇ ਜਦੋਂ ਸ਼ਿਕਸਤ ਖਾਧੀ ਤਤ ਖਾਲਸੇ ਜਾਰ ਭਜਾ ਦਿਤਾ
ਬਾਦਸ਼ਾਹ ਨ ਮਿਉਂਦਾ ਵਿਚ ਜਾਮੇ ਗਮ ਸਿਰ ਤੋਂ ਸਭ ਭੁਲਾ ਦਿਤਾ
ਖਿਲਅਤ ਦੇ ਕੇ ਇਕ ਮੁਸਾਹਬ ਤਾਈਂ ਤਤ ਖਾਲਸੇ ਵਲ ਦੁੜਾ ਦਿਤਾ
ਆਖੀਂ ਜਾ ਕੇ ਸਤ ਸਲਾਮ ਮੇਰੀ ਸਿਰੋਪਾ ਇਕ ਬੇ-ਬਹਾ ਦਿਤਾ

ਮੇਰੇ ਸਿਰ ਤੇ ਬੜਾ ਅਹਿਸਾਨ ਕੀਤਾ ਮੈਨੂੰ ਸ਼ੇਰ ਦੇ ਮੂੰਹੋਂ ਛੁਡਾ ਦਿਤਾ
ਮਾਨ ਬੰਦੇ ਦਾ ਤੋੜਿਆ ਗੁਮਰ ਤੁਸਾਂ ਮੇਰਾ ਤਖਤ ਲਾਹੌਰ ਬਚਾ ਦਿਤਾ
ਮੈਂ ਸਦਾ ਹੀ ਸ਼ੁਕਰ ਗੁਜ਼ਾਰ ਰਹਾਂਗਾ ਮੇਰੇ ਸਿਰ ਅਹਿਸਾਨ ਚੜ੍ਹਾ ਦਿਤਾ
ਸੁਧਾਸਰ ਵਕੀਲ ਨੇ ਆਣ ਕਰਕੇ ਗੱਲਾਂ ਕਰ ਕੇ ਪੰਥ ਵਡਿਆ ਦਿਤਾ
ਪੰਥ ਲੋਭ ਦੇ ਪਿੰਜਰੇ ਪਾ ਲਿਆ ਬਾਹਰੋਂ ਮਕਰ ਦਾ ਜੰਦਰਾ ਲਾ ਦਿਤਾ
ਇਹ ਤੁਰਕ ਨੇ ਆਣ ਫਰੇਬ ਕੀਤਾ ਪਾੜ ਪੱਥਰਾਂ ਤਾਈਂ ਵਿਖਾ ਦਿਤਾ
ਨਾਲੇ ਵਿਚ ਦਿਲੀ ਨੰਦ ਲਾਲ ਰਾਹੀਂ ਕੁਝ ਮਾਤਾ ਨੂੰ ਧਨ ਦਿਵਾ ਦਿਤਾ
ਸਤਾਰਾਂ ਸੌ ਪਝੰਤਰ ਕਰਤਾਰ ਸਿੰਘਾ ਏਸੇ ਹਾਲ ਵਿਚ ਸਾਲ ਬਿਤਾ ਦਿਤਾ

### ਬੰਦੇ ਬਹਾਦਰ ਨੇ ਗੁਰਦਾਸ ਪੁਰ ਜਾ ਕੇ ਅਫਸੋਸ ਕਰਨਾ

ਬੰਦਾ ਗਿਆ ਗੁਰਦਾਸ ਪੁਰ ਹਾਰ ਖਾ ਕੇ ਸੋਚੀ ਪਿਆ ਏਹ ਕੀ ਬਣਾ ਲਿਆ ਮੈਂ
ਤਤ ਖਾਲਸੇ ਵਿਚ ਸੀ ਬੜੀ ਬ੍ਰਕਤ ਐਵੇਂ ਵੈਰ ਓਹਨਾਂ ਨਾਲ ਪਾ ਲਿਆ ਮੈਂ
ਗੁਰਾਂ ਵਲੋਂ ਵੀ ਹੋ ਬੇਮੁਖ ਗਿਆ ਏਹ ਭੀ ਬੜਾ ਕਲੰਕ ਲਗਾ ਲਿਆ ਮੈਂ
ਪਿਛੇ ਨਾਰੀਆਂ ਧਰਮ ਨੂੰ ਹਾਰ ਦਿਤਾ ਸਾਰਾ ਜਤ ਤੇ ਸਤ ਗਵਾ ਲਿਆ ਮੈਂ
ਮਾਤਾ ਖੋਹ ਲਈ ਕਰਾਮਾਤ ਮੇਰੀ ਘਰ ਆਪਣੇ ਲੰਬੂ ਲਾ ਲਿਆ ਮੈਂ
ਹੁਣ ਰਹਿ ਗਿਆ ਸਤਯ ਬਾਝ ਫੋਕਾ ਬੇੜਾ ਸ਼ੌਹ ਦੇ ਵਿਚ ਰੁੜ੍ਹਾ ਲਿਆ ਮੈਂ
ਗਈ ਦੁਨੀ ਤੇ ਦੀਨ ਭੀ ਨਾਲ ਗਿਆ ਲਾਲ ਦੇ ਕੇ ਕੱਚ ਵਟਾ ਲਿਆ ਮੈਂ
ਮੇਲ ਖਾਲਸੇ ਨਾਲ ਕਰਤਾਰ ਸਿੰਘਾ ਮੁੜ ਕਰਾਂ ਇਹ ਪੱਕ ਪਕਾ ਲਿਆ ਮੈਂ

### ਬੰਦੇ ਬਹਾਦਰ ਨੇ ਤਤ ਖਾਲਸੇ ਨੂੰ ਮਿਲਾਪ ਰਖਣ ਲਈ ਲਿਖਣਾ

ਤਤ ਖਾਲਸੇ ਨੂੰ ਬੰਦੇ ਲਿਖਯਾ ਏਹ ਜ਼ਰਾ ਸੋਚਨਾ ਧਰ ਧਿਆਨ ਸਿੰਘੋ
ਦੁਖ ਵੈਰ ਨੂੰ ਦਿਲਾਂ ਤੋਂ ਦੂਰ ਕਰਕੇ ਅਸੀਂ ਤੁਸੀਂ ਹੋਈਏ ਇਕ ਜਾਨ ਸਿੰਘੋ
ਏਹਨਾਂ ਵੈਰੀਆਂ ਦੇ ਆਖੇ ਲਗ ਕੇ ਨ ਕਰੋ ਆਪਣਾ ਘਰ ਵੈਰਾਨ ਸਿੰਘੋ
ਪਾੜੋ ਪਾੜ ਕੇ ਦੇਣਗੇ ਮਾਰ ਸਾਨੂੰ ਏਹ ਹੈਨ ਵਡੇ ਬੇਈਮਾਨ ਸਿੰਘੋ
ਅਸੀਂ ਤੁਸੀਂ ਦੋਵੇਂ ਵਿਚੋਂ ਹਾਂ ਇਕੋ ਘਰ ਸਾਂਭੀਏ ਹੋ ਸੁਜਾਨ ਸਿੰਘੋ
ਇਕੋ ਵਾੜੇ ਦੇ ਹੋ ਕੇ ਅਸੀਂ ਵਛੇ ਲਗੇ ਲੜ ਕੇ ਮਰਨ ਮਰਾਨ ਸਿੰਘੋ
ਕੈਰੋਂ ਪਾਂਡਵਾਂ ਦਾ ਪਾਟ ਨਸ਼ਟ ਹੋਯਾ ਜਦ ਰਹੀ ਨ ਵਿਚਾਰ ਜਹਾਨ ਸਿੰਘੋ

ਘਰ ਦੇ ਭੇਤ ਹੀ ਮਾਰਿਆ ਦੈਹਸਿਰੇ ਨੂੰ ਲੁਟੀ ਲੰਕ ਹੋਈ ਘਮਸਾਨ ਸਿੰਘੋ
ਇਕ ਉਂਗਲੀ ਸੇਰ ਨ ਚੁਕ ਸਕੇ ਪੰਜੇ ਉਂਗਲਾਂ ਮਣ ਉਠਾਨ ਸਿੰਘੋ
ਬੜੀ ਚੀਜ਼ ਇਤਫਾਕ ਹੈ ਜਗ ਉਤੇ ਏਹ ਸਭ ਦਨਾ ਸੁਨਾਨ ਸਿੰਘੋ
ਕਲਾ ਕੋਈ ਬਹਾਦੁਰ ਨਹੀਂ ਹੋਇਆ ਜੇ ਬਹੁਤਿਆਂ ਲੋ ਪਛਾਨ ਸਿੰਘੋ
ਮੈਂ ਤਾਂ ਸਾਧ ਹਾਂ ਮੇਰਾ ਕੀ ਵਿਗੜਨਾ ਏਂ ਬੜੀ ਤੁਸਾਂ ਦੀ ਹੋਵੇਗੀ ਹਾਨ ਸਿੰਘੋ
ਸਕੇ ਤੁਰਕ ਨ ਕਦੇ ਭੀ ਤੁਸਾਂ ਦੇ ਨੇ ਚਾਹੁੰਦੇ ਸਿੰਘਾਂ ਦੀ ਸਫਾ ਉਠਾਣ ਸਿੰਘੋ
ਤੁਸੀਂ ਉਨ੍ਹਾਂ ਦੇ ਹੱਥਾਂ ਤੇ ਚੜ੍ਹ ਗਏ ਕੁਛ ਸੋਚਦੇ ਨਹੀਂ ਨਦਾਨ ਸਿੰਘੋ
ਵੇਲਾ ਹੈ ਜੇ ਅਜੇ ਭੀ ਸਮਝ ਜਾਓ ਵੈਰੀ ਤੁਸਾਂ ਦੇ ਨੇ ਮੁਸਲਮਾਨ ਸਿੰਘੋ
ਬੰਦਾ ਆਖਦਾ ਠੀਕ ਕਰਤਾਰ ਸਿੰਘਾ ਆਖੇ ਲਗ ਜਾਓ ਤੁਸੀਂ ਅੰਵਾਨ ਸਿੰਘੋ

ਬੰਦੇ ਬਹਾਦਰ ਨੇ ਰਾਜਨੀਤਕ ਵਿਚਾਰ ਨਾਲ ਦਸਣਾ ਜੋ ਇਹਨਾਂ ਚੀਜ਼ਾਂ ਦਾ ਵਿਸਾਹ ਮਾੜਾ ਹੈ

ਬੰਦੇ ਲਿਖਯਾ ਪੰਥ ਨੂੰ ਜਾਓ ਸੰਭਲ ਵੇਲਾ ਬੀਤ ਗਿਆ ਹੱਥ ਆਵਨਾ ਨਹੀਂ
ਵੈਰੀ ਤੁਰਕ ਏਹ ਤੁਸਾਂ ਦੇ ਮਿਤ ਨਹੀਂ ਦਮ ਇਨ੍ਹਾਂ ਦਾ ਖਾਲਸੇ ਖਾਵਨਾ ਨਹੀਂ
ਹੈਨ ਤੁਰਕ ਵੈਰੀ ਜਾਨ ਤੁਸਾਂ ਦੀ ਦੇ ਨਫਾ ਇਨ੍ਹਾਂ ਪਾਸੋਂ ਤੁਸਾਂ ਪਾਵਨਾ ਨਹੀਂ
ਰੜੇ ਮਾਰਨਾ ਵੈਰੀਆਂ ਤੁਸਾਂ ਤਾਈਂ ਫੌਜ ਤੁਰਕ ਨੇ ਕਦੇ ਪੁਚਾਵਨਾ ਨਹੀਂ
ਜਿਨ੍ਹਾਂ ਦਗਾ ਕੀਤਾ ਨਾਲ ਗੁਰੂ ਜੀ ਦੇ ਕਸਮਾਂ ਝੂਠੀਆਂ ਅੰਤ ਨਿਭਾਵਨਾ ਨਹੀਂ
ਫੇਰ ਲਿਖ ਹਥੀਂ ਗਏ ਰਹਿਤਨਾਮਾ ਪੱਲਾ ਤੁਰਕ ਦੇ ਨਾਲ ਛੁਹਾਵਨਾ ਨਹੀਂ
ਇਨ੍ਹਾਂ ਚੀਜ਼ਾਂ ਦਾ ਨਹੀਂ ਵਿਸਾਹ ਖਾਣਾ ਰਾਜਨੀਤੀ ਦਾ ਕਹਯਾ ਭੁਲਾਵਨਾ ਨਹੀਂ
ਬਿਲੀ ਕਾਂ ਬ੍ਰਾਹਮਣ ਰੰਡੀ ਰੰਨ ਮੁੰਡਾ ਨਿਹੁੰ ਵੇਸਵਾ ਦੇ ਨਾਲ ਲਾਵਨਾ ਨਹੀਂ
ਬਹੁਤ ਬੋਲਣੇ ਵਾਲਾ ਤੇ ਸੂਮ ਕੰਜਰ ਰੰਨ ਵਿਗੜੀ ਘਰ ਵਸਾਵਨਾ ਨਹੀਂ
ਸ਼ੌਕਣ ਵੀਰ ਮਤੇਅ ਸੁਨਯਾਰ ਮੂਰਖ ਸੱਪ ਹਿੱਕ ਤੇ ਕਦੇ ਲਿਟਾਵਨਾ ਨਹੀਂ
ਬਿਛੂ ਸ਼ੇਰ ਰਾਜਾ ਅੱਗ ਹੋਏ ਬਲਦੀ ਗੁੰਡੀ ਨਾਰ ਨੂੰ ਭੇਤ ਬਤਾਵਨਾ ਨਹੀਂ
ਬੇਵਕੂਫ ਮਿਤ੍ਰ ਬੰਦਾ ਮੂੰਹ ਮੁੰਨਾ, ਮਹੇਂ ਬਾਂਦਰਾਂ ਮੇਲ ਮਿਲਾਵਨਾ ਨਹੀਂ
ਭੈਂਗੇ ਗੋਜਯਾਂ ਕੈਰਿਆਂ, ਕਾਣਿਆਂ ਦਾ ਕਦੇ ਦਿਲੋਂ ਵਿਸਾਹ ਲਯਾਵਨਾ ਨਹੀਂ
ਪਾਣੀ, ਭੁਖੇ ਸ਼ੀਂਕ ਤੋਂ ਬਚ ਰਹਿਣਾ ਖਾਣਾ ਵੈਰੀ ਪਾਸੋਂ ਲੈ ਕੇ ਖਾਵਨਾ ਨਹੀਂ
ਸੁਥਰੇ, ਸਾਧ, ਸੰਨਯਾਸੀ, ਸ਼ਰਾਬੀਏ ਦੀ, ਕਦੇ ਗੱਲ ਤੇ ਜੀ ਠਹਿਰਾਵਨਾ ਨਹੀਂ

ਮੂਰਖ ਰਾਜਿਆ ਦੇਹ ਨੂੰ ਰੋਗ ਲੱਗਾ, ਚੇਤਾ ਵੈਰੀ ਦਾ ਦਿਲੋਂ ਭੁਲਾਵਨਾ ਨਹੀਂ
ਜਿਨ੍ਹਾਂ ਇਨ੍ਹਾਂ ਦੇ ਨਾਲ ਪਿਆਰ ਪਾਯਾ ਖੋਜ ਉਹਨਾਂ ਦਾ ਕਿਤੇ ਦਿਸਾਵਨਾ ਨਹੀਂ
ਨੇਕ ਅਮਲ ਦੇ ਬਾਝ ਕਰਤਾਰ ਸਿੰਘਾ ਤੈਨੂੰ ਕਿਸੇ ਨੇ ਪਾਰ ਲੰਘਾਵਨਾ ਨਹੀਂ

ਇਹਨਾਂ ਇਕੀਆਂ ਨਾਲ ਵਿਗਾੜ ਨਹੀਂ ਪਾਣਾ ਚਾਹੀਦਾ

ਕਹਿਣਾ ਦਾਨਿਆਂ ਦਾ ਖਾਣਾ ਆਵਲੇ ਦਾ ਪਿਛੋਂ ਦੇ ਸਵਾਦ ਵਿਚਾਰ ਸਮਝੋ
ਏਹਨਾਂ ਇਕੀਆਂ ਨਾਲ ਵਿਗਾੜਨੀ ਨਹੀਂ ਰਾਜਨੀਤ ਦਾ ਹੈ ਏਹ ਸਾਰ ਸਮਝੋ
ਪੁਤ੍ਰ, ਇਸਤ੍ਰੀ ਵੈਰ ਗਵਾਂਢ ਚੰਗਾ, ਹੋਵੇ ਮੂਢ ਦਾ ਜੋ ਸੰਗੀ ਯਾਰ ਸਮਝੋ
ਬਾਦਸ਼ਾਹ, ਵਜ਼ੀਰ, ਕੁਤਵਾਲ, ਤੀਜਾ, ਖਾਣਾ ਨਿਤ ਖੁਲਾਵਨ ਹਾਰ ਸਮਝੋ
ਨਾਲ ਸ਼ਾਇਰਾਂ ਕਦੇ ਵਿਗਾੜੀਏ ਨ ਵਿਚ ਜੰਗ ਦੇ ਕਰਨ ਖਵਾਰ ਸਮਝੋ
ਬੁਧੀਮਾਨ ਦਾ ਰਖੀਏ ਮਾਨ ਸਦਾ ਹੋਰ ਜਗ ਕਰਾਵਨੇ ਹਾਰ ਸਮਝੋ
ਗੁਰੂ, ਸਾਧ, ਦਰਬਾਨ ਜੇ ਹੋਏ ਭੇਤੀ, ਜੋਗੀ ਮੰਤਰੀ ਜੋ ਟੂਨੇਹਾਰ ਸਮਝੋ
ਜੇਹੜਾ ਆਪ ਤੋਂ ਜ਼ੋਰ ਦਾ ਹੋਏ ਬਹੁਤਾ ਪਾਸ ਜਿਸਦੇ ਹੋਣ ਹਥਯਾਰ ਸਮਝੋ
ਘਰ ਘਰ ਜਾ ਕੇ ਜਿਹੜਾ ਨਿਤ ਮੰਗੇ ਦੂਜਾ ਪਿੰਡ ਦਾ ਹੋਏ ਸਰਦਾਰ ਸਮਝੋ
ਜਿਨ੍ਹਾਂ ਇਨ੍ਹਾਂ ਦੇ ਨਾਲ ਵਿਗਾੜ ਪਾਯਾ ਵਸੇ ਸੁਖੀ ਨ ਉਹ ਗਵਾਰ ਸਮਝੋ
ਵੇਲਾ ਹੈ ਜੇ ਅਜੇ ਭੀ ਖਾਲਸਾ ਜੀ ਕਰੋ ਤੁਰਕ ਤੇ ਨਹੀਂ ਇਤਬਾਰ ਸਮਝੋ
ਪਾਟੋ ਧਾੜ ਦੇ ਵਿਚ ਕਰਤਾਰ ਸਿੰਘਾ ਨਾਸ ਹੋ ਜਾਵੇ ਘਰ ਬਾਰ ਸਮਝੋ

ਬੰਦੇ ਬਹਾਦਰ ਨੇਂ ਇਹ ਖੱਤ ਦੇ ਕੇ ਤੰਤ ਖਾਲਸੇ ਪਾਸ ਇਕ ਸਰਦਾਰ ਭੇਜਣਾ

ਬੰਦੇ ਦੇ ਕੇ ਖੱਤ ਸਰਦਾਰ ਤਾਈਂ ਝਬ ਤੋਰਿਆ ਖਾਲਸੇ ਵਲ ਭਾਈ
ਓਸ ਜਾ ਸੁਧਾਸਰ ਫਤੇ ਬੋਲੀ ਸਾਰੀ ਕਹੀ ਸਮਝਾ ਕੇ ਗਲ ਭਾਈ
ਅਗੇ ਲਿਖਿਆ ਬੰਦੇ ਦਾ ਰੱਖ ਦਿਤਾ ਬੈਠਾ ਖਾਲਸਾ ਜੀ ਜਿਥੇ ਰਲ ਭਾਈ
ਹੋਰ ਬਹੁਤ ਸਰਦਾਰਾਂ ਨੂੰ ਆਖਿਓ ਸੂ ਆਪੋ ਵਿਚ ਜਾਓ ਜਿਦੋਂ ਟਲ ਭਾਈ
ਵਿਚ ਮੇਲ ਦੇ ਵਡੀਆਂ ਬਰਕਤਾਂ ਨੇ ਚੰਗੀ ਨਹੀਂ ਹੁੰਦੀ ਕਲ ਕਲ ਭਾਈ
ਆਪੋ ਵਿਚ ਦਾ ਮੇਲ ਕਰਤਾਰ ਸਿੰਘਾ ਆਯਾ ਹਾਂ ਕਰਵਾਣੇ ਚਲ ਭਾਈ

ਪੰਥ ਵਿਚੋਂ ਨਿਹੰਗਾਂ ਦਾ ਜਵਾਬ

ਕੀਤੀ ਅਰਜ ਵਕੀਲ ਨੇ ਪੰਥ ਅਗੇ ਬੰਦੇ ਵੈਰ ਵਿਰੁਧ ਵਿਸਾਰ ਛਡੇ

ਮੇਲ ਰਖਣਾ ਚਾਹੀਦਾ ਨਾਲ ਓਹਦੇ ਵੈਰੀ ਚੁਣ ਕੇ ਜਿਸ ਨੇ ਮਾਰ ਛਡੇ
ਗੁਸਾ ਖਾ ਕੇ ਕਿਹਾ ਨਿਹੰਗ ਸਿੰਘਾਂ ਕਾਲੇ ਸੱਪ ਦੇ ਵਾਂਗ ਫੁੰਕਾਰ ਛਡੇ
ਓਹਦੇ ਨਾਲ ਹੋਵੇ ਸਾਡਾ ਮੇਲ ਕੀਕੂੰ ਬਚਨ ਗੁਰਾਂ ਦੇ ਜਿਸ ਨੇ ਟਾਰ ਛਡੇ
ਨਹੀਂ ਓਸ ਬੇਗੁਰੇ ਦੀ ਲੋੜ ਸਾਨੂੰ ਦੀਨ ਦੁਨੀ ਦੋਵੇਂ ਜਿਸ ਹਾਰ ਛਡੇ
ਏਥੇ ਥਾਉਂ ਨਿਗੁਰੇ ਦਾ ਨਹੀਂ ਭਾਈ ਅਗੇ ਗਏ ਨੂੰ ਨਰਕ ਦੁਰਕਾਰ ਛਡੇ
ਰਖੇ ਲੋੜ ਜੇ ਮਿਲਣ ਦੀ ਨਾਲ ਸਾਡੇ ਖੰਡੇ ਪਾਹੁਲ ਲੈ ਦਿਲੋਂ ਹੰਕਾਰ ਛਡੇ
ਜੇਹੜਾ ਪੰਥ ਲਾਵੇ ਡੰਨ ਭਰ ਦੇਵੇ ਤੋੜੇ ਕਲਗੀਆਂ ਸਿਰੋਂ ਉਤਾਰ ਛਡੇ
ਬਣੇ ਸਿਖ ਗੁਰਸਿਖੀ ਨੂੰ ਧਾਰ ਲਵੇ ਗੁਰੂ ਬਣਨ ਦਾ ਦਿਲੋਂ ਤਤਕਾਰ ਛਡੇ
ਪੰਥ ਕਰੇ ਸੁ ਹੋਵੇ ਕਰਤਾਰ ਸਿੰਘਾ ਵਿਚੋਂ ਆਪਣਾ ਆਪ ਨਿਵਾਰ ਛਡੇ

ਵਕੀਲ ਨੇ ਪੰਥ ਦਾ ਜਵਾਬ ਬੰਦੇ ਬਹਾਦਰ ਨੂੰ ਸੁਣੌਣਾ ਤੇ ਬੰਦੇ ਨੇ ਨਾ ਮਨਜ਼ੂਰ ਕਰਨਾ

ਬੰਦੇ ਸੁਣ ਕੇ ਨਾਲ ਹੰਕਾਰ ਕਿਹਾ ਖੰਡੇ ਪਾਹੁਲ ਮਨਜ਼ੂਰ ਨਾ ਕਰਾਂਗਾ ਮੈਂ
ਤੋੜੇ ਕਲਗੀਆਂ ਸਿਰੋਂ ਨ ਕਦੇ ਲਾਹਵਾਂ ਛੱਤ੍ਰ ਸਿਰ ਗੁਰਿਆਈ ਦਾ ਧਰਾਂਗਾ ਮੈਂ
ਚੜ੍ਹਾਂ ਮੈਂ ਲਾਹੌਰ ਤੇ ਲਾਂ ਦਿਲੀ ਹੁਣ ਕਿਸੇ ਤੋਂ ਮੂਲ ਨ ਡਰਾਂਗਾ ਮੈਂ
ਮੇਰੀ ਕਿਸ ਨੇ ਝਲਣੀ ਝਾਲ ਅਗੋਂ ਧੌਂਸਾ ਮਾਰ ਜਦ ਫੌਜ ਲੈ ਚੜ੍ਹਾਂਗਾ ਮੈਂ
ਵੈਰੀ ਵਾਂਗ ਰੁਖਾਂ ਫੜ ਛਾਂਗ ਸੁਟਾਂ ਰਣ ਲੈ ਤਲਵਾਰ ਜਾਂ ਵੜਾਂਗਾ ਮੈਂ
ਰਾਜਪੂਤ ਦੀ ਮੈਂ ਭੀ ਅੰਸ ਹਾਂ ਜੀ ਕਰਨ ਭੀਮ ਦੇ ਵਾਂਗਰਾਂ ਲੜਾਂਗਾ ਮੈਂ
ਜੇਹੜੀ ਹੋਵੇਗੀ ਸੋ ਹੁਣ ਦੇਖ ਲਾਂਗਾ ਸਿਰ ਕਾਨ ਨ ਕਿਸੇ ਦੀ ਜਰਾਂਗਾ ਮੈਂ
ਕੀ ਕਿਸੇ ਦਾ ਦੋਸ਼ ਕਰਤਾਰ ਸਿੰਘਾ ਕੀਤਾ ਆਪਣਾ ਅੰਤ ਨੂੰ ਭਰਾਂਗਾ ਮੈਂ

ਬੰਦੇ ਬਹਾਦਰ ਨੇ ਕਲਾਨੌਰ ਤੇ ਚੜ੍ਹਾਈ ਕਰਨੀ

ਦਿਤਾ ਫੁਟ ਨੇ ਕੰਮ ਵਿਗਾੜ ਭਾਵੇਂ ਦਿਤੇ ਘਰ ਦੇ ਜੀਅ ਨਖੇੜ ਬੇਲੀ
ਜ਼ੋਰ ਟੁਟ ਗਿਆ ਦੋਹਾਂ ਪਾਸਿਆਂ ਦਾ ਪਿਆ ਪੰਥ ਦੇ ਵਿਚ ਬਖੇੜ ਬੇਲੀ
ਭਾਵੇਂ ਪਾਟਕੇ ਹੋ ਗਿਆ ਜ਼ੋਰ ਅੱਧਾ ਬੰਦਾ ਰਿਹਾ ਪਰ ਦਿਲ ਦਾ ਸ਼ੇਰ ਬੇਲੀ
ਨਹੀਂ ਛਡਿਆ ਆਪਣੇ ਹੌਂਸਲੇ ਨੂੰ ਬਲੀ ਸੂਰਮਾ ਰਿਹਾ ਦਲੇਰ ਬੇਲੀ
ਲੈ ਕੇ ਬਾਰਾਂ ਹਜ਼ਾਰ ਸਿਪਾਹੀ ਜੰਗੀ ਕਲਾਨੌਰ ਲਈ ਜਾ ਕੇ ਘੇਰ ਬੇਲੀ
ਫਤ੍ਹਾਦੀਨ ਹਾਕਮ ਉਸ ਥਾਂ ਸੀ ਉਹਦੇ ਭਾ ਦਾ ਪਿਆ ਅੰਧੇਰ ਬੇਲੀ

ਓਸ ਵੇਖਯਾ ਮੈਂ ਨਹੀਂ ਲੜਨ ਜੋਗਾ ਮੈਨੂੰ ਮਾਰ ਲੈਸੀ ਬਿਨਾਂ ਦੇਰ ਬੇਲੀ
ਲੈ ਕੇ ਨਜ਼ਰਾਨਾ ਅਗੋਂ ਆਣ ਮਿਲਯਾ ਸੁਲ੍ਹਾ ਕਰ ਦਿਤਾ ਪਿਛਾਂ ਫੇਰ ਬੇਲੀ
ਬੰਦਾ ਹਟ ਪਿਛਾਂ ਭਲ ਦੜਪ ਆਯਾ ਕੀਤੀ ਕਿਸੇ ਨ ਅਗਿਓਂ ਛੇੜ ਬੇਲੀ
()ਵਜ਼ੀਰਾਬਾਦ ਸਲਕੋਟ ਤੇ ਗੁਜਰਾਂਵਾਲਾ ਫਤੇ ਸ਼ਹਿਰ ਕੀਤੇ ਬੰਦੇ ਢੇਰ ਬੇਲੀ
ਧਨੀ ਘੇਮ ਸਾਰੇ ਪਠੋਹਾਰ ਅੰਦਰ ਸ਼ੇਰ ਫਿਰ ਗਿਆ ਇਕੋ ਵੇਰ ਬੇਲੀ
ਤਿੰਨ ਮਾਹ ਕੀਤਾ ਦੌਰਾ ਦੇਸ ਅੰਦਰ ਮਾਰੇ ਚੁਣ ਜ਼ਾਲਮ ਬੰਦੇ ਢੇਰ ਬੇਲੀ
ਮੁਸਲਮਾਨਾਂ ਦੇ ਭਾ ਅੰਧੇਰ ਆਯਾ ਬੇੜਾ ਪੈ ਗਿਆ ਘੁਮਣਘੇਰ ਬੇਲੀ
ਮੇਲਾ ਵੇਖ ਕਟਾਸ ਕਰਤਾਰ ਸਿੰਘਾ ਆਯਾ ਮੁੜ ਗੁਰਦਾਸਪੁਰ ਫੇਰ ਬੇਲੀ

ਬੰਦੇ ਬਹਾਦਰ ਉਤੇ ਸੰਨ ੧੭੭੭ ਵਿਚ ਅਬਦੁਲ ਸਮੁੰਦ ਖਾਂ ਨੇ ਦਿਲੀਓਂ ਚੜ੍ਹਾਈ ਕਰਨੀ

ਪਖ ਬੰਦੇ ਦਾ ਜਾਣ ਲਿਆ ਬਾਦਸ਼ਾਹ ਨੇ ਤਤ ਖਾਲਸਾ ਹੁਣ ਨ ਕਰੇਗਾ ਜੀ
ਬੀੜਾ ਵਿਚ ਦਰਬਾਰ ਦੇ ਰਖ ਦਿਤਾ ਕਿਹੜਾ ਸੂਰਮਾ ਚੁਕ ਲੈ ਚੜ੍ਹੇਗਾ ਜੀ
ਓਹਨੂੰ ਦਿਆਂ ਜਗੀਰ ਜੋ ਮੂੰਹੋਂ ਮੰਗੇ ਜੇਹੜਾ ਬੰਦੇ ਨੂੰ ਜੀਉਂਦਾ ਫੜੇਗਾ ਜੀ
ਸਿਰੋ ਪਾ ਮੁਰਾਤਬਾ ਦਿਆਂ ਵਡਾ ਜੇਹੜਾ ਹੱਥ ਤਲਵਾਰ ਤੇ ਧਰੇਗਾ ਜੀ
ਗੱਲ ਸੁਣਕੇ ਚੁਪ ਅਮੀਰ ਹੋਏ ਕਹਿੰਦੇ ਗਿਆ ਜਿਹੜਾ ਸੋਈਓ ਮਰੇਗਾ ਜੀ
ਬੰਦੇ ਛਡਣਾ ਜੀਉਂਦਾ ਕਿਸੇ ਨੂੰ ਨਹੀਂ ਜੇੜ੍ਹਾ ਨਾਲ ਓਹਦੇ ਜਾ ਕੇ ਲੜੇਗਾ ਜੀ
ਓਹਦੀ ਤਾਬਿਆ ਬੀਰ ਉਹ ਬਲੀ ਵਡਾ ਫੜ ਧਾਈਆਂ ਵਾਂਗਰਾਂ ਛੜੇਗਾ ਜੀ
ਜਿਹਨੂੰ ਚੁਕਿਆ ਮੌਤ ਉਹ ਚਲਾ ਜਾਵੇ ਘਰ ਜਿਉਂਦਿਆਂ ਫੇਰ ਨਾ ਵੜੇਗਾ ਜੀ
ਸੂਬਾ ਅਬਦੁਲ ਸਮੁੰਦ ਦੁਰਾਨੀਆਂ ਸੀ ਉਹ ਬੋਲਿਆ ਬੰਦਾ ਜਾ ਲੜੇਗਾ ਜੀ
ਕਰਾਂ ਮੌਤ ਦਾ ਸਾਹਮਣਾ ਕਹੋ ਜੇਕਰ ਇਹ ਗੁਲਾਮ ਨ ਕਿਸੇ ਤੋਂ ਡਰੇਗਾ ਜੀ
ਹੋਵੇ ਜਿਸ ਤਰ੍ਹਾਂ ਫੜ ਕੇ ਲੈ ਆਵਾਂ ਮੇਰੇ ਛਲਾਂ ਦੇ ਵਿਚ ਉਹ ਅੜੇਗਾ ਜੀ
ਪੈਣ ਖਾਣੀਆਂ ਕਸਮਾਂ ਲੱਖ ਭਾਵੇਂ ਕੰਮ ਦਗੇ ਫਰੇਬ ਥੀਂ ਸਰੇਗਾ ਜੀ
ਹਿੰਦੂ ਕਸਮ ਤੇ ਕਰਨ ਯਕੀਨ ਬਹੁਤਾ ਝਟ ਮੇਰਿਆਂ ਹੱਥਾਂ ਤੇ ਚੜ੍ਹੇਗਾ ਜੀ
ਦਗਾ ਕਰਾਂਗਾ ਪੀਰ ਬਣਾ ਕੇ ਮੈਂ ਖੋਟੀ ਆੜ ਗੁਲਾਮ ਏਹ ਘੜੇਗਾ ਜੀ

---

*() ਰਾਮ ਜਸ ਤੇ ਖਾਫੀ ਖਾਂ ਲਿਖਦੇ ਹਨ, ਕਿ ਜਦੋਂ ਬੰਦੇ ਨੇ ਵਜ਼ੀਰਾਬਾਦ ਸਰ ਕੀਤਾ ਸੀ, ਤਾਂ ਓਥੇ ਇਕ ਵਿਆਹ ਸ਼ਿਵ ਚੰਦ ਕਪੂਰ ਖੱਤ੍ਰੀ ਦੀ ਧੀ ਸਾਹਿਬ ਕੌਰ ਨਾਲ ਕਰਵਾਯਾ ਸੀ ਜਿਸ ਦੀ ਕੁਖੋਂ ਅਜੀਤ ਨੇ ਜਨਮ ਲਿਆ ਸੀ ।*

ਮਾਰਾਂ ਨਾਲ ਵਿਸਾਹ ਦੇ ਫੜ ਵੈਰੀ ਗੋਲੀ ਦਗੇ ਦੀ ਸ਼ਿਸਤ ਲਾ ਜੜੇਗਾ ਜੀ
ਦਗਾ ਯਾਰ ਬਣਾ ਕਰਤਾਰ ਸਿੰਘਾ ਕਰੇ ਜੋ ਸੋ ਦੋਜ਼ਖੀ ਸੜੇਗਾ ਜੀ

ਬਾਦਸ਼ਾਹੀ ਫੌਜਾਂ ਨੇ ਦਿਲੀਓਂ ਕੂਚ ਕਰਨਾ

ਸੂਬਾ ਚਲਿਆ ਦਿਲੀਓਂ ਕੂਚ ਕਰਕੇ ਉਕੀ ਬੰਦੇ ਦੀ ਅਲਖ ਮੁਕਾਵਨੇ ਨੂੰ
ਨਾਲ ਜੰਗ ਦਲੇਰ ਤੇ ਮੀਰ ਮੁਹੰਮਦ, ਤੇ ਮੁਹੰਮਦ ਅਕਬ੍ਰ ਜੰਗ ਪਾਵਨੇ ਨੂੰ
ਨਜੀਬੁਲ ਦੌਲਾ ਲੈ ਸੰਗ ਜਲਾਲਦੀਨ ਲੈ ਚਲਿਆ ਧੂੜ ਧੁਮਾਵਨੇ ਨੂੰ
ਸ਼ਕਲ ਮੋਮਨਾਂ ਦੀ ਕੰਮ ਕਾਫਰਾਂ ਦੇ ਟੁਟ ਪਿਆ ਏ ਦੀਨ ਗਵਾਵਨੇ ਨੂੰ
ਜ਼ਾਹਰਾ ਚਲਿਆ ਮੱਕੇ ਦਾ ਹੱਜ ਕਰਨੇ ਵਿਚੋਂ ਨੀਤ ਹੈ ਰਾਮ ਦੇ ਖਾਵਨੇ ਨੂੰ
ਖੁਫੀਆ ਫੌਜ ਮੰਗਾ ਕਸ਼ਮੀਰ ਵਲੋਂ ਲਾਈ ਦਗੇ ਦਾ ਜੰਗ ਮਚਾਵਨੇ ਨੂੰ
*ਬੰਦੇ ਪਾਸ ਵਕੀਲ ਨੂੰ ਭੇਜ ਦਿਤਾ ਸੂਬੇ ਆਉਣ ਦਾ ਹਾਲ ਸਮਝਾਵਨੇ ਨੂੰ
ਪਹੁੰਚ ਗਿਆ ਵਕੀਲ ਗੁਰਦਾਸ ਪੁਰ ਉਹ ਅਗੇਤਰਾ ਜਾਲ ਵਿਛਾਵਨੇ ਨੂੰ
ਕੀਤੀ ਅਰਜ ਵਕੀਲ ਨੇ ਧਰ ਭੇਟਾ ਸੂਬਾ ਆਇਆ ਦੀਦਾਰ ਦੇ ਪਾਵਨੇ ਨੂੰ
ਕਰਾਮਾਤ ਤੁਸਾਡੀਆਂ ਸਿਧੀਆਂ ਸੁਣ ਆਇਆ ਕਦਮੀਂ ਸੀਸ ਝੁਕਾਵਨੇ ਨੂੰ
ਚਾਹੁੰਦਾ ਆਪ ਦਾ ਬਣਨਾ ਮੁਰੀਦ ਸੂਬਾ ਪੀਰ ਤੁਸਾਂ ਦੇ ਤਾਈਂ ਬਨਾਵਨੇ ਨੂੰ
ਆਪ ਜਿਹਾ ਨ ਪੀਰ ਫਕੀਰ ਕੋਈ ਚਲ ਆਕਬਤ ਵਿਚ ਛੁਡਾਵਨੇ ਨੂੰ
ਸਵਾ ਲੱਖ ਦੀ ਨਜ਼ਰ ਨਿਆਜ ਲੈ ਕੇ ਆਇਆ ਸਭ ਗੁਨਾਹ ਬਖਸ਼ਾਵਨੇ ਨੂੰ
ਵਡ-ਮੁਲੀਆਂ ਖਿਲਤਾਂ ਹਨ ਕਈ ਤੇ ਜਾਗੀਰ ਦੇਵੇ ਬੈਠ ਖਾਵਨੇ ਨੂੰ
ਹੋਰ ਲਹਿੰਦੀਆਂ ਚੜ੍ਹਦੀਆਂ ਕਈ ਗੱਲਾਂ ਉਸ ਕੀਤੀਆਂ ਦਿਲ ਭਰਮਾਵਨੇ ਨੂੰ
ਡਾਢੇ ਲੋਭ ਦੇ ਜੰਗਲੇ ਖੜੇ ਕੀਤੇ ਬੰਦੇ ਸ਼ੇਰ ਦੇ ਤਾਈਂ ਫਸਾਵਨੇ ਨੂੰ
ਅਹੀਆਂ ਕੁੰਡੀਆਂ ਲਾਈਆਂ ਪਾਪੀਆਂ ਨੇ ਮਗਰਮੱਛ ਦੇ ਤਾਈਂ ਫਸਾਵਨੇ ਨੂੰ
ਤਾਮਾਂ ਰਖਯਾ ਹਿਰਸ ਤੇ ਲੋਭ ਵਾਲਾ ਸ਼ਾਹ ਬਾਜ਼ ਦੇ ਵਸ ਕਰਾਵਨੇ ਨੂੰ
ਭਾਵੀ ਆਣ ਕੇ ਬੰਦੇ ਦੀ ਮੱਤ ਮਾਰੀ ਜਾਤਾ ਨਹੀਂ ਆਏ ਦਾਅ ਲਾਵਨੇ ਨੂੰ

---

*ਏਥੇ ਲੈ ਕੇ ਸਫਾ ੨੭ ਤਕ ਸੂਬਾ ਅਬਦੁਲ ਸਮੁੰਦ ਖਾਂ ਦਾ ਫਰੇਬ ਨਾਲ ਬੰਦੇ ਬਹਾਦਰ ਨੂੰ ਕਿਲ੍ਹੇ ਵਿਚ ਘੇਰਨ ਦਾ ਸਾਰਾ ਹਾਲ ਭਾਈ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਿਆ ਹੈ । ਕਈ ਇਤਿਹਾਸਕਾਰ ਹੋਰ ਲਿਖਦੇ ਹਨ ਸੋ ਉਹ ਭੀ ਇਸੇ ਕਿਤਾਬ ਦੇ ਸਫਾ ੨੨੭ ਤੇ ਏਸ ਨਿਸ਼ਾਨ ਅਗੇ ਛਪਿਆ ਹੈ ।*

ਗੱਲਾਂ ਸਾਰੀਆਂ ਸਚੀਆਂ ਸਮਝ ਬੈਠਾ ਗੋਦੀ ਪਾ ਲਿਆ ਨਾਗ ਖਿਡਾਵਨੇ ਨੂੰ
ਮਾਰੇ ਤਮ੍ਹਾਂ ਦੇ ਚੜ੍ਹ ਗਿਆ ਹੱਥ ਉਤੇ ਲੱਕ ਬੰਨ੍ਹਿਆ ਬੇੜਾ ਰੁੜ੍ਹਾਵਨੇ ਨੂੰ
ਮੇਲ ਦੁਸ਼ਮਨਾਂ ਨਾਲ ਕਰਤਾਰ ਸਿੰਘਾ ਕੀਤਾ ਆਪਣਾ ਜੜ੍ਹ ਪੁਟਾਵਨੇ ਨੂੰ

ਵਾਕ ਕਵੀ

ਗੱਲਾਂ ਨਾਲ ਲਿਆ ਕਰ ਮੋਮ ਬੰਦਾ ਗਲਾਂ ਚਾਹੁਣ ਸੋ ਕਰ ਵਿਖਾਂਦੀਆਂ ਨੇ
ਗੱਲਾਂ ਪੱਥਰਾਂ ਨੂੰ ਕਰ ਦੇਣ ਪਾਣੀ, ਪਾਣੀ ਪੱਥਰੋਂ ਸਖਤ ਬਨਾਂਦੀਆਂ ਨੇ
ਗੱਲਾਂ ਸੁਣ ਕੇ ਜਾਂਵਦੇ ਭੁਲ ਚਾਤਰ ਅਹੇ ਪੇਚ ਕਵਲੜੇ ਪਾਂਦੀਆਂ ਨੇ
ਮੋਹ ਲੈਂਦੀਆਂ ਵੇਸਵਾ ਕਰ ਗੱਲਾਂ ਨਿਤ ਜਗ ਤਾਈਂ ਲੁਟ ਖਾਂਦੀਆਂ ਨੇ
ਗੱਲਾਂ ਪਾਟਿਆਂ ਦਿਲਾਂ ਨੂੰ ਮੇਲ ਦੇਵਨ ਅਤੇ ਮਿਲਦਿਆਂ ਜੁਦਾ ਕਰਾਂਦੀਆਂ ਨੇ
ਗੱਲਾਂ ਮਿੱਤਰਾਂ ਨੂੰ ਕਰ ਦੇਣ ਵੈਰੀ ਅਤੇ ਵੈਰੀਆਂ ਮਿੱਤਰ ਬਣਾਂਦੀਆਂ ਨੇ
ਉਤੇ ਹਾਥੀਆਂ ਇਹੋ ਚੜ੍ਹਾਨ ਗੱਲਾਂ ਉਤੇ ਖੋਤਿਆਂ ਇਹੋ ਚੜ੍ਹਾਂਦੀਆਂ ਨੇ
ਹਥੀਂ ਸੋਨੇ ਦੇ ਕੜੇ ਪਵਾਣ ਗੱਲਾਂ ਹਥਕੜੀਆਂ ਵੀ ਇਹੋ ਲਵਾਂਦੀਆਂ ਨੇ
ਇਹੋ ਸਿਰਾਂ ਦੇ ਛੱਤਰ ਫਿਰਾਨ ਗੱਲਾਂ ਇਹ ਜੁਤੀਆਂ ਸਿਰ ਮਰਵਾਂਦੀਆਂ ਨੇ
ਜਿਹਲਖਾਨਿਆਂ ਵਿਚ ਪਵਾਨ ਗੱਲਾਂ, ਗੱਲਾਂ ਤਖਤ ਤੇ ਚਾ ਬਹਾਂਦੀਆਂ ਨੇ
ਮਾਰ ਦੇਂਦੀਆਂ ਜ਼ਹਿਰ ਪਿਆਲ ਇਹੋ, ਇਹੋ ਦੁਧ ਮਿਲਾਈ ਪਿਲਾਂਦੀਆਂ ਨੇ
ਗੱਲਾਂ ਫੁਲ ਚੜ੍ਹਾਂਦੀਆਂ ਸਿਰਾਂ ਉਤੇ ਇਹ ਛਾਨ ਸਵਾਹ ਪਵਾਂਦੀਆਂ ਨੇ
ਗੱਲਾਂ ਝੂਠੀਆਂ ਕਰਦੀਆਂ ਸਚਿਆਂ ਨੂੰ ਕਰ ਝੂਠੀ ਨੂੰ ਸੱਚ ਜਤਾਂਦੀਆਂ ਨੇ
ਪੈਣ ਦੇਂਦੀਆਂ ਮੰਗਿਆਂ ਖੈਰ ਨਾਹੀਂ ਕਿਤੇ ਬੈਠਿਆਂ ਤਾਈਂ ਖੁਲਾਂਦੀਆਂ ਨੇ
ਇਹਨਾਂ ਗੱਲਾਂ ਦੀ ਖਾਂਵਦੇ ਕਈ ਖਟੀ ਮਾਨ ਇੱਜ਼ਤਾਂ ਇਹੋਂ ਦਿਵਾਂਦੀਆਂ ਨੇ
ਕਿਤੇ ਰਾਜ ਬਹਾਂਦੀਆਂ ਮੰਗਤਿਆਂ ਨੂੰ ਬਾਦਸ਼ਾਹਾਂ ਨੂੰ ਭੀਖ ਮੰਗਾਂਦੀਆਂ ਨੇ
ਇਹੋ ਫੁਲਾਂ ਦਾ ਸੇਜ ਦਾ ਸੁਖ ਦੇਵਣ ਇਹੋ ਸੂਲੀ ਤੇ ਪਕੜ ਟੰਗਾਂਦੀਆਂ ਨੇ
ਏਨ੍ਹਾਂ ਗੱਲਾਂ ਤੋਂ ਸੈਂਕੜੇ ਕਦਰ ਪਾਂਦੇ ਇਹੋ ਡੰਡੀਆਂ ਮਗਰ ਲਵਾਂਦੀਆਂ ਨੇ
ਪਾਣ ਠੰਡ ਕਲੇਜੜੇ ਬਰਫ ਵਾਂਗੂੰ ਇਹੋ ਅੱਗ ਦੇ ਵਾਂਗ ਜਲਾਂਦੀਆਂ ਨੇ
ਇਹੋ ਮਿੱਠੀਆਂ ਲਗਦੀਆਂ ਖੰਡ ਨਾਲੋਂ ਇਹੋ ਕੌੜੀਆਂ ਮੂਲ ਭਾਂਦੀਆਂ ਨੇ
ਗੱਲਾਂ ਕਦਰ ਵਧਾਈਆਂ ਆਦਮੀ ਦਾ ਇਹੋ ਇੱਜ਼ਤਾਂ ਤਾਈਂ ਘਟਾਂਦੀਆਂ ਨੇ

ਇਹ ਸ਼ਾਬਾਸ਼ ਦਿਵਾਨ ਕਰਤਾਰ ਸਿੰਘਾ ਫਿਟੇ ਮੂੰਹ ਵੀ ਇਹੋ ਅਖਵਾਂਦੀਆਂ ਨੇ

ਸੂਬੇ ਅਬਦਲੁ ਸਮੁੰਦ ਖਾਂ ਨੇ ਗੁਰਦਾਸ ਪੁਰ ਪਹੁੰਚ ਕੇ ਫੌਜ ਕਿਲ੍ਹੇ ਦੇ ਚੌਫੇਰੇ ਉਤਾਰਨੀ

ਲੈ ਕੇ ਆਗਿਆ ਗਿਆ ਵਕੀਲ ਪਿਛੇ ਜਾ ਕੇ ਸੂਬੇ ਨੂੰ ਹਾਲ ਸੁਨਾ ਦਿਤਾ
ਸੂਬਾ ਪਹੁੰਚਿਆ ਝਟ ਗੁਰਦਾਸਪੁਰੇ ਕਿਲ੍ਹੇ ਗਿਰਦ ਡੇਰਾ ਲਾ ਕੇ ਲਾ ਦਿਤਾ
ਫੌਜਾਂ ਆਣ ਉਤਾਰੀਆਂ ਚਹੁੰ ਪਾਸੀਂ ਇਰਦ ਗਿਰਦ ਸਾਰੇ ਰੌਲਾ ਪਾ ਦਿਤਾ
ਜਹੇ ਮਕਰ ਫਰੇਬ ਦੇ ਫੰਧ ਖੇਡੇ ਵਡਾ ਦਗੇ ਦਾ ਜਾਲ ਵਿਛਾ ਦਿਤਾ
ਲਿਖ ਘਲਿਆ ਸੂਬੇ ਲਾਹੌਰ ਦੇ ਨੂੰ ਤੁਸਾਂ ਆਵਨਾ ਝਬ ਜਤਾ ਦਿਤਾ
ਲਈ ਫੌਜ ਮੰਗਾ ਜਲੰਧਰੋਂ ਭੀ ਸਾਨੂੰ ਰੱਬ ਸਬੱਬ ਹੈ ਲਾ ਦਿਤਾ
ਛਲ ਤੁਰਕ ਦਾ ਸਮਝਯਾ ਮੂਲ ਨਾਹੀਂ ਬੰਦਾ ਭਾਵੀ ਨੇ ਆਣ ਭੁਲਾ ਦਿਤਾ
ਮੱਤ ਗਈ ਮਾਰੀ ਦਿਨ ਉਲਟ ਗਏ ਪੜਦਾ ਅਕਲ ਤੇ ਕਿਸੇ ਨੇ ਪਾ ਦਿਤਾ
ਦੇਖੋ ਇੱਜੜਾਂ ਪਾਸ ਬਘਯਾੜ ਰਾਖਾ ਵਾਗੀ ਵਗ ਦਾ ਸ਼ੇਰ ਬਣਾ ਦਿਤਾ
ਖੇਤ ਕੋਧਰੇ ਦਾ ਰਾਖਾ ਗੱਧਾ ਕੀਤਾ ਕੁਤਾ ਮੁੰਡਿਆਂ ਪਾਸ ਬੈਠਾ ਦਿਤਾ
ਦਹੀਂ ਰਖ ਕੇ ਸੌਂਪਿਆ ਕਾਗ ਤਾਈਂ ਧਨ ਹਥ ਜਵਾਰੀਏ ਚਾ ਦਿਤਾ
ਬਿਲੀ ਛਿਛੜਿਆਂ ਦੀ ਰਾਖੀ ਹੈ ਬੈਠੀ ਰਾਖਾ ਚੋਰ ਨੂੰ ਘਰ ਸੁਲਾ ਦਿਤਾ
ਘਰ ਸਦ ਲਿਆ ਆਪ ਦੁਸ਼ਮਣਾਂ ਨੂੰ ਮੁੰਡਾ ਡੈਣ ਦੇ ਹੱਥ ਫੜਾ ਦਿਤਾ
ਚੂਹੜਾ ਗੱਦੀ ਤੇ ਕਰਨ ਨਿਆਂ ਬੈਠਾ ਹਾਕਮ ਪਿੰਡ ਤੇ ਕੰਮੀ ਚੜ੍ਹਾ ਦਿਤਾ
ਖੀਰ ਵੰਡਣੇ ਨੂੰ ਲਾਯਾ ਬਾਹਮਣਾਂ ਨੂੰ ਕਾਮੀ ਇਸਤਰੀ ਪਾਸ ਸੁਲਾ ਦਿਤਾ
ਮਤਾਂ ਵਿਚੋਂ ਨ ਕੋਈ ਚੁਰਾ ਲਵੇ ਸੋਨਾ ਹੱਥ ਸੁਨਿਆਰ ਦੇ ਚਾ ਦਿਤਾ
ਪਾਰ ਹੋਣ ਦੇ ਵਾਸਤੇ ਨਦੀ ਵਿਚੋਂ ਬੇੜੀ ਲੋਹੇ ਦੀ ਪੈਰ ਟਿਕਾ ਦਿਤ
ਕਿਹੀ ਆਣ ਕੇ ਦਿਨਾਂ ਦੀ ਹਾਰ ਪਈ ਕੈਦ ਆਪ ਨੂੰ ਆਪ ਕਰਾ ਦਿਤਾ
ਬੰਦੇ ਅੰਦਰੋਂ ਲੋਭ ਦੇ ਵਸ ਹੋ ਕੇ ਰਸਦ ਬਸਦ ਅਸਬਾਬ ਪੁਚਾ ਦਿਤਾ
ਜੇਹੜਾ ਬੀਜਿਆ ਬੀਜ ਕਰਤਾਰ ਸਿੰਘਾ ਫਲ ਸਮੇਂ ਸਿਰ ਓਸਨੇ ਆ ਦਿਤਾ

ਸੂਬੇ ਨੇ ਬੰਦੇ ਨੂੰ ਆਖ ਘਲਣਾ ਕਿ ਮੈਂ ਥੋੜ੍ਹਿਆਂ ਦਿਨਾਂ ਨੂੰ ਆਪ ਦੀ ਮੁਲਾਕਾਤ ਕਰਾਂਗਾ

ਆਖ ਘਲਿਆ ਸੂਬੇ ਨੇ ਪਾਸ ਬੰਦੇ ਆਯਾ ਮੈਂ ਦੀਦਾਰ ਹਾਂ ਕਰਨ ਸਾਈਂ
ਆਯਾ ਬਣਨ ਮੁਰੀਦ ਮੈਂ ਤੁਸਾਂ ਦਾ ਸਾਂ ਤੁਸੀਂ ਬਲੀ ਵਡੇ ਤਾਰਣ ਤਰਨ ਸਾਈਂ

ਲਿਖ ਘਲਿਆ ਸ਼ਾਹ ਦੇ ਵਲ ਦਿਲੀ ਕਰਾਮਾਤ ਨਾਲੇ ਸਿਫਤ ਵਰਨ ਸਾਈਂ
ਸੁਣ ਸ਼ਾਹ ਭੀ ਆਪਦੀ ਸਿਫਤ ਵਡੀ ਆਯਾ ਚਾਹੁੰਦਾ ਤੁਸਾਂ ਦੀ ਸ਼ਰਨ ਸਾਈਂ
ਬਾਦਸ਼ਾਹ ਦਾ ਹੁਕਮ ਉਡੀਕਦਾ ਮੈਂ ਕਾਸਦ ਕਦੋਂ ਔਂਦਾ ਵਾਂਗ ਹਰਨ ਸਾਈਂ
ਲੈ ਕੇ ਪਟਾ ਜਾਗੀਰ ਦਾ ਸ਼ਾਹ ਪਾਸੋਂ ਹੀਰੇ ਮੋਤੀਆਂ ਨਕਦ ਸਰਨ ਸਾਈਂ
ਹੁਣ ਥੋੜ੍ਹਿਆਂ ਦਿਨਾਂ ਨੂੰ ਪੀਰ ਜੀ ਮੈਂ ਵੇਖਣ ਆਵਾਂਗਾ ਆਪਦੇ ਚਰਨ ਸਾਈਂ
ਮੈਂ ਪਟੇ ਨੂੰ ਪਿਆ ਉਡੀਕਦਾ ਹਾਂ ਲੋਕ ਭਰਮ ਕਰ ਮੂਲ ਨ ਡਰਨ ਸਾਈਂ
ਨਹੀਂ ਦਗੇ ਦੀ ਬੰਦੇ ਪਛਾਨ ਕੀਤੀ ਤਾਂਹੀਏਂ ਦੁਖ ਪਿਆ ਪਿਛੋਂ ਜਰਨ ਸਾਈਂ
ਧੋਖਾ ਖਾ ਗਿਆ ਸਾਧ ਕਰਤਾਰ ਸਿੰਘਾ ਜਾਤਾ ਮੂਲ ਨਹੀਂ ਆਏ ਵੜਨ ਸਾਈਂ

ਵਾਕ ਕਵੀ

ਬੰਦਾ ਪਟੇ ਨੂੰ ਪਿਆ ਉਡੀਕਦਾ ਸੀ ਖੁਸ਼ੀ ਦਿਲ ਨੂੰ ਚੜ੍ਹੀ ਜਾਗੀਰ ਵਾਲੀ
ਸੂਬਾ ਆਪਣੇ ਦਾਅ ਨੂੰ ਤਕਦਾ ਸੀ ਕਦੋਂ ਆਉਂਦੀ ਫੌਜ ਕਸ਼ਮੀਰ ਵਾਲੀ
ਬਾਹਰੋਂ ਬਾਹਰ ਕੀਤੇ ਬੰਦੋਬਸਤ ਸਾਰੇ ਖੇਡ ਖੇਡ ਲਈ ਬਦਖਮੀਰ ਵਾਲੀ
ਬੰਦੇ ਕੁਝ ਨ ਸੋਚ ਵਿਚਾਰ ਕੀਤੀ ਧੁਰੋਂ ਵਗ ਗਈ ਕਲਮ ਤਕਦੀਰ ਵਾਲੀ
ਪਿਛੇ ਲੋਭ ਦੇ ਭੁਲ ਦਨਾ ਜਾਂਦੇ ਪੇਸ਼ ਚਲਦੀ ਨਹੀਂ ਤਦਬੀਰ ਵਾਲੀ
ਮਛੀ ਮਾਸ ਦੇ ਵਿਛਦੀ ਲੋਭ ਕਰਕੇ ਕੁੰਡੀ ਖਾ ਲੈਂਦੀ ਮਾਹੀਗੀਰ ਵਾਲੀ
ਹਰਨ ਆਉਂਦਾ ਰਾਗ ਦੇ ਵਿਸ਼ੇ ਉਤੇ ਸੱਟ ਖਾ ਮਰਦਾ ਤਿਖੇ ਤੀਰ ਵਾਲੀ
ਆਸ਼ਕ ਭੌਰ ਭੁੱਖੇ ਦੋਵੇਂ ਵਾਸ਼ਨਾਂ ਦੇ ਗਲ ਯਾਦ ਕਰ ਖਾਂ ਰਾਂਝੇ ਹੀਰ ਵਾਲੀ
ਰਾਤੀਂ ਖਾ ਚਕੋਰ ਅੰਗਯਾਰ ਲੈਂਦਾ ਸ਼ਕਲ ਵੇਖ ਕੇ ਮਾਹਿ ਮੁਨੀਰ ਵਾਲੀ
ਉਤੇ ਸ਼ਮ੍ਹਾਂ ਦੇ ਸੜੇ ਪਤੰਗ ਆ ਕੇ ਰਖੇ ਸੁਧ ਨਾ ਮੂਲ ਸਰੀਰ ਵਾਲੀ
ਕੈਦ ਲੋਭ ਦੀ ਕਿਸੇ ਨੂੰ ਛਡਦੀ ਨਹੀਂ ਟੁਟ ਜਾਂਵਦੀ ਕੈਦ ਜ਼ੰਜੀਰ ਵਾਲੀ
ਸੂਬਾ ਹੋ ਬੇਈਮਾਨ ਕਰਤਾਰ ਸਿੰਘਾ ਵੇਖੋ ਟਹਿਲ ਕਰੇ ਹੁਣ ਪੀਰ ਵਾਲੀ

ਕਸ਼ਮੀਰ ਦੀ ਫੌਜ ਨੇ ਆਣਾ ਤੇ ਸੂਬੇ ਨੇ ਰਸਦ ਅੰਦਰ ਜਾਣੀ ਬੰਦ ਕਰਨੀ

ਪਾ ਕੇ ਲੋਭ ਜਾਗੀਰ ਦਾ ਠਗ ਲਿਆ ਬੰਦੇ ਨਾਲ ਸੂਬੇ ਵਡਾ ਫੰਦ ਕੀਤਾ
ਫੌਜ ਆ ਗਈ ਜਦੋਂ ਕਸ਼ਮੀਰ ਵਾਲੀ ਵਿਚ ਖੁਸ਼ੀ ਦੇ ਬੜਾ ਅਨੰਦ ਕੀਤਾ
ਸੈਨਾਂ ਕਿਲ੍ਹੇ ਚੌਗਿਰਦ ਉਤਾਰ ਲਈ ਕੈਦ ਵਿਚ ਪ੍ਰਵਾਰ ਦੇ ਚੰਦ ਕੀਤਾ

ਵਾਂਗ ਘਟਾ ਚੌਫੇਰਿਓਂ ਪਰੇ ਬਨੇ ਘੇਰ ਚੰਦ ਤਾਈਂ ਝਟ ਮੰਦ ਕੀਤਾ
ਰੋਜ਼ ਹਸ਼ਰ ਦੇ ਹੋਵੇਗਾ ਮੂੰਹ ਕਾਲਾ ਸੂਬੇ ਯਾਰ ਬਣਾ ਕੇ ਗੰਦ ਕੀਤਾ

*ਦੂਸਰਾ ਪ੍ਰਸੰਗ ਬਾਦਸ਼ਾਹੀ ਫ਼ੌਜਾਂ ਦੀ ਚੜ੍ਹਾਈ ਦਾ

ਸਿੰਘ ਪਾਟ ਕੇ ਜਦੋਂ ਦੋ ਧੜੇ ਹੋਏ ਮੋਮਨ ਫਿਰਨ ਲਗੇ ਵਿਚ ਚਾਉ ਸਭੇ
ਬਾਦਸ਼ਾਹ ਨੇ ਚੁਣ ਕੇ ਖਾਨ ਜੰਗੀ ਕਹਿਆ ਵਲ ਪੰਜਾਬ ਦੇ ਜਾਉ ਸਭੇ
ਖਾਨ ਜੰਗ ਦਲੇਰ ਤੇ ਮੀਰ ਮੁਹੰਮਦ ਕਿਹਾ ਮੁਹੰਮਦ ਅਕਬਰ ਤੁਸੀਂ ਧਾਉ ਸਭੇ
ਨਜੀਬੁਲ ਦੌਲਾ ਜਲਾਲਦੀਂ ਨਾਲ ਟੋਰੇ ਪਕੀ ਕੀਤੀ ਬੰਦਾ ਫੜ ਲਯਾਉ ਸਭੇ
ਆਗੂ ਸਭ ਦਾ ਅਬਦੁਲ ਸਮੁੰਦ ਕੀਤਾ ਹੁਕਮ ਏਸਦਾ ਤੁਸੀਂ ਬਜਾਉ ਸਭੇ
ਦਿਤਾ ਲਿਖ ਪੰਜਾਬ ਦੇ ਹਾਕਮਾਂ ਨੂੰ ਮਦਦ ਇਨ੍ਹਾਂ ਦੀ ਤੁਸੀਂ ਹੋ ਜਾਉ ਸਭੇ
ਮਾਰੋ ਫੜ ਕੇ ਕਾਫਰ ਕਰਤਾਰ ਸਿੰਘਾ ਕਠੇ ਹੋ ਕੇ ਦੀਨੀ ਭਰਾਉ ਸਭੇ

ਪੰਜਾਬ ਦਿਆਂ ਹਾਕਮਾਂ ਨੇ ਬਾਦਸ਼ਾਹੀ ਫੌਜ ਦੀ ਮਦਦ ਵਾਸਤੇ ਆਉਣਾ

ਵਿਚ ਦੇਸ ਸੁਣਿਆ ਸਿੰਘ ਫਟ ਗਏ ਬੁਰੇ ਦਿਨਾਂ ਦਾ ਸਿੰਘਾਂ ਤੇ ਭਾਰ ਆਯਾ
ਫੌਜਾਂ ਆਈਆਂ ਬੰਦੇ ਦੇ ਪਕੜਨੇ ਨੂੰ ਲਸ਼ਕਰ ਬਾਦਸ਼ਾਹੀ ਹੋ ਤਿਆਰ ਆਯਾ
ਮੁਸਲਮਾਨਾਂ ਦੇ ਵਧ ਗਏ ਹੌਸਲੇ ਆ ਦੇਸ ਮੁੜਕੇ ਕੰਨ ਫਟਕਾਰ ਆਯਾ
ਲੋਕ ਦੇਸ ਵਿਚੋਂ ਆ ਆ ਮਿਲਨ ਲਗੇ ਜੋਸ਼ ਮਜ਼੍ਹਬੀ ਵਿਚ ਉਭਾਰ ਆਯਾ
ਹਾਕਮ ਮੀਰ ਐਹਮਦ ਗੁਜਰਾਤ ਵਾਲਾ ਨੂਰ ਮੁਹੰਮਦ ਪਸਰੂਰੋਂ ਹੋ ਤਯਾਰ ਆਯਾ
ਆਦਤਮੰਦ ਖਾਂ ਹਾਕਮ ਇਮਨਾਬਾਦੀ ਮੁਹੰਮਦ ਕਾਇਮ ਵਟਾਲੀਯਾ ਸਾਰ ਆਯਾ
ਹਬੂ ਪੁਰ ਪਟੀ ਤੋਂ ਹਫੀਜ਼ ਅਲੀ ਚੜ੍ਹ ਸਯਦਾਂ ਦਾ ਸੂਦਾਰ ਆਯਾ
ਫੌਜਦਾਰ ਸੁਹਰਾਬ ਖਾਂ ਕਲਾਨੌਰੋਂ ਉਠ ਅਗੋਂ ਵਾਲੀ ਗੁਸਾ ਧਾਰ ਆਯਾ
ਆਰਫ ਬੇਗ ਲਾਹੌਰੀਆ ਨਾਇਬ ਚੜਿਆ ਫੌਜ ਲੈ ਕੇ ਕਈ ਹਜ਼ਾਰ ਆਯਾ
ਖਾਨ ਚੜੇ ਜਲੰਧਰੋਂ ਮਾਰ ਧੌਂਸਾ ਮੁਲਕ ਹੋ ਕਠਾ ਹਦੋਂ ਬਾਹਰ ਆਯਾ
ਕਠੀ ਹੋ ਕੇ ਚੜ੍ਹ ਪਈ ਮੁਸਲਮਾਨੀ ਉੱਡੀ ਧੂੜ ਅਸਮਾਨ ਗੁਬਾਰ ਆਯਾ
ਕਠੇ ਹੋ ਕੇ ਖਾਨ ਅਮੀਰ ਚਲੇ ਦਲ ਚੜ ਕੇ ਬੇਸ਼ੁਮਾਰ ਆਯਾ
ਸੁਣੀ ਬੰਦੇ ਨੇ ਖਬਰ ਕਰਤਾਰ ਸਿੰਘਾ ਲਹੂ ਸੂਰਮੇ ਦਾ ਜੋਸ਼ ਮਾਰ ਆਯਾ

* *ਇਹ ਪ੍ਰਸੰਗ ਪਹਿਲੇ ਪ੍ਰਸੰਗ ਨਾਲੋਂ ਵਜ਼ਨਦਾਰ ਤੇ ਫਬਦਾ ਹੈ, ਪਰ ਆਮ ਮਸ਼ਹੂਰ ਹੋਣ ਕਰਕੇ ਪਹਿਲਾ ਵੀ ਕੱਢਿਆ ਨਹੀਂ ਤੇ ਦੋਵੇਂ ਪਾਠਕਾਂ ਦੇ ਦ੍ਰਿਸ਼ਟੀਗੋਚਰ ਹਨ ।*

ਬੰਦੇ ਬਹਾਦਰ ਨੇ ਕੋਟ ਮਿਰਜ਼ਾਜਾਨ ਦੇ ਪਾਸ ਇਕ ਕੱਚਾ ਕਿਲ੍ਹਾ ਤਿਆਰ ਕਰਨ ਦਾ ਹੁਕਮ ਦੇਣਾ

ਕਲਾਨੌਰ ਵਟਾਲੇ ਦੇ ਵਿਚ ਵਸੇ ਮਿਰਜ਼ਾ ਜਾਨ ਦਾ ਕੋਟ ਪਛਾਨ ਭਾਈ
ਜਗ੍ਹਾ ਰੋਕ ਲਈ ਬੰਦੇ ਪਾਸ ਓਹਦੇ ਜੰਗ ਵਾਸਤੇ ਚੰਗਾ ਮੈਦਾਨ ਭਾਈ
ਪਾਣੀ ਪੱਠੇ ਦੀ ਪਾਸ ਸੀ ਮੌਜ ਚੰਗੀ ਓਟ ਛੰਭ ਦੀ ਲਈ ਸੀ ਠਾਨ ਭਾਈ
ਬੰਦੇ ਹੁਕਮ ਦਿਤਾ ਫੌਜ ਆਪਣੀ ਨੂੰ ਵੈਰੀ ਚੜ੍ਹ ਆਏ ਮੁਸਲਮਾਨ ਭਾਈ
ਕਿਲ੍ਹਾ ਕਚਾ ਤਯਾਰ ਕਰ ਲੌ ਝਬਦੇ ਰਖੋ ਜਿਸ ਦੇ ਵਿਚ ਸਮਾਨ ਭਾਈ
ਅਜੇ ਕੋਟ ਖਾਈ ਪੂਰੀ ਹੋਈ ਨਹੀਂ ਸੀ ਧੂੜਾਂ ਚੜ੍ਹ ਪਈਆਂ ਅਸਮਾਨ ਭਾਈ
ਨੇੜੇ ਆਨ ਢੁਕੇ ਵੈਰੀ ਸੁਣ ਲਏ ਸਭੇ ਸਿੰਘ ਹੋ ਖੜੇ ਹੈਰਾਨ ਭਾਈ
ਆਖਰ ਚੜ੍ਹ ਗੁਰਦਾਸਪੁਰ ਵਲ ਗਏ ਵਿਚੋਂ ਛਡ ਗਏ ਉਹ ਮਕਾਨ ਭਾਈ
ਬੰਦਾ ਬੈਠ ਗਿਆ ਕਿਲ੍ਹਾ ਕਾਇਮ ਕਰਕੇ ਕਰਮ ਸ਼ੇਰ ਨੂੰ ਪਿੰਜਰੇ ਪਾਨ ਭਾਈ
ਬੰਦੋਬਸਤ ਕਾਹਲੀ ਵਿਚ ਹੋਯਾ ਨਾ ਪਾਸਾ ਆਣ ਨਸੀਬ ਉਲਟਾਨ ਭਾਈ
ਦਾਣਾ ਘਾਸ ਨ ਕੁਝ ਭੀ ਜਮ੍ਹਾਂ ਹੈਸੀ ਕਰੇ ਜਿਸ ਦੇ ਨਾਲ ਗੁਜ਼ਰਾਨ ਭਾਈ
ਸੁਣੋ ਅਗਲਾ ਹਾਲ ਕਰਤਾਰ ਸਿੰਘਾ ਕਿਲ੍ਹੇ ਵਿਚ ਜਿਉਂ ਦੁਖ ਉਠਾਨ ਭਾਈ

ਸਿੰਘਾਂ ਨੇ ਤੁਰਕਾਂ ਦੀ ਬੇਈਮਾਨੀ ਵੇਖ ਕੇ ਬਾਜ ਸਿੰਘ ਦੇ ਅਗੇ ਫਰਯਾਦ ਕਰਨੀ

ਜਦੋਂ ਬੰਦ ਹੋਈ ਬਾਹਰੋਂ ਰਸਦ ਜਾਣੀ ਸਿੰਘ ਕਿਲ੍ਹੇ ਦੇ ਵਿਚ ਘਬਰਾਨ ਲਗੇ
ਸੁਤੇ ਨਾਲ ਸਾਡੇ ਵਡਾ ਦਗਾ ਕੀਤਾ ਆਪੋ ਵਿਚ ਇਹ ਬੈਠ ਸੁਨਾਨ ਲਗੇ
ਬਾਜ ਸਿੰਘ ਦੇ ਪਾਸ ਹੋ ਗਏ ਕਠੇ ਗੁਸੇ ਵਿਚ ਜਾ ਕੇ ਰੌਲਾ ਪਾਨ ਲਗੇ
ਕਿਉਂ ਗਈ ਸਰਦਾਰ ਦੀ ਮੱਤ ਮਾਰੀ ਤੁਸੀਂ ਆਪਣੀ ਜੜ੍ਹ ਪੁਟਾਨ ਲਗੇ
ਨਹੀਂ ਸਮਝਿਆ ਤੁਰਕ ਦੇ ਧੋਖਿਆਂ ਨੂੰ ਯਾਰ ਬਣ ਕੇ ਦਗਾ ਕਮਾਨ ਲਗੇ
ਰਸਦ ਬੰਦ ਕੀਤੀ ਕਿਲ੍ਹਾ ਘੇਰ ਲਿਆ ਹੁਣ ਵੇਖ ਲੌ ਪੀਰ ਬਨਾਨ ਲਗੇ
ਤੁਸੀਂ ਪਟਾ ਜਗੀਰ ਉਡੀਕਦੇ ਹੋ ਉਹ ਭੀ ਸਦ ਕੇ ਫੌਜ ਲਿਆਨ ਲਗੇ
ਹੁਣ ਝਬ ਹੀ ਮਿਲਨਗੇ ਨਜ਼ਰ ਲੈ ਕੇ ਤੋਪਾਂ ਮੋਰਚੀਂ ਰਖ ਕੇ ਡਾਹਨ ਲਗੇ
ਦਿਹੋ ਆਗਿਆ ਸਾਹਮਣੇ ਲੜ ਮਰੀਏ ਸਾਨੂੰ ਕਿਉਂ ਨਾਹਕ ਮਰਵਾਨ ਲਗੇ
ਇਹ ਪਾਸ ਬਾਬੇ ਜਾ ਕੇ ਅਰਜ਼ ਕਰੋ ਕਿਉਂ ਆਪਣਾ ਆਪ ਗਵਾਨ ਲਗੇ
ਮੋਇਆਂ ਦੇਵਣੀ ਹੈ ਜਾਗੀਰ ਸਾਨੂੰ ਮਿਠੇ ਬਣ ਕੇ ਦਾਅ ਉਹ ਲਾਨ ਲਗੇ

ਵੈਰੀ ਜਾਨ ਦੇ ਹੋ ਕਰਤਾਰ ਸਿੰਘਾ ਆਣ ਚਹੁੰ ਪਾਸੀਂ ਮੁਸਲਮਾਨ ਲਗੇ

ਬਾਜ ਸਿੰਘ ਨੇ ਫੌਜ ਨੂੰ ਦਲੇਰੀ ਦੇਣੀ

ਬਾਬਾ ਹੋਣ ਨ ਦਏਗਾ ਵਾਲ ਵਿੰਗਾ ਰਖੋ ਵਿਚ ਦਿਲਾਂ ਤੁਸੀਂ ਧੀਰ ਭਾਈ
ਉਹ ਕਿਸੇ ਤੋਂ ਖਾਂਵਦਾ ਨਹੀਂ ਠੱਗੀ ਹੈ ਬਲੀ ਵੱਡਾ ਵਲੀ ਪੀਰ ਭਾਈ
ਬਾਬਾ ਸਭ ਦੇ ਦਿਲਾਂ ਦੀ ਜਾਣਦਾ ਏ ਕੋਈ ਲਖ ਕਰੇ ਤਦਬੀਰ ਭਾਈ
ਕਿਸੇ ਗੱਲ ਤੇ ਹੋਵੇਗਾ ਚੁਪ ਕੀਤਾ ਦੇਖੋ ਉਘੜੇ ਕੀ ਅਖੀਰ ਭਾਈ
ਸਾਡੇ ਜਹੀ ਭੀ ਉਸਨੂੰ ਬੁਧ ਨਾਹੀਂ ਸੋਚੇ ਹੋਏ ਕਿਉਂ ਤੁਸੀਂ ਅਧੀਰ ਭਾਈ
ਉਹ ਚਾਹੇ ਫਕੀਰ ਨੂੰ ਸ਼ਾਹ ਕਰ ਦੇ ਉਹਦੀ ਨਜ਼ਰ ਦੇ ਵਿਚ ਅਕਸੀਰ ਭਾਈ
ਕੇਹੜਾ ਹੈ ਦਲੇਰ ਜਾਂ ਤੁਸਾਂ ਵਿਚੋਂ ਉਹਦੇ ਸਾਹਮਣੇ ਕਰੇ ਤਕਰੀਰ ਭਾਈ
ਜਾਣੀਜਾਨ ਉਹ ਸਭ ਕੁਝ ਜਾਂਣਦਾ ਏ ਕਰਾਮਾਤ ਦਾ ਧਨੀ ਗੰਭੀਰ ਭਾਈ
ਅਸੀਂ ਕੁਝ ਭੀ ਆਖ ਨ ਸਕਦੇ ਹਾਂ ਤਾਰੇ ਚਾਹੇ, ਚਾਹੇ ਡੋਬੇ ਨੀਰ ਭਾਈ
ਮਾਰੀ ਸਭ ਦੀ ਮੱਤ ਕਰਤਾਰ ਸਿੰਘਾ ਏਸੇ ਤਰ੍ਹਾਂ ਸੀ ਲਿਖੀ ਤਕਦੀਰ ਭਾਈ

ਬੰਦਈਆਂ ਨੇ ਰਸਦ ਲੈਣ ਬਾਹਰ ਨਿਕਲਣਾ ਤੇ ਸੂਬੇ ਦੀ ਫੌਜ ਨਾਲ ਜੰਗ ਹੋਣਾ

ਸੂਬੇ ਦਗਾ ਕੀਤਾ ਬੰਦੇ ਨਾਲ ਵੱਡਾ ਬੇਈਮਾਨ ਨੇ ਰੋੜ੍ਹ ਈਮਾਨ ਦਿਤੇ
ਬਾਹਰੋਂ ਕੋਈ ਵੀ ਚੀਜ਼ ਨਾ ਔਣ ਦੇਂਦਾ ਪਹਿਰੇ ਕਰੇ ਖੜੇ ਨਿਗਾਹਬਾਨ ਦਿਤੇ
ਯਾਰੋ ਖਾਂਦਿਆਂ ਖੂਹ ਨਿਖੁਟ ਜਾਂਦੇ ਸਿੰਘਾਂ ਸਭ ਮੁਕਾ ਸਾਮਾਨ ਦਿਤੇ
ਦਾਣਾ ਘਾਹ ਤੇ ਮੁਕ ਖੁਰਾਕ ਗਈ ਖਾਲੀ ਭਰੇ ਕਰ ਸਭ ਦਾਲਾਨ ਦਿਤੇ
ਰਸਦ ਲੈਣ ਨੂੰ ਨਿਕਲੇ ਤੰਗ ਹੋ ਕੇ ਖਚਰਪੁਣਾ ਕਰ ਤੁਰਕ ਨੇ ਜਾਨ ਦਿਤੇ
ਗਏ ਨਿਕਲ ਬੰਦਈ ਜਾਂ ਦੂਰ ਕਿਲਿਓਂ ਪਿਛੋਂ ਚਾੜ੍ਹ ਅਸਵਾਰ ਪਠਾਨ ਦਿਤੇ
ਘੇਰਾ ਪਾ ਲਿਆ ਚਾਰ ਚੁਫੇਰੇ ਜਾ ਕੇ ਗੋਲੀ ਤੀਰ ਦੇ ਚਾੜ੍ਹ ਤੂਫਾਨ ਦਿਤੇ
ਅਗੋਂ ਸਿੰਘ ਭੀ ਤੋੜ ਕੇ ਲੜੇ ਜਾਨਾਂ ਘਾਨ ਮਾਰ ਕੇ ਲਾਹ ਜਵਾਨ ਦਿਤੇ
ਕੁਝ ਸਤੇ ਭੁਖੋਂ ਦੂਜਾ ਗਏ ਘੇਰੇ ਸਿੰਘਾਂ ਲਾਹ ਸਥਾਰ ਮੈਦਾਨ ਦਿਤੇ
ਨਾਲ ਬਹੁਤਿਆਂ ਪੇਸ਼ ਕੀ ਥੋੜ੍ਹਿਆਂ ਦੀ ਕਰ ਫੇਰ ਭੀ ਮੁਗਲ ਹੈਰਾਨ ਦਿਤੇ
ਇਕ ਇਕ ਮੋਇਆ ਮਾਰ ਦਸਾਂ ਦਸਾਂ ਸਿਰ ਧਰਮ ਤੋਂ ਹੋ ਕੁਰਬਾਨ ਦਿਤੇ
ਗੀਦੀ ਬਣੇ ਨ ਮੂਲ ਕਰਤਾਰ ਸਿੰਘਾ ਮਥੇ ਸਾਹਮਣੇ ਲੜ ਪਰਾਨ ਦਿਤੇ

## ਬਾਦਸ਼ਾਹੀ ਫੌਜ ਨੇ ਕਿਲ੍ਹੇ ਉਤੇ ਧਾਵਾ ਕਰਨਾ

ਪੰਜ ਸੌ ਜੁਆਨ ਸ਼ਹੀਦ ਹੋਯਾ ਰਸਦ ਲੈਣ ਗਿਆ ਲਾ ਕੇ ਤਾਨ ਵਡਾ
ਮੋਏ ਤੁਰਕ ਭੀ ਕਈ ਹਜ਼ਾਰ ਓਥੇ ਚਲੀ ਤੇਗ ਹੋਇਆ ਘਮਸਾਨ ਵਡਾ
ਏਸ ਗਲ ਦੀ ਬੰਦੇ ਨੂੰ ਖਬਰ ਹੋਈ ਲਗਾ ਮਨ ਦੇ ਵਿਚ ਪਛਤਾਨ ਵਡਾ
ਪਤਾ ਆਣ ਲਗਾ ਤੁਰਕਾਂ ਦਗਾ ਕੀਤਾ ਹੋਯਾ ਸੁਣ ਕੇ ਹਾਲ ਹੈਰਾਨ ਵਡਾ
ਘੇਰ ਬਾਹਰ ਜਵਾਨ ਜਾਂ ਮਾਰ ਲਏ ਸੂਬਾ ਲਗਾ ਜੇ ਜਸ਼ਨ ਮਨਾਨ ਵਡਾ
ਮਾਰੇ ਸਿੰਘ ਸਾਰੇ ਕਿਲ੍ਹੇ ਵਿਚ ਰਹਿ ਗਏ ਲੜ ਮਰ ਗਿਆ ਜੱਥਾ ਜਵਾਨ ਵਡਾ
ਏਹ ਸੋਚ ਕੇ ਤੁਰਕ ਦਲੇਰ ਹੋ ਗਏ ਪਏ ਕਿਲ੍ਹੇ ਨੂੰ ਜਿਵੇਂ ਤੂਫਾਨ ਵਡਾ
ਲਾ ਕੇ ਪੌੜੀਆਂ ਝਟ ਜਾ ਚੜ੍ਹੇ ਉਤੇ ਕੀਤਾ ਸਾਹਮਣਾ ਸਿੰਘਾਂ ਨੇ ਆਨ ਵਡਾ
ਥਲੇ ਲਾਹ ਮੁਨਾਰਿਆਂ ਵਾਂਗ ਸੁਟੇ ਲਗੇ ਸਤ ਕੇ ਯੁਧ ਮਚਾਨ ਵਡਾ
ਲਾਹ ਸੁਟੀਆਂ ਮੁੰਡੀਆਂ ਚੜ੍ਹਦਿਆਂ ਈ ਜਿਵੇਂ ਛਾਂਗਦਾ ਰੁਖ ਤਰਖਾਨ ਵਡਾ
ਕਿਲ੍ਹੇ ਗਿਰਦ ਲਗੇ ਢੇਰ ਮੁਰਦਿਆਂ ਦੇ ਲਾਹ ਸੁਟਿਆ ਸਿੰਘਾਂ ਨੇ ਘਾਨ ਵਡਾ
ਵੜਨ ਇਕ ਨ ਕਿਲ੍ਹੇ ਦੇ ਵਿਚ ਦਿਤਾ ਥੱਕੇ ਲਾ ਕੇ ਤੁਰਕ ਤਰਾਨ ਵਡਾ
ਬੰਦੇ ਤੀਰ ਤਿਖੇ ਛੱਡੇ ਵਾਂਗ ਸੱਪਾਂ ਕਰੇ ਮਾਰ ਚੁਤਰਫ ਬਲਵਾਨ ਵਡਾ
ਓਥੇ ਮਾਰਦਾ ਤੱਕ ਕੇ ਨਾਲ ਗੁਸੇ ਜਿਵੇਂ ਖੜਾ ਹੋਵੇ ਕੋਈ ਖਾਨ ਵਡਾ
ਮਾਰ ਖਾ ਕੇ ਹਟ ਗਏ ਤੁਰਕ ਪਿਛੇ ਵਿਚ ਮੁਫਤ ਕਰਾ ਨੁਕਸਾਨ ਵਡਾ
ਮਤਾ ਨਾਲ ਮੁਸਾਹਿਬਾਂ ਕਰਨ ਲਗਾ ਸੂਬਾ ਲਾ ਕੇ ਖਾਸ ਦੀਵਾਨ ਵਡਾ
ਲਗੇ ਗੀਟੀਆਂ ਬੈਠਕੇ ਗਿਣਨ ਸਭੇ ਆਪੋ ਆਪਣਾ ਕਯਾਸ ਦੁੜਾਨ ਵਡਾ
ਏਹਦੇ ਨਾਲ ਨ ਲੜ ਬਸਰ ਜਾਨਾ ਬੰਦਾ ਪੀਰ ਵਲੀ ਕਲਾਵਾਨ ਵਡਾ
ਘੇਰਾ ਪਾ ਕੇ ਕਿਲ੍ਹੇ ਨੂੰ ਘੇਰ ਰਖੋ ਖਬਰਦਾਰ ਹੋ ਕਰ ਧਿਆਨ ਵਡਾ
ਜਾਨ ਦਿਹੋ ਨ ਬਾਹਰ ਥੀਂ ਇਕ ਦਾਣਾ ਮੁਕ ਅੰਦਰੋਂ ਜਾਏ ਸਮਾਨ ਵਡਾ
ਮਰ ਜਾਣਗੇ ਅੰਦਰੇ ਸਭ ਭੁਖੇ ਦੁਖ ਭੁਖ ਦਾ ਸਭ ਤੋਂ ਜਾਨ ਵਡਾ
ਜੇਹੜੇ ਰਹਿਨਗੇ ਲਾਂਗੇ ਫੜ ਸੌਖੇ ਹੋਯਾ ਰੱਬ ਸਾਡਾ ਮਿਹਰਬਾਨ ਵਡਾ
ਪਿਛੇ ਹਟ ਮੁਹਾਸਰਾ ਕਰ ਬੈਠਾ ਭੈੜੀ ਨੀਤ ਸੂਬਾ ਬੇਈਮਾਨ ਵਡਾ
ਮੁਕਾ ਸਿੰਘਾਂ ਦਾ ਖਰਚ ਕਰਤਾਰ ਸਿੰਘਾ ਲਗੇ ਭੁਖ ਦਾ ਦੁਖ ਉਠਾਨ ਵਡਾ

ਬੰਦੇ ਬਹਾਦਰ ਦੀ ਫੌਜ ਨੇ ਭੁਖ ਨਾਲ ਲਾਚਾਰ ਹੋਣਾ

ਦਾਣਾ ਪਾਣੀ ਗਿਆ ਮੁਕ ਕਿਲ੍ਹੇ ਵਿਚੋਂ ਪਿਆ ਆਨ ਬੰਦਈਆਂ ਨੂੰ ਦੁਖ ਯਾਰੋ
ਲਭੇ ਖਾਣ ਨੂੰ ਕੋਈ ਵੀ ਚੀਜ ਨਾਹੀਂ ਡਾਢੇ ਤੰਗ ਹੋਏ ਨਾਲ ਭੁਖ ਯਾਰੋ
ਭੈੜੇ ਹਾਲ ਦੇ ਕੁਝ ਕੁ ਦਿਨ ਕਢੇ ਫੇਰ ਉਠੀਆਂ ਆਂਦਰਾਂ ਧੁਖ ਯਾਰੋ
ਰਹੇ ਸੋਚ ਨ ਜਾਂਵਦੀ ਪੇਸ਼ ਕੋਈ ਛਿਲ ਖਾ ਲਏ ਨੇ ਸਾਰੇ ਰੁਖ ਯਾਰੋ
ਜਿਹੜੇ ਮਰਨ ਹਾਥੀ ਘੋੜੇ ਊਠ ਭੁਖੇ ਭਰਨ ਉਨ੍ਹਾਂ ਨੂੰ ਖਾ ਕੇ ਕੁਖ ਯਾਰੋ
ਦਿਨ ਕਟਦੇ ਖਾ ਕੇ ਮੁਰਦਿਆਂ ਨੂੰ ਪਏ ਦੁਖ ਹੋਏ, ਦੂਰ ਸੁਖ ਯਾਰੋ
ਮਾਰੇ ਭੁਖ ਦੇ ਸੁਕ ਸਰੀਰ ਗਏ ਵਾਂਗ ਮੁਰਦਿਆਂ ਦੇ ਹੋਏ ਮੁਖ ਯਾਰੋ
ਆਈਆਂ ਹਡੀਆਂ ਨਿਕਲ ਕਰਤਾਰ ਸਿੰਘਾ ਜਿਵੇਂ ਕਾਠ ਦੇ ਘੜੇ ਮਨੁਖ ਯਾਰੋ

ਵਾਕ ਕਵੀ

ਬੁਰੀ ਮੌਤ ਤੋਂ ਭੁਖ ਹੈ ਬੰਦਿਆਂ ਨੂੰ ਕੀਤੇ ਏਸ ਬੰਦਈ ਲਾਚਾਰ ਬੇਲੀ
ਮਰ ਸੈਂਕੜੇ ਭੁਖ ਦੇ ਦੁਖ ਗਏ ਜਾਨਾਂ ਦਿਤੀਆਂ ਦੁਖ ਸਹਾਰ ਬੇਲੀ
ਜਿਹੜੇ ਜਿਉਂਦੇ ਤੁਲ ਹੋਏ ਮੁਰਦਿਆਂ ਦੇ ਗਏ ਟੁਟ ਸਾਰੇ ਬਲਕਾਰ ਬੇਲੀ
ਮਾਸਾ ਮਾਸ ਨਾ ਰਿਹਾ ਸਰੀਰ ਉਤੇ, ਖੂਨ ਰਿਹਾ ਨ ਰਤੀਆਂ ਚਾਰ ਬੇਲੀ
ਦੇਖ ਆਂਵਦਾ ਉਨ੍ਹਾਂ ਤੋਂ ਡਰ ਦੂਰੋਂ ਹੋਏ ਜਿਉਂਦੇ ਵਾਂਗ ਮੁਰਦਾਰ ਬੇਲੀ
ਐਵੇਂ ਕੜਕਦੇ ਪਿੰਜਰੇ ਪਏ ਖਾਲੀ ਕਿਤੇ ਟਹਿਕਦੀ ਜਿੰਦ ਵਿਚਾਰ ਬੇਲੀ
ਜੀਉਂਦੇ ਮੋਇਆਂ ਨੂੰ ਖਾ ਗੁਜ਼ਰਾਨ ਕਰਦੇ ਦਿਤੇ ਭੁਖਿਆਂ ਧਰਮ ਵਿਸਾਰ ਬੇਲੀ
ਕਿਲ੍ਹੇ ਵਿਚ ਜਿਹੜਾ ਮਰ ਜਾਏ ਭੁਖਾ ਵੰਡ ਯਾਰਾਂ ਨੂੰ ਖਾਂਵਦਾ ਯਾਰ ਬੇਲੀ
ਬੁਰਾ ਭੁਖ ਦਾ ਦੁਖ ਜਹਾਨ ਉਤੇ ਸਭੋ ਜਾਣਦੇ ਨੇ ਨਰ ਨਾਰ ਬੇਲੀ
ਵਿਚ ਚਾਲੀਏ ਸਾਲ ਜਦ ਕਾਲ ਪਿਆ ਹੋਏ ਲੋਕ ਸਨ ਬਹੁਤ ਦੁਖਿਆਰ ਬੇਲੀ
ਮਾਵਾਂ ਪੁਤਾਂ ਨੂੰ ਮਾਰਕੇ ਖਾ ਗਈਆਂ ਵਰਤ ਗਿਆ ਸੀ ਕਹਿਰ ਕਹਾਰ ਬੇਲੀ
ਧਰਮ ਛਡ ਦਿਤੇ ਹਿੰਦੂ ਬਾਹਮਣਾਂ ਸੀ ਕੀਤੇ ਕਈਆਂ ਮੁਰਦਾਰ ਅਹਾਰ ਬੇਲੀ
ਹਿੰਦੂ ਚੂਹੜਿਆਂ ਤੋਂ ਖੋਹ ਕੇ ਖਾ ਗਏ ਜਾਨਾਂ ਵਾਸਤੇ ਧਰਮ ਵਿਸਾਰ ਬੇਲੀ
ਰਿਖੀ ਕੁਤਿਆਂ ਦੇ ਤਾਈਂ ਖਾਣ ਦੌੜੇ ਰਹੀ ਮੂਲ ਨ ਧਰਮ ਦੀ ਸਾਰ ਬੇਲੀ
ਏਸ ਗੱਲ ਦੀ ਸ਼ੰਕਾ ਨ ਮੂਲ ਕਰਨੀ ਭੁਖ ਸਭ ਤੋਂ ਬੁਰੀ ਬੁਰਿਆਰ ਬੇਲੀ

ਗਲ ਵਿਸ਼ਵਾ ਮਿਤਰ ਦੀ ਯਾਦ ਕਰਕੇ ਏਸ ਧਰਮ ਨੂੰ ਦੇਵਣਾ ਟਾਰ ਬੇਲੀ
ਅਗੇ ਭੁਖ ਦੇ ਪੇਸ਼ ਨ ਮੂਲ ਜਾਵੇ ਫੌਜ ਰੋ ਰੋ ਕਰੇ ਪੁਕਾਰ ਬੇਲੀ
ਬਣੀ ਆਣ ਬੰਦਈਆਂ ਦੇ ਭਾ ਔਖੀ ਭਾਣਾ ਵਰਤਯਾ ਸਿਰ ਕਰਤਾਰ ਬੇਲੀ
ਮੂੰਹ ਪਾਉਣ ਨੂੰ ਕੁਝ ਨ ਮੂਲ ਲਭੇ ਹੋਏ ਮਰਨ ਨੂੰ ਸਭ ਤਿਆਰ ਬੇਲੀ
ਰੋਟੀ ਵਾਂਗ ਦਿਸੇ ਚੰਦ ਦੂਰ ਓਹ ਭੀ ਆਵੇ ਹੱਥ ਨਾ ਰਹੇ ਪਸਾਰ ਬੇਲੀ
ਹਾਲ ਭੁਖ ਦਾ ਲਿਖਯਾ ਜਾਂਵਦਾ ਨਹੀਂ ਖੂਨ ਖਾਂਵਦਾ ਦਿਲੋਂ ਉਛਾਲ ਬੇਲੀ
ਕਲਮ ਕੰਬਦੀ ਲਿਖ ਨ ਸਕਦੀ ਏ ਜੇਹੜੀ ਹੋਈ ਆ ਭੁਖ ਦੀ ਮਾਰ ਬੇਲੀ
ਏਸ ਗੱਲ ਨੂੰ ਜਾਣਦਾ ਜਗ ਸਾਰਾ ਕੀਤੇ ਭੁਖ ਨੇ ਬਹੁਤ ਖੁਆਰ ਬੇਲੀ
ਬੰਦੇ ਪਾਸ ਹੋ ਤੰਗ ਕਰਤਾਰ ਸਿੰਘਾ ਜਾ ਕਰਨ ਸਰਦਾਰ ਪੁਕਾਰ ਬੇਲੀ

### ਬੰਦੇ ਬਹਾਦਰ ਪਾਸ ਫੌਜ ਨੇ ਪੁਕਾਰ ਕਰਨੀ

ਫੌਜ ਭੁਖ ਦੇ ਨਾਲ ਲਚਾਰ ਹੋਈ ਡਾਢੇ ਫਸੇ ਆ ਵਿਚ ਕੁਢੰਗ ਬਾਬਾ
ਬਹੁਤੇ ਮਰ ਗਏ ਜਿਉਂਦੇ ਰਹੇ ਥੋੜੇ ਸੁਕੇ ਮਾਸ ਤੇ ਰਹੇ ਕੁਰੰਗ ਬਾਬਾ
ਜਾ ਕੇ ਪਾਸ ਬੰਦੇ ਸਾਰੇ ਰੋਣ ਲਗੇ ਅਸੀਂ ਭੁਖ ਕੀਤੇ ਬੜੇ ਤੰਗ ਬਾਬਾ
ਹੁਣ ਕੁਝ ਭੀ ਖਾਣ ਨੂੰ ਲਭਦਾ ਨਹੀਂ ਕਈ ਭੁਖਿਆਂ ਬੀਤ ਗਏ ਡੰਗ ਬਾਬਾ
ਪਿੰਜਰ ਰਹੇ ਖਾਲੀ ਮਾਸ ਸੂਕ ਗਏ ਉਡੇ ਚਿਹਰਿਆਂ ਦੇ ਉਤੋਂ ਰੰਗ ਬਾਬਾ
ਮਾਰੇ ਭੁਖਦੇ ਉਠਿਆ ਜਾਂਵਦਾ ਨਹੀਂ ਗਈ ਭਜ ਜਵਾਨੀ ਦੀ ਟੰਗ ਬਾਬਾ
ਸਾਨੂੰ ਖਾਣ ਨੂੰ ਕੁਝ ਮੰਗਾ ਦੇਹ ਤੂੰ ਸਾਡੇ ਨਾਲ ਤੂੰ ਪਾਲ ਇਹ ਅੰਗ ਬਾਬਾ
ਕਿਥੇ ਗਏ ਉਹ ਬੀਰ ਤੇ ਸ਼ਕਤ ਤੇਰੀ ਹੋ ਕੇ ਬੈਠ ਗਿਉਂ ਝਟ ਨੰਗ ਬਾਬਾ
ਅੰਦਰ ਪਾ ਕੇ ਮਾਰ ਨ ਅਸਾਂ ਤਾਈਂ ਦੇਹ ਆਗਿਆ ਹੁਣ ਨਿਸ਼ੰਗ ਬਾਬਾ
ਅੰਤ ਅਸੀਂ ਸ਼ਹੀਦੀਆਂ ਲੈ ਮਰੀਏ ਨਾਲ ਦੁਸ਼ਮਣਾਂ ਦੇ ਕਰ ਜੰਗ ਬਾਬਾ
ਏਸ ਭੁਖ ਨਾਲੋਂ ਸਾਨੂੰ ਮੌਤ ਚੰਗੀ ਦਿਹ ਆਗਿਆ ਰਹੇ ਹਾਂ ਮੰਗ ਬਾਬਾ
ਮਾਰ ਵੈਰੀਆਂ ਨੂੰ ਅਸੀਂ ਮਰ ਜਾਈਏ ਵਿਚੋਂ ਮੁਕ ਜਾਏ ਸਾਰੀ ਕੰਗ ਬਾਬਾ
ਭੀੜ ਬਣੇਗੀ ਤੇ ਆਪ ਉਡ ਜਾਸੇਂ ਫਸੇ ਰਹਾਂਗੇ ਅਸੀਂ ਕੁਰੰਗ ਬਾਬਾ
ਤੈਨੂੰ ਹੋ ਕੀ ਗਿਆ ਕਰਤਾਰ ਸਿੰਘਾ ਅਸੀਂ ਵੇਖ ਤੇਰੇ ਵਲੋਂ ਦੰਗ ਬਾਬਾ

ਫੌਜ ਨਾਲ ਬੰਦੇ ਬਹਾਦਰ ਦਾ ਜਵਾਬ

ਦੁਖ ਸੁਖ ਹੁਕਮ ਸਭੋ ਓਹਦੇ ਅੰਦਰ ਦਮ ਮਾਰਨੇ ਦੀ ਕੋਈ ਥਾਂ ਨਾਹੀਂ
ਭਾਣਾ ਮੰਨਣਾ ਕਰਕੇ ਦਿਲੋਂ ਮਿਠਾ ਇਕ ਵਾਰ ਕਰਨੀ ਅਗੋਂ ਨਾਂਹ ਨਾਹੀਂ
ਮੈਨੂੰ ਕਸਮ ਮੈਂ ਮਰਾਂਗਾ ਨਾਲ ਤੁਸਾਂ ਵਿਚ ਦੁਖ ਦੇ ਛਡ ਕੇ ਜਾਂ ਨਾਹੀਂ
ਮੈਨੂੰ ਵਿਚ ਦਰਗਾਹ ਨ ਮਿਲੇ ਢੋਈ ਨਾਲ ਤੁਸਾਂ ਦੇ ਅੰਗ ਨਿਭਾ ਨਾਹੀਂ
ਸੱਚ ਆਖਦਾ, ਰਹੋ ਜੇ ਤੁਸੀਂ ਭੁਖੇ ਭੋਰਾ ਅੰਨ ਦਾ ਮੈਂ ਭੀ ਖਾ ਨਾਹੀਂ
ਜਹੀ ਬਣੇਗੀ ਕਟਾਂਗਾ ਨਾਲ ਤੁਸਾਂ ਔਖੀ ਬਨੀ ਨੂੰ ਪੈਰ ਖਿਸਕਾ ਨਾਹੀਂ
ਅੰਤ ਸਭ ਦੇ ਸਿਰ ਤੇ ਕਾਲ ਕੂਕੇ ਰਹਿਣਾ ਜਗ ਤੇ ਕਿਸੇ ਦਾ ਨਾਂ ਨਾਹੀਂ
ਜੋ ਜੰਮਿਆ ਮਰੇਗਾ ਅੰਤ ਭਾਈ ਰਹਿਣਾ ਪਾਂਧਿਆਂ ਵਿਚ ਸਰਾਂ ਨਾਹੀਂ
ਕੌਣ ਸਹਿਬ ਦੇ ਹੁਕਮ ਨੂੰ ਮੋੜ ਸਕੇ ਵਗੀ ਧੁਰੋਂ ਤਕਦੀਰ ਮਿਟਾ ਨਾਹੀਂ
ਕਾਲ ਸਭ ਤੋਂ ਬਲੀ ਕਰਤਾਰ ਸਿੰਘਾ ਖਹਿੜਾ ਛਡਦਾ ਨਾਲ ਓਹਦਾ ਨਾਹੀਂ

ਸੂਬੇ ਨੇ ਝੰਡਾ ਖੜਾ ਕਰਨਾ ਕਿ ਜੋ ਸਿਖ ਹਥਿਆਰ ਰਖ ਦੇਵੇ ਉਹ ਜਾਨ ਲੈ ਕੇ ਚਲਾ ਜਾਵੇ

ਚੋਰੀ ਟਪ ਦੀਵਾਰ ਨੂੰ ਜਾਣ ਲਗੇ ਜਦੋਂ ਪਾਸ ਰਿਹਾ ਨਾਹੀਂ ਖਾਵਨੇ ਨੂੰ
ਕਈ ਨਾਲ ਅਜਾਬ ਦੇ ਮਰ ਗਏ ਜਿਹੜੇ ਰਹੇ ਸਮਰੱਥ ਨਾ ਜਾਵਨੇ ਨੂੰ
ਵਿਚ ਜਿਨ੍ਹਾਂ ਦੇ ਹੈਸੀ ਕੁਝ ਹਿੰਮਤ ਉਹ ਲਗ ਪਏ ਪੈਰ ਖਿਸਕਾਵਨੇ ਨੂੰ
ਜਦੋਂ ਦਾਅ ਲਗੇ ਤਦੋਂ ਨਿਕਲ ਜਾਂਦੇ ਹੀਲਾ ਕਰਕੇ ਜਿੰਦ ਬਚਾਵਨੇ ਨੂੰ
ਬਾਹਰ ਸੂਬੇ ਨੇ ਭੀ ਝੰਡਾ ਖੜਾ ਕੀਤਾ ਦਾਅ ਦੁਸ਼ਮਨਾਂ ਦੇ ਤਾਈਂ ਲਾਵਨੇ ਨੂੰ
ਗਿਰਦ ਕਿਲ੍ਹੇ ਦੇ ਹੁਕਮ ਸੁਣਾ ਦਿਤਾ ਸੂਬੇ ਵੈਰੀਆਂ ਤਾਈਂ ਫਸਾਵਨੇ ਨੂੰ
ਜਿਹੜਾ ਆਣਕੇ ਰਖ ਹਥਯਾਰ ਦੇਵੇ ਕਰੇ ਅਰਜ ਕਸੂਰ ਬਖਸ਼ਾਵਨੇ ਨੂੰ
ਉਹ ਜਾਨ ਤਾਈਂ ਲੈਕੇ ਚਲਾ ਜਾਵੇ ਕੋਈ ਪਾਏਗਾ ਨਹੀਂ ਅਟਕਾਵਨੇ ਨੂੰ
ਕੁਝ ਸੁਣਦਿਆਂ ਸਾਰ ਹੀ ਨਿਕਲ ਵਗੇ ਸਿਰੋਂ ਦੂਰ ਕਰ ਦੁਖ ਉਠਾਵਨੇ ਨੂੰ
ਸੂਬੇ ਜਦੋਂ ਡਿਠਾ ਨਿਕਲਣ ਲਗ ਪਏ ਦਿਤਾ ਹੁਕਮ ਫੜ ਕੈਦ ਕਰਾਵਨੇ ਨੂੰ
ਜਯੋਂ ਜਯੋਂ ਆਂਵਦੇ ਜਾਂਵਦੇ ਕੈਦ ਕਰਦੇ ਲਗੇ ਦਾਅ ਲਾ ਅਲਖ ਮੁਕਾਵਨੇ ਨੂੰ
ਬੇਈਮਾਨ ਸੂਬੇ ਕੌਲ ਹਾਰ ਦਿਤਾ ਫੜਣ ਲਗ ਪਏ ਕਤਲਾਵਨੇ ਨੂੰ
ਬਾਕੀ ਰਹਿੰਦਿਆਂ ਨੂੰ ਜਦੋਂ ਖਬਰ ਹੋਈ ਲਾਯਾ ਤੁਰਕ ਨੇ ਦਾਅ ਮਰਵਾਵਨੇ ਨੂੰ

ਬੈਠ ਗਏ ਕਰ ਸਬਰ ਕਰਤਾਰ ਸਿੰਘਾ ਬਾਕੀ ਵਕਤ ਦੇ ਦਿਨ ਲੰਘਾਵਨੇ ਨੂੰ

ਸੂਬੇ ਨੇ ਦੂਜੀ ਵਾਰ ਕਿਲ੍ਹੇ ਵਿਚ ਲਿਖ ਕੇ ਘਲਣਾ

ਸੂਬੇ ਘਲਿਆ ਲਿਖ ਕੇ ਕਿਲ੍ਹੇ ਅੰਦਰ ਸਿਰ ਤੁਸਾਂ ਦੇ ਕਰਾਂ ਐਹਸਾਨ ਸਿਖੋ
ਮੇਰੀ ਗਲ ਤੇ ਤੁਸਾਂ ਪਰਤੀਤ ਕਰੀਓ ਲਿਖਾਂ ਝੂਠ ਨ ਕਸਮ ਕੁਰਾਨ ਸਿਖੋ
ਰਾਹ ਛਡ ਦੇਵਾਂ ਕਿਲ੍ਹਾ ਕਰ ਖਾਲੀ ਤੁਸੀਂ ਨਿਕਲ ਜਾਵੋ ਲੈ ਕੇ ਜਾਨ ਸਿਖੋ
ਕੀਤਾ ਭੁਖ ਤੁਸਾਡੜਾ ਹਾਲ ਬੁਰਾ ਲਗੇ ਮੁਫ਼ਤ ਕਿਉਂ ਜਾਨ ਗਵਾਨ ਸਿਖੋ
ਬੰਦਾ ਫੜ ਅਸਾਂ ਦਿਲੀ ਲੈ ਜਾਣਾ ਕੀਤੇ ਸ਼ਾਹ ਦੇ ਜਿਸ ਨੁਕਸਾਨ ਸਿਖੋ
ਸੂਬਾ ਲਾਂਵਦਾ ਦਾਅ ਕਰਤਾਰ ਸਿੰਘਾ ਖਾਣਾ ਤੁਸਾਂ ਨੇ ਚਤਰ ਸੁਜਾਨ ਸਿਖੋ

ਬੰਦਈਆਂ ਨੇ ਸੂਬੇ ਨੂੰ ਜਵਾਬ ਘਲਣਾ

ਓਹਨਾਂ ਅੰਦਰੋਂ ਠੋਕ ਜਵਾਬ ਦਿਤਾ ਤੇਰੀ ਨਹੀਂ ਸਾਨੂੰ ਪਰਤੀਤ ਸੂਬੇ
ਅਗੇ ਦੇਖ ਲਿਆ ਕਸਮਾਂ ਤੇਰੀਆਂ ਨੂੰ ਤੇਰੀ ਹੈ ਦਿਲੋਂ ਬਦਨੀਤ ਸੂਬੇ
ਕੀਤਾ ਦਗਾ ਏ ਪੀਰ ਬਣਾ ਕੇ ਤੂੰ ਅਸਲ ਬੇਈਮਾਨਾਂ ਵਾਲੀ ਰੀਤ ਸੂਬੇ
ਤੇਰੀ ਕਸਮ ਤੇ ਨਹੀਂ ਇਤਬਾਰ ਸਾਨੂੰ ਪਾਪੀ ਬੜਾ ਤੂੰ ਹੈਂ ਪਲੀਤ ਸੂਬੇ
ਇਕ ਵੇਰ ਦੋ ਵੈਰ ਤਿੰਨ ਜਟਾ ਤੀਜੀ ਵਾਰ ਘਟਾ ਰਾਜਨੀਤ ਸੂਬੇ
ਕਿਹੜੀ ਗਲ ਤੇ ਨਸੀਏ ਹੋ ਗੀਦੀ ਜਿਹੜੀ ਲਿਖੀ ਏ ਜਾਏਗੀ ਬੀਤ ਸੂਬੇ
ਸਾਡੇ ਸਿਰ ਤੇ ਕਰੇਂ ਅਹਿਸਾਨ ਕਿਉਂ ਨਾ ਤੇਰੀ ਸਾਡੀ ਹੈ ਪਰੀਤ ਸੂਬੇ
ਕੀਤਾ ਆਪਣਾ ਪਾਵੇਂ ਕਰਤਾਰ ਸਿੰਘਾ ਤਿਹਾ ਫਲ ਮਿਲੂ ਜੇਹੀ ਨੀਤ ਸੂਬੇ

ਵਾਕ ਕਵੀ

ਜੇਹੜੀ ਧੁਰ ਦਰਗਾਹ ਦੀ ਲਿਖੀ ਹੋਈ ਓਸ ਜਾਵਨਾ ਸਿਰਾਂ ਤੋਂ ਹਟ ਨਾਹੀਂ
ਹੱਠ ਸੂਰਮੇ ਕਦੇ ਨ ਛਡਦੇ ਨੇ ਮਰਨ ਤੀਕ ਸਦਾਂਵਦੇ ਘਟ ਨਾਹੀਂ
ਰੋਗੀ ਸੱਪ ਨਾ ਟਲੇ ਫੁੰਕਾਰਿਆਂ ਤੋਂ ਭਾਵੇਂ ਭਜ ਕੇ ਸਕਦਾ ਉਹ ਕਟ ਨਾਹੀਂ
ਲਗੇ ਮਰਨ ਨਾ ਫੇਰ ਭੀ ਹੋਣ ਆਰੀ ਰਸੀ ਸੜੀ ਤੇ ਜਾਂਵਦਾ ਵਟ ਨਾਹੀਂ
ਮਰਨ ਆਸ਼ਕਾਂ ਸਦਾ ਮਨਜ਼ੂਰ ਕੀਤਾ ਸਿਰ ਵਾਰਦੇ ਲਾਂਵਦੇ ਝਟ ਨਾਹੀਂ
ਕੀਤਾ ਸੜਨ ਕਬੂਲ ਪ੍ਰਵਾਨਿਆਂ ਨੇ ਕਦੇ ਸ਼ਮ੍ਹਾਂ ਤੋਂ ਜਾਂਵਦੇ ਲਟ ਨਹੀਂ
ਭਾਵੇਂ ਖਾਨ ਨੂੰ ਮਿਲੇ ਨਾ ਰਜ ਰੋਟੀ ਛਡ ਆਕੜਾਂ ਦੇਂਵਦੇ ਝਟ ਨਾਹੀਂ

ਲਗਾ ਜ਼ਖਮ ਤਲਵਾਰ ਦਾ ਮਿਲ ਜਾਂਦਾ ਰਾਜ਼ੀ ਬੋਲੀਆਂ ਦੇ ਹੁੰਦੇ ਫਟ ਨਾਹੀਂ
ਮੂੰਹੋਂ ਬੋਲ ਕਢੇ ਹੋਏ ਪਾਲਨੇ ਨੇ ਥੂਕ ਜਾਂਵਦੇ ਸੂਰਮੇ ਚਟ ਨਾਹੀਂ
ਪਾਣੀ ਪਾ ਜੋ ਬੂਟਿਆਂ ਪਾਲਦੇ ਨੇ ਹਥੀਂ ਸਕਦੇ ਫੇਰ ਉਹ ਪਟ ਨਾਹੀਂ
ਜਿਹੜੇ ਖਤ ਤਕਦੀਰ ਦੇ ਰਹਿ ਚੁਕੇ ਕੋਈ ਸਕਦਾ ਮੂਲ ਉਲਟ ਨਾਹੀਂ
ਜਿਹੜੇ ਇਟ ਦਾ ਢਾਸਣਾ ਰਖ ਸੌਂਦੇ ਉਹ ਭਾਲਦੇ ਜਰੀ ਤੇ ਪਟ ਨਾਹੀਂ
ਜਿਨ੍ਹਾਂ ਨਾਮ ਮਹਿਬੂਬ ਦੀ ਚੜ੍ਹੀ ਰੰਗਨ ਵੇਂਹਦੇ ਉਹ ਲਲਾਰੀ ਦੇ ਮਟ ਨਾਹੀਂ
ਸਿੰਘ ਹੋਇ ਕੇ ਗਜਦੇ ਵਿਚ ਜੰਗਾਂ ਘੂਰੀ ਵਾਂਗ ਜਾਂਦੇ ਦੜ ਵਟ ਨਾਹੀਂ
ਚੰਗਾ ਭਜਣੋਂ ਮਰਨ ਹੀ ਜਾਣਿਓ ਨੇ ਖਾਧੀ ਹੋ ਗੀਦੀ ਪਿਛੋਂ ਸਟ ਨਾਹੀਂ
ਜਿਨ੍ਹਾਂ ਲੋੜਿਆ ਮਰਨ ਕਰਤਾਰ ਸਿੰਘਾ ਉਹ ਛਪ ਲੰਘਾਂਵਦੇ ਝਟ ਨਾਹੀਂ

ਬੰਦੇ ਬਹਾਦਰ ਨੇ ਆਪਣੀ ਕਰਾਮਾਤ ਤੋਂ ਨਿਰਾਸ ਹੋਣਾ

ਬੰਦਾ ਕਿਲ੍ਹੇ ਦੇ ਵਿਚ ਲਾਚਾਰ ਹੋਇਆ ਮਨ ਆਪਣੇ ਵਿਚ ਪਛਤਾ ਰਿਹਾ
ਮੂਲ ਓਸ ਦੀ ਕੋਈ ਨਾ ਪੇਸ਼ ਜਾਂਦੀ ਪੜ੍ਹ ਮੰਤਰਾਂ ਤਾਈਂ ਸੁਣਾ ਰਿਹਾ
ਜੰਤਰ ਕੀਤਿਆਂ ਓਸ ਦਾ ਫੁਰੇ ਨਾਹੀਂ ਬਹਿ ਬਹਿ ਕੇ ਧੂਫ ਧੁਖਾ ਰਿਹਾ
ਬੀਰ ਬਾਰ ਸਭੇ ਪਿਛਾ ਦੇ ਗਏ ਕਰ ਕਰਕੇ ਯਾਦ ਬੁਲਾ ਰਿਹਾ
ਮਾਨੋਂ ਝੂਰਦਾ ਵਕਤ ਵਿਹਾਣਿਆਂ ਨੂੰ ਕੰਢੇ ਲਾ ਜਹਾਜ਼ ਰੁੜਾ ਰਿਹਾ
ਜਿਦ੍ਹੀ ਸਤਿਆ ਸੀ ਓਹਦੇ ਪਾਸ ਗਈ ਤੀਰ ਚਾੜ੍ਹ ਕਮਾਨ ਚਲਾ ਰਿਹਾ
ਹਥੋਂ ਲਾਲ ਗਵਾ ਕੇ ਬੈਠ ਗਿਆ ਚੁਣ ਮਣਕਿਆਂ ਨੂੰ ਝੋਲੀ ਪਾ ਰਿਹਾ
ਛਡ ਆਤਮਾ ਰੂਪ ਤਲਾਬ ਭਰਿਆ ਵਿਚ ਚਲ੍ਹੇ ਦੇ ਟੁਭੀਆਂ ਲਾ ਰਿਹਾ
ਵੇਖੋ ਡੋਲ੍ਹ ਕੇ ਸੁਖ ਵੈਰਾਗ ਦਾ ਜੀ ਪਾਣੀ ਲਾ ਕੇ ਜਾਗ ਜਮਾ ਰਿਹਾ
ਸੋਨਾ ਦੇ ਕੇ ਜਤ ਦੇ ਸਤ ਵਾਲਾ ਕਚ ਕਾਮ ਕਰੋਧ ਵਟਾ ਰਿਹਾ
ਸਾਰੀ ਉਮਰ ਦਾ ਖਟਿਆ ਰੋੜ੍ਹ ਬੈਠਾ ਬੀਜ ਆਪਣਾ ਬੀਜਿਆ ਖਾ ਰਿਹਾ
ਬੰਦਾ ਹੋ ਨਿਰਾਸ ਕਰਤਾਰ ਸਿੰਘਾ ਕਰਨੀ ਆਪਣੀ ਤੇ ਪਚਤਾ ਰਿਹਾ

ਵਾਕ ਕਵੀ

ਰਾਤ ਕਟਣੀ ਇਹ ਮੁਸਾਫਰਾ ਓਏ ਕਿਹੜੀ ਗੱਲ ਤੇ ਪੈਰ ਫੈਲਾ ਰਿਹਾ
ਤੈਥੋਂ ਬਦਲਾ ਲੈਣ ਕਸਾਈਆ ਓਏ ਉਤੇ ਜਿਨ੍ਹਾਂ ਦੇ ਛੁਰੀ ਵਗਾ ਰਿਹਾ

ਤੇਰਾ ਕਿਸੇ ਨੇ ਦੇਵਣਾ ਸਾਥ ਨਾਹੀਂ ਕਰ ਜਿਨ੍ਹਾਂ ਨੂੰ ਪਾਪ ਖੁਲਾ ਰਿਹਾ
ਇਜ਼ਰਾਈਲ ਪੀੜ੍ਹੇ ਫੜ ਵਾਂਗ ਘਾਣੀ ਕਾਹਨੂੰ ਆਜ਼ਜਾਂ ਤਾਈਂ ਸਤਾ ਰਿਹਾ
ਭਰ ਲੈਣ ਸਵਾਇਆ ਚਲ ਅਗੇ ਏਥੇ ਹਕ ਪਰਾਏ ਦਬਾ ਰਿਹਾ
ਉਤੋਂ ਸਾਧ ਕਰੇਂ ਵਿਚੋਂ ਠਗੀਆਂ ਓਏ ਕੰਡੇ ਕਾਸ ਨੂੰ ਰਾਹੀਂ ਖਿੰਡਾ ਰਿਹਾ
ਕਰੇ ਲੋਕਾਂ ਤੋਂ ਪਾਪ ਛੁਪਾ ਜਿਹੜੇ ਉਤੇ ਸਿਰ ਦੇ ਵੇਖ ਖੁਦਾ ਰਿਹਾ
ਉਤੋਂ ਸਾਧ ਅਤੀਤ ਪਲੀਤ ਵਿਚੋਂ ਭੇਖ ਠਗਣੇ ਲਈ ਬਣਾ ਰਿਹਾ
ਇਕ ਦਿਨ ਤੇਰਾ ਪਾਜ ਉਘੜੇਗਾ ਸੋਨੇ ਵਿਚ ਤੂੰ ਖੋਟ ਰਲਾ ਰਿਹਾ
ਜੇ ਅੰਤ ਨੂੰ ਬਿਸਤਰਾ ਖਾਕ ਹੋਣਾ ਉਚਾ ਕਿਉਂ ਅਸਮਾਨ ਨੂੰ ਜਾ ਰਿਹਾ
ਧੌਣ ਭੰਨਣੀ ਕਾਲ ਨੇ ਫੜ ਤੇਰੀ ਜਿਹੜੀ ਧੌਣ ਨੂੰ ਤੂੰ ਅਕੜਾ ਰਿਹਾ
ਮੋਟਾ ਹੋ ਲੈ ਈਦ ਦਿਆ ਦੁੰਬਿਆ ਓਏ ਛੁਰੀ ਕਾਲ ਤੇਰੇ ਲਈ ਲਾ ਰਿਹਾ
ਏਸ ਦੇਹ ਨੂੰ ਖਾਵਣਾ ਕੁਤਿਆਂ ਨਹੀਂ ਨਿਤ ਜਿਸ ਨੂੰ ਕਰ ਸਫਾ ਰਿਹਾ
ਅੰਤ ਆਪ ਤੂੰ ਜਮਾਂ ਦੇ ਵਸ ਪੈਣਾ ਲਹੂ ਖਲਕ ਦੇ ਕਾਮ ਨੂੰ ਨ੍ਹਾ ਰਿਹਾ
ਇਕ ਦਿਨ ਉਹ ਸਿਰ ਤੇ ਆਵਣਾ ਈਂ ਜਿਹੜੇ ਦਿਨ ਨੂੰ ਮਨੋਂ ਭੁਲਾ ਰਿਹਾ
ਹਰਨਾਂ ਕਾਲਿਆ ਖਾ ਅੰਗੂਰੀਆਂ ਲੈ ਕਾਲ ਚਿਤਰਾ ਭੀ ਲਾ ਦਾ ਰਿਹਾ
ਪੇਸ਼ ਆਉਣਗੇ ਅੰਤ ਕਰਤਾਰ ਸਿੰਘਾ ਜਿਹੜੇ ਹੈਂ ਤੂੰ ਕਸਬ ਕਮਾ ਰਿਹਾ

ਵਾਕ ਕਵੀ

ਸ਼ਾਨ ਰੱਬ ਦੀ ਰਵੇਗੀ ਸਦਾ ਉੱਚੀ ਸ਼ਾਨਦਾਰ ਨਾ ਸਦਾ ਇਨਸਾਨ ਰਿਹਾ
ਕਈ ਹੋ ਗਏ ਨੇ ਬੜੇ ਬਲਾਂ ਵਾਲੇ ਨਾ ਕਿਸੇ ਦਾ ਏਸ ਥਾਂ ਸ਼ਾਨ ਰਿਹਾ
ਰਿਹਾ ਚਲਦਾ ਦੌਰ ਜ਼ਮਾਨੇ ਵਾਲਾ ਇਕ ਰੰਗ ਨਾ ਕਦੇ ਭੀ ਜਾਨ ਰਿਹਾ
ਸਦਾ ਘਰ ਹਕੂਮਤਾਂ ਰੱਬ ਦੇ ਨੇ ਬੰਦਾ ਕਰ ਐਵੇਂ ਝੂਠੇ ਮਾਨ ਰਿਹਾ
ਰਾਮਚੰਦ੍ਰ ਤੇ ਕ੍ਰਿਸ਼ਨ ਦੇ ਹਾਲ ਸੁਣੋ ਮੇਘਣ ਦਾ ਦਹਿਸਰ ਕੁੰਭ ਕਾਨ ਰਿਹਾ
ਬਾਲੀ ਬਲੀ ਸੁਗ੍ਰੀਵ ਜਿਹੇ ਗਏ ਰੋਂਦੇ ਕੈਰੋਂ ਪਾਂਡਵਾਂ ਨਹੀਂ ਨਿਸ਼ਾਨ ਰਿਹਾ
ਕੀਹ ਕੰਸ ਸ਼ਿਸ਼ਪਾਲ ਦੇ ਨਾਲ ਹੋਈ ਜ਼ਰਾਸਿੰਧ ਦਾ ਜ਼ਾਹਰ ਬਿਆਨ ਰਿਹਾ
ਹਾਲ ਪੀਰਾਂ ਫਕੀਰਾਂ ਪੈਗੰਬਰਾਂ ਦਾ ਹੋ ਜਾਹਿਰਾ ਵਿਚ ਜਹਾਨ ਰਿਹਾ
ਹੈ ਕਮਾਲ ਦਾ ਨਿਤ ਜਵਾਲ ਭਾਈ ਨਹੀਂ ਚੁਰਾਹਤ ਆਂਦਾ ਖਾਨਦਾਨ ਰਿਹਾ

ਖੁਦੀ ਪਾ ਕੇ ਨਾਰ ਦੀ ਬੰਦਿਆਂ ਨੂੰ ਖਾਲੀ ਖੁਦੀ ਦਾ ਅੰਤ ਮੈਦਾਨ ਰਿਹਾ
ਬੰਦਾ ਘੇਰਿਆ ਕਿਲ੍ਹੇ ਦੇ ਵਿਚ ਬੈਠਾ ਚਲੇ ਵਸ ਨ ਹੋ ਹੈਰਾਨ ਰਿਹਾ
ਹਥੋਂ ਖੋਹ ਬੈਠਾ ਕਰਾਮਾਤ ਸਾਰੀ ਵਜੇ ਪਰ ਹੋ ਬੇ-ਤਰਾਨ ਰਿਹਾ
ਪਈ ਧਾਂਕ ਸੀ ਜਿਦ੍ਹੀ ਪੰਜਾਬ ਅੰਦਰ ਕੰਬ ਜਿਸ ਪਾਸੋਂ ਹਿੰਦੁਸਤਾਨ ਰਿਹਾ
ਓਸ ਸ਼ੇਰ ਨੂੰ ਘੇਰਿਆ ਗਿੱਦੜਾਂ ਨੇ ਹਾਲ ਦੇਖ ਕੇ ਹੋ ਪਸ਼ੇਮਾਨ ਰਿਹਾ
ਵੇਖੋ ਉਹ ਬੰਦਾ ਜਿਦ੍ਹਾ ਨਾਮ ਸੁਣ ਕੇ, ਜੀ ਜੀ ਡਰਦਾ ਮੁਸਲਮਾਨ ਰਿਹਾ
ਬਾਦਸ਼ਾਹ ਨ ਲਾ ਕੇ ਅੱਖ ਸੌਂਦਾ ਨਹੀਂ ਸੀ ਕਿਸੇ ਦੇ ਵਿਚ ਗੁਮਾਨ ਰਿਹਾ
ਘੋੜੇ ਚੜ੍ਹਦਿਆਂ ਭਾਜੜਾਂ ਪੈਂਦੀਆਂ ਸਨ ਸਾਰਾ ਦੇਸ ਸੀ ਹੋ ਹੈਰਾਨ ਰਿਹਾ
ਅਜ ਉਹ ਬੰਦਾ ਕਰਤਾਰ ਸਿੰਘਾ ਟੁਟੇ ਮਾਨ ਸਾਰੇ ਹੋ ਬੇਤਰਾਨ ਰਿਹਾ

### ਬੁਰੇ ਦਿਨਾਂ ਦਾ ਵਰਣਨ

ਬੁਰੇ ਦਿਨ ਜਦ ਆਉਂਦੇ ਬੰਦਿਆਂ ਤੇ ਨਹੀਂ ਚਲਦੀ ਕਿਸੇ ਦੀ ਵਾਹ ਦੇਖੋ
ਜਾਂਦੀ ਮਤ ਮਾਰੀ ਤਦੋਂ ਦਾਨਿਆਂ ਦੀ ਜਾਏ ਸੋਨਿਓਂ ਹੋ ਸਵਾਹ ਦੇਖੋ
ਹੋ ਉਲਟੀਆਂ ਜਾਣ ਤਮਾਮ ਗੱਲਾਂ ਕੰਮ ਜ਼ਹਿਰ ਦਾ ਦੇ ਦਵਾ ਦੇਖੋ
ਜ਼ੋਰ ਅਕਲ ਦੀ ਪੇਸ਼ ਨ ਫੇਰ ਜਾਂਦੀ ਪਾਸਾ ਦੇਣ ਨਸੀਬ ਉਲਟਾ ਦੇਖੋ
ਰਿਹਾ ਪਾਸ ਖੜਾ ਰਾਮ ਚੰਦ ਬਲੀ ਗਈ ਉਸ ਦੀ ਪੇਸ਼ ਨਾ ਕਾ ਦੇਖੋ
ਬਰਛੀ ਮਾਰ ਕੇ ਮਾਰਿਆ ਦਹਿਸਰੇ ਨੇ ਰਾਮ ਚੰਦ ਦਾ ਖਾਸ ਭਰਾ ਦੇਖੋ
ਭੀਮ ਸੈਨ ਦੇ ਸਾਹਮਣੇ ਦਰੋਪਦੀ ਦੀ ਦਿਤੀ ਕੈਰਵਾਂ ਪਤ ਲੁਟਾ ਦੇਖੋ
ਮਾਰੇ ਸ਼ਰਮ ਦੇ ਜੀਉਂਦੇ ਮਰ ਗਏ ਸਕੇ ਮੂਲ ਨ ਹੱਥ ਹਲਾ ਦੇਖੋ
ਜਦੋਂ ਬਨ ਨੂੰ ਕ੍ਰਿਸ਼ਨ ਜੀ ਚਲੇ ਗਏ ਹੈਰਾਨ ਜਾਨ ਦੇ ਸਭ ਦਾਨਾ ਦੇਖੋ
ਧਨੁਖ ਬਾਨ ਦੇ ਹੁੰਦਿਆਂ ਓਹੋ ਅਰਜਨ ਆਯਾ ਗੋਪੀਆਂ ਸਭ ਖੁਹਾ ਦੇਖੋ
ਜਿਥੇ ਦੇਉਤੇ ਸਜ ਕੇ ਜਾਂਵਦੇ ਸਨ ਦਿਤੀ ਬਾਂਦਰਾਂ ਲੰਕ ਜਲਾ ਦੇਖੋ
ਜਦੋਂ ਆਣ ਨਸੀਬ ਦੀ ਹਾਰ ਪੈਂਦੀ ਜਾਂਦੀ ਸ਼ੇਖੀਆਂ ਸਭ ਭੁਲਾ ਦੇਖੋ
ਹਾਥੀ ਕੀੜੀਓਂ ਜਾਂਵਦਾ ਹੋ ਆਤਰ ਚਿੜੀ ਬਾਜ਼ ਨੂੰ ਦਏ ਦਬਾ ਦੇਖੋ
ਪਹਿਲਵਾਨ ਦੀ ਕੰਡ ਮਰੀਜ਼ ਲਾਵੇ ਕੀੜਾ ਲਸ਼ਕਰਾਂ ਕਰੇ ਫਨਾਹ ਦੇਖੋ
ਜਦੋਂ ਦਿਨਾਂ ਦੇ ਆਣ ਕੇ ਫੇਰ ਪੈਂਦੇ ਜਾਣ ਯਾਰ ਭੀ ਮੂੰਹ ਛੁਪਾ ਦੇਖੋ

ਪੈਰਾਂ ਹੇਠ ਤਲੀਆਂ ਨਿਤ ਧਰਨ ਜੇਹੜੇ ਵਖਤ ਪਿਆਂ ਨ ਭਰਨ ਉਹ ਭਾ ਦੇਖੋ
ਖੋਟਾ ਸਮਾਂ ਜਾਂ ਆਂਵਦਾ ਆਦਮੀ ਤੇ ਪੁਛੇ ਕੋਈ ਨਾ ਪਾਸ ਬਹਾ ਦੇਖੋ
ਸਚ ਬੋਲਿਆ ਝੂਠ ਪ੍ਰਤੀਤ ਹੁੰਦਾ ਉਲਟ ਦੇਣ ਗਵਾਹੀ ਗਵਾਹ ਦੇਖੋ
ਜਿਧਰ ਜਾਂਵਦਾ ਓਧਰੋਂ ਪੈਣ ਧਕੇ ਸਕੇ ਆਪਣੇ ਦੇਣ ਮਰਵਾ ਦੇਖੋ
ਗਰਦਸ਼ ਆਂਵਦੀ ਜਦੋਂ ਇਨਸਾਨ ਉਤੇ ਮੌਹਰਾ ਦੇਂਵਦੀ ਮਾਂ ਖਵਾ ਦੇਖੋ
ਵੈਦ ਓਸ ਨੂੰ ਜਮ ਹੋ ਲਗਦੇ ਨੇ ਜਿਦੀ ਮੌਤ ਨੇੜੇ ਜਾਂਦੀ ਆ ਦੇਖੋ
ਗੋਲੀ ਹਾਜ਼ਮੇਂ ਦੀ ਪੇਟ ਪੀੜ ਪਾਵੇ ਦੇਵੇ ਤਾਪ ਕੁਨੈਨ ਚੜ੍ਹਾ ਦੇਖੋ
ਕਾਲ ਗਜਿਆ ਬੰਦੇ ਦੇ ਸਿਰ ਉਤੇ ਗਈ ਸਤਿਆ ਪਿੱਠ ਦਿਖਾ ਦੇਖੋ
ਭੂਤ ਵਿਦਿਆ ਅੰਤ ਨੂੰ ਦੇ ਪਿਛਾ ਕਹਿਣ ਸਭ ਦਾਨਾ ਸੁਣਾ ਦੇਖੋ
ਜਤੀ ਸਤੀ ਜੋ ਕਰੇ ਸੋ ਕਰ ਸਕੇ ਬੰਦੇ ਜਤ ਭੀ ਲਿਆ ਗਵਾ ਦੇਖੋ
ਨਾਲੇ ਗੁਰਾਂ ਤੋਂ ਹੋ ਬੇਮੁਖ ਗਿਆ ਹੈ ਨਿਗੁਰੇ ਦਾ ਕੀ ਵਿਸਾਹ ਦੇਖੋ
ਭੁਲ ਗਿਆ ਨਸੀਹਤਾਂ ਸਾਰੀਆਂ ਨੂੰ ਲਿਆ ਸੀ ਸ਼ੈਤਾਨ ਦਹਿਕਾ ਦੇਖੋ
ਗੱਲਾਂ ਜੇਹੜੀਆਂ ਤੋਂ ਗੁਰਾਂ ਬੰਦ ਕੀਤਾ ਓਸ ਕੀਤੀਆਂ ਵਜ ਵਜਾ ਦੇਖੋ
ਬੰਦਾ ਕਿਉਂ ਨ ਪਾਉਂਦਾ ਦੁਖ ਏਡਾ ਸਚੇ ਗੁਰੂ ਦੇ ਵਾਕ ਭੁਲਾ ਦੇਖੋ
ਲੋਕ ਕਹਿਣ ਹੰਕਾਰਿਆ ਮਾਰਿਆ ਸੋ ਬੰਦਾ ਹੋ ਗਿਆ ਸੀ ਹੋ ਗੁਮਰਾਹ ਦੇਖੋ
ਜੇਹੜੀ *ਪੋਥੀ ਦਾ ਉਸਨੂੰ ਮਾਨ ਹੈਸੀ ਮੰਡੀ ਵਿਚ ਆਯਾ ਦੇ ਦਿਵਾ ਦੇਖੋ
ਰਾਜੇ ਲਈ ਸੀ ਸਾਂਭ ਕਰਤਾਰ ਸਿੰਘਾ ਧੋਖਾ ਸਾਧ ਵਿਚਾਰੇ ਨੂੰ ਲਾ ਦੇਖੋ

### ਬੰਦੇ ਕਿਹੜੀਆਂ ਗੱਲਾਂ ਗੁਰਾਂ ਦੀਆਂ ਭੁਲਾਈਆਂ ਸਨ

ਬੰਦਾ ਗੁਰਾਂ ਤੋਂ ਜਦੋਂ ਬੇਮੁਖ ਹੋਯਾ ਓਸ ਦਿਨ ਮਾਰੀ ਗਈ ਮਤ ਸਾਧਾ
ਭੁਲ ਗਿਆ ਜੋ ਗੁਰਾਂ ਨੇ ਕੀਤੀਆਂ ਸਨ ਪਹਿਲੇ ਰੋਜ਼ ਨਸੀਹਤਾਂ ਸਤ ਸਾਧਾ
ਗੁਰੂ ਬਣੀਂ ਨ ਜਾ ਪੰਜਾਬ ਅੰਦਰ ਸ਼ਾਦੀ ਕਰ ਗਵਾਈਂ ਨ ਜਤ ਸਾਧਾ
ਨਾਲ ਪੰਥ ਚਲਾਈਂ ਨ ਆਪਣਾ ਤੂੰ ਸਿਖਾਂ ਨਾਲ ਨਾ ਕਰੀ ਕੁਪਤ ਸਾਧਾ

---

*ਉਹ ਪੋਥੀ ਜੋ ਲੌਣੀਏ ਸਿੱਧ ਨੇ ਬੰਦੇ ਬਹਾਦਰ ਨੂੰ ਦਿਤੀ ਹੋਈ ਸੀ ਜਿਸਦੀ ਉਪਮਾਂ ਕਈ ਥਾਈਂ ਲਿਖੀ ਭੀ ਹੋਈ ਹੈ, ਅਤੇ ਉਸ ਦੇ ਪ੍ਰਤਾਪ ਨਾਲ ਬੰਦੇ ਨੇ ਵੱਡੇ ਵੱਡੇ ਕੰਮ ਸਰ ਕੀਤੇ ਸਨ, ਉਹ ਪੋਥੀ ਮੰਡੀ ਵਾਲੇ ਰਾਜੇ ਨੇ ਲੁਕਾ ਲਈ ਸੀ ਤੇ ਪਿੱਛੋਂ ਉਥੋਂ ਬੰਦਾ ਲਿਆ ਭੀ ਨਾ ਸਕਿਆ ਸੀ ।*

ਧਰੀਂ ਪੈਰ ਨ ਗੁਰਾਂ ਦੀ ਗਦੀਆਂ ਤੇ ਮਾਯਾ ਜੋੜਕੇ ਕਰੀਂ ਨ ਅਤ ਸਾਧਾ
ਮਨੋਂ ਤਨੋਂ ਰਹੀਂ ਸਾਡਾ ਸਿਖ ਬਣਿਆ ਘਤੀਂ ਵਿਚ ਗੁਮਾਨ ਨ ਲਤ ਸਾਧਾ
ਜਿੰਨਾ ਚਿਰ ਤੂੰ ਦਿਲੋਂ ਸਬੂਤ ਰਹੇਂਗਾ ਵਡੀ ਬਣੀ ਰਹੇਗੀ ਤੇਰੀ ਪਤ ਸਾਧਾ
ਜਿਸ ਦਿਨ ਨਸੀਹਤਾਂ ਭੁਲ ਗਿਉਂ ਤੁਰਕਾਂ ਪੀ ਲੈਣੀ ਤੇਰੀ ਰਤ ਸਾਧਾ
ਮਾਰ ਦੇਣਗੇ ਫੜ ਕੇ ਤੁਰਕ ਤੈਨੂੰ ਛਡ ਜਾਇਗਾ ਖਾਲਸਾ ਤਤ ਸਾਧਾ
ਜਹੀ ਕਰੇਂ ਤਹੀ ਭਰੇਂ ਕਰਤਾਰ ਸਿੰਘ ਸਾਡਾ ਹੋਇਗਾ ਆਖਿਆ ਸਤ ਸਾਧਾ

ਵਾਕ ਕਵੀ

ਜਿਨ੍ਹਾਂ ਗੱਲਾਂ ਤੋਂ ਗੁਰਾਂ ਸੀ ਬੰਦ ਕੀਤਾ ਬੰਦੇ ਕੀਤੀਆ ਵਜ ਵਜਾਇ ਕੇ ਜੀ
ਪਹਿਲਾਂ ਆਉਂਦਿਆਂ ਪੰਥ ਰਚਾ ਲਿਆ ਗੁਰੂ ਯਾਰ੍ਹਵਾਂ ਆਪ ਸਦਾਇ ਕੇ ਜੀ
ਫੇਰ ਨਾਰੀਆਂ ਦੋ ਵਿਆਹ ਲਈਆਂ ਸਾਰਾ ਜਤ ਤੇ ਸਤ ਗਵਾਇ ਕੇ ਜੀ
ਅੰਮ੍ਰਿਤਸਰ ਬੈਠਾ ਉਤੇ ਲਾ ਗੱਦੀ ਵਾਂਗ ਸਤਿਗੁਰਾਂ ਸਜ ਸਜਾਇ ਕੇ ਜੀ
ਪਾ ਪੰਥ ਦੇ ਨਾਲ ਵਿਗਾੜ ਲਿਆ ਮੰਦੇ ਬੋਲ ਭੀ ਸੁਣ ਸੁਨਾਇ ਕੇ ਜੀ
ਛਡ ਸਾਧਪੁਣਾ ਬਾਦਸ਼ਾਹ ਬਣਯਾ ਮਾਇਆ ਵਿਚ ਖਜ਼ਾਨਿਆਂ ਪਾਇ ਕੇ ਜੀ
ਮਾਤਾ ਸੁੰਦਰੀ ਦਾ ਅਪਮਾਨ ਕੀਤਾ ਮਾਨ ਆਪਣਾ ਦਿਲੋਂ ਵਧਾਇ ਕੇ ਜੀ
ਸਿਖੀ ਛਡ ਬੇਮੁਖ ਹੋ ਗਿਆ ਹੈਸੀ ਰਿਹਾ ਦਾਗ ਕਲੰਕ ਦਾ ਲਾਇਕੇ ਜੀ
ਬੰਦੇ ਕੀਤੀਆਂ ਵਡੀਆਂ ਕਈ ਭੁਲਾਂ ਵਿਚ ਮਾਨ ਮਗਰੂਰ ਦੇ ਆਇ ਕੇ ਜੀ
ਕਰੇ ਨਾਲ ਬਰਾਬਰੀ ਮਾਲਕਾਂ ਦੇ ਉਹ ਗੁਲਾਮ ਰਹਿੰਦਾ ਧਕੇ ਖਾਇ ਕੇ ਜੀ
ਅੱਗ ਲੈਣ ਆਈ ਘਰ ਸਾਂਭ ਬੈਠੀ ਦੇਖੋ ਮਾਲਕੀ ਖੁਦ ਜਗਾਇ ਕੇ ਜੀ
ਰਾਖੇ ਸਾਂਭਿਆ ਖੇਤ ਕਰਤਾਰ ਸਿੰਘਾ ਨਠ ਮਾਲਕੀ ਤਾਈਂ ਚੁਮਾਇ ਕੇ ਜੀ

ਮਨਮੁਖ ਤੇ ਬੇਗੁਰੇ ਨੂੰ ਕਿਤੇ ਢੋਈ ਨਹੀਂ

ਏਦੂੰ ਵਧ ਕੇ ਜੋ ਬੰਦਾ ਦੁਖ ਪਾਵੇ ਨਹੀਂ ਫੇਰ ਭੀ ਕੁਝ ਵਿਚਾਰ ਬੇਲੀ
ਇਹੋ ਹਾਲ ਹਮੇਸ਼ ਬੇਮੁਖਾਂ ਦਾ ਏ ਕਹਿਣ ਵੇਦ ਪੁਰਾਣ ਪੁਕਾਰ ਬੇਲੀ
ਦੀਨ ਦੁਨੀ ਬੇਮੁਖਾਂ ਨੂੰ ਨਹੀਂ ਢੋਈ ਗਿਆ ਨਰਕ ਭੀ ਦੇ ਦੁਰਕਾਰ ਬੇਲੀ
ਸੌ ਪਾਪ ਥੋਂ ਪਾਪ ਹੈ ਪਾਪ ਭਾਰਾ ਮਨਮੁਖ ਦਾ ਕਰਨ ਦੀਦਾਰ ਬੇਲੀ
ਨਹੀਂ ਕਿਤੇ ਨਿਗੁਰੇ ਦਾ ਥਾਂ ਭਾਈ ਹੈ ਮਿਸਲ ਮਸ਼ਹੂਰ ਸੰਸਾਰ ਬੇਲੀ

ਬਾਝ ਸ਼ਾਹ ਦੇ ਕਿਸੇ ਦੀ ਪੱਤ ਨਾਹੀਂ ਗੁਰਾਂ ਬਾਝ ਨਾ ਅੰਤ ਛੁਟਕਾਰ ਬੇਲੀ
ਬੰਦੇ ਆਪਣਾ ਆਪ ਗਵਾ ਲਿਆ ਵੇਖੋ ਆਣਕੇ ਵਿਚ ਹੰਕਾਰ ਬੇਲੀ
ਜਿਦੇ ਆਸਰੇ ਪਾਇਆ ਸ਼ਾਨ ਐਡਾ ਓਸ ਘਰ ਪਾ ਲਿਆ ਵਿਗਾੜ ਬੇਲੀ
ਰੇਤ ਚਮਕਦੀ ਏ ਆਫਤਾਬ ਕਰਕੇ ਉਹਦਾ ਆਪਣਾ ਨਹੀਂ ਚਮਕਾਰ ਬੇਲੀ
ਲੋਹਾ ਅੱਗ ਦੇ ਵਿਚ ਪੈ ਅੱਗ ਹੁੰਦਾ ਜਿਹਨੂੰ ਲਗਦਾ ਦੇਂਵਦਾ ਸਾੜ ਬੇਲੀ
ਕਿਵੇਂ ਬੰਦੇ ਨੂੰ ਗੁਰਾਂ ਨੇ ਬਖਸ਼ੀਆਂ ਸੀ ਇਹ ਦਲੇਰੀਆਂ ਤੇ ਬਲਕਾਰ ਬੇਲੀ
ਰਾਸ ਲੈ ਕੇ ਵਾਂਗ ਰਾਮ ਸਤੇ ਦੇ ਆਪ ਬਨ ਬੈਠਾ ਸ਼ਾਹੂਕਾਰ ਬੇਲੀ
ਬਾਦਸ਼ਾਹ ਦੇ ਅਰਦਲੀ ਵਾਂਗ ਯਾਰੋ ਬੰਦਾ ਹੋਇਆ ਏ ਆਪ ਖ਼ੁਆਰ ਬੇਲੀ
ਜਿਵੇਂ ਅਰਦਲੀ ਮਾਮਲਾ ਲੈਣ ਗਿਆ ਕੀਤਾ ਓਸਨੇ ਲੋਕ ਲਚਾਰ ਬੇਲੀ
ਲੋਕਾਂ ਆਖਿਆ ਤੈਨੂੰ ਕੀ ਜਾਣਦਾ ਹਾਂ ਸਾਨੂੰ ਮਾਰਦੇ ਡਰ ਸਰਕਾਰ ਬੇਲੀ
ਉਸ ਲਾਹ ਚਪੜਾਸ ਨੂੰ ਰਖ ਦਿਤਾ ਦਾਬੇ ਮਾਰਦਾ ਫੇਰ ਗਵਾਰ ਬੇਲੀ
ਫੜ ਛੱਤਿਆਂ ਤੋਂ ਉਥੇ ਢਾਹ ਲਿਆ ਜਟਾਂ ਛਿਤਰਾਂ ਦੀ ਕੀਤੀ ਮਾਰ ਬੇਲੀ
ਉਹੋ ਹਾਲ ਹੋਇਆ ਹੁਣ ਨਾਲ ਬੰਦੇ ਪਏ ਦੁਖ ਨੇ ਅੰਤ ਸ਼ੁਮਾਰ ਬੇਲੀ
ਆਵੇ ਸਭ ਦੇ ਪੇਸ਼ ਕਰਤਾਰ ਸਿੰਘਾ ਕੀਤਾ ਆਪਣਾ ਹੀ ਆਖਰਕਾਰ ਬੇਲੀ

### ਬੰਦੇ ਨੇ ਕਿਲ੍ਹੇ ਦਾ ਦਰਵਾਜ਼ਾ ਖੁਲ੍ਹਾ ਦੇਣਾ ਤੇ ਤੁਰਕਾਂ ਨੇ ਸਾਰਿਆਂ ਨੂੰ ਬੰਦ ਕਰਨਾ

ਨਾਲ ਭੁਖ ਦੇ ਹੋਏ ਲਾਚਾਰ ਸਾਰੇ ਵੇਲਾ ਮੌਤ ਦਾ ਸਿਰ ਤੇ ਆਇਆ ਏ
ਮਿਲੇ ਖਾਣ ਨੂੰ ਕੁਝ ਨਾ ਲੈਣ ਤਰਲੇ ਮਾਰ ਭੁਖ ਨੇ ਲਹੂ ਸੁਕਾਇਆ ਏ
ਪਏ ਤੜਫਦੇ ਮਛੀਆਂ ਵਾਂਗ ਸਾਰੇ ਹਾਲ ਵੇਖ ਬੰਦਾ ਘਬਰਾਇਆ ਏ
ਰੱਬਾ ਭੁਖ ਦਾ ਦੁਖ ਨ ਮੂਲ ਪਾਈਂ ਬਖਸ਼ ਲਈ ਤੈਥੋਂ ਬਖਸ਼ਾਇਆ ਏ
ਜਦੋਂ ਕੋਈ ਨਾ ਚਲਦੀ ਵਾਹ ਡਿਠੀ ਬੰਦੇ ਸਭ ਨੂੰ ਹੁਕਮ ਸੁਣਾਇਆ ਏ
ਸਿਰ ਚਾੜ੍ਹਨਾ ਤੁਰਕ ਦੇ ਸਿਰ ਅਸਾਂ ਸਾਨੂੰ ਗੁਰੂ ਜੀ ਇਹੋ ਫੁਰਮਾਇਆ ਏ
ਜਿਨ੍ਹਾਂ ਮੌਤ ਕਬੂਲਣੀ ਰਹੋ ਏਥੇ ਬਾਕੀ ਚਲੇ ਜਾਵੋ ਜਿਥੇ ਭਾਇਆ ਏ
ਸਿਖਾਂ ਆਖਿਆ ਜਾਵਣਾ ਹੁਣ ਕਿਥੇ ਪਲਾ ਤੁਧ ਦਾ ਗੁਰੂ ਫੜਾਇਆ ਏ
ਜੋ ਜੰਮਿਆਂ ਓਸ ਨੇ ਮਰ ਜਾਣਾ ਏਸ ਕਾਲ ਨੇ ਸਭ ਨੂੰ ਫਾਇਆ ਏ

ਬੰਦੇ ਆਖਿਆ ਬੂਹੇ ਨੂੰ ਖੋਲ੍ਹ ਦੇਵੋ ਕਾਲ ਆਪਣਾ ਆਪ ਬੁਲਾਇਆ ਏ
ਬੂਹਾ ਖੁਲ੍ਹਦਿਆਂ ਫੌਜ ਨੇ ਕਰ ਹਲਾ ਘੇਰਾ ਚਾਰ ਚੁਪਾਸਿਓਂ ਪਾਇਆ ਏ
ਬੰਦਾ ਖਿਚ ਤਲਵਾਰ ਜਾ ਵਿਚ ਵੜਿਆ ਉਚੀ ਸ਼ੇਰ ਦੇ ਵਾਂਗ ਗਰਜਾਯਾ ਏ
ਧਰੀ ਵਾਢ ਤਲਵਾਰ ਦੀ ਸੂਰਮੇ ਨੇ ਦਲ ਤੁਰਕ ਦਾ ਮਾਰ ਉਡਾਯਾ ਏ
ਘਾਣ ਲਾਹ ਸੁਟੇ ਵਿਚ ਘੜੀ ਅੱਧੀ ਬੰਦੇ ਆਖਰੀ ਹੱਥ ਦਿਖਾਯਾ ਏ
ਤੋਬਾ ਤੋਬ ਪੁਕਾਰਦੇ ਤੁਰਕ ਸਾਰੇ ਇਹਾ ਬਲੀ ਨੇ ਘਤਿਆ ਸਾਯਾ ਏ
ਲੋਥ ਲੋਥ ਉਤੇ ਲੋਥ ਚਾੜ੍ਹ ਦਿਤੀ ਤੇ ਤਲਵਾਰ ਦਾ ਮਜ਼ਾ ਚਖਾਯਾ ਏ
ਭਾਵੇਂ ਸੂਰਮਾ ਭੁੱਖਾਂ ਦਾ ਮਾਰਿਆ ਸੀ, ਪਰ ਜ਼ਰਾ ਭੀ ਨਹੀਂ ਘਬਰਾਇਆ ਏ
ਸ਼ਾਬਾਸ਼ ਹੈ ਓਹਦੀ ਮਰਦਾਨਗੀ ਤੇ ਧਨ ਕੁਖ ਉਹ ਜਿਸ ਥਾਂ ਜਾਯਾ ਏ
ਤੇਗ ਸਿਖਾਂ ਭੀ ਆਖਰੀ ਵਾਹ ਵਡੀ ਕੰਨੀਂ ਤੁਰਕ ਦੀ ਹੱਥ ਲਵਾਯਾ ਏ
ਜਿੰਨੇ ਸਾਲ ਲੜੇ ਜਾਨਾਂ ਤੋੜ ਕੇ ਜੀ ਸਿਖਾਂ ਲਹੂ ਦਾ ਵਹਿਣ ਵਗਾਯਾ ਏ
ਉਹ ਤੇ ਜੀਊਂਦੇ ਈ ਭੁਖ ਨੇ ਮਾਰ ਲਏ ਜਿਨ੍ਹਾਂ ਦੁਖ ਬੇਅੰਤ ਉਠਾਯਾ ਏ
ਜਿੰਨਾ ਚਿਰ ਚਲੀ ਵਾਹ ਬਹਾਦਰਾਂ ਦੀ ਨਹੀਂ ਆਪਣਾ ਆਪ ਬੰਧਾਯਾ ਏ
ਇਕ ਭੁਖ ਦੂਜੇ ਗਏ ਥੱਕ ਡਾਢੇ ਤੀਜਾ ਦੂਖ ਨੇ ਮਾਰ ਮੁਕਾਯਾ ਏ
ਇਕ ਇਕ ਉਤੇ ਪਿਆ ਆਣ ਸੌ ਸੌ ਦਲ ਚਾਰ ਚੁਫੇਰਿਓਂ ਧਾਯਾ ਏ
ਅਗੇ ਬਹੁਤਿਆਂ ਪੇਸ਼ ਕੀ ਥੋੜਿਆਂ ਦੀ ਲਿਆ ਫੜ ਜਿਹੜਾ ਹੱਥ ਆਯਾ ਏ
ਓਧਰ ਬੰਦਾ ਭੀ ਮਾਰਦਾ ਹਾਰ ਹੋਇਆ ਥਕ ਗਿਆ ਤੇ ਭੁਖ ਸਤਾਯਾ ਏ
ਰਹੀ ਸ਼ਕਤ ਨ ਤੇਗ ਦੇ ਚਕਨੇ ਦੀ ਬੇਦਿਲ ਹੋ ਚਿਹਰਾ ਕੁਮਲਾਯਾ ਏ
ਖੜਾ ਰਹਿ ਗਿਆ ਵਾਂਗ ਤਸਵੀਰ ਦੇ ਜੀ ਮੁੜ ਵਾਰ ਨ ਉਤਾਂਹ ਉਠਾਇਆ ਏ
ਕੋਈ ਅਗ੍ਹਾਂ ਨ ਹੋ ਕੇ ਹੱਥ ਪਾਵੇ ਪਿਆ ਮਾਰਦਾ ਬਲੀ ਦਾ ਸਾਯਾ ਏ
ਚਿਹਰਾ ਸੂਰਮੇਂ ਦਾ ਕਹਿੰਦਾ ਬੰਨ੍ਹ ਲੈ ਉਏ ਮੈਂ ਮਾਰਨੋਂ ਹੱਥ ਉਠਾਯਾ ਏ
ਮੁਸਲਮਾਨ ਨ ਜਾਂਵਦਾ ਕੋਈ ਨੇੜੇ ਦੂਰੋਂ ਦੂਰੋਂ ਹੀ ਸ਼ੋਰ ਮਚਾਯਾ ਏ
ਸ਼ੇਰ ਹੋਏ ਰੋਗੀ ਭਾਵੇਂ ਹੋਏ ਡਿਗਾ ਖੌਫ ਹਾਥੀਆਂ ਫੇਰ ਭੀ ਛਾਯਾ ਏ
ਬਾਜ਼ੂ ਹੋਣ ਭਜੇ ਭਾਵੇਂ ਬਾਜ਼ ਦੇ ਜੀ ਨਹੀਂ ਪੰਛੀਆਂ ਜੀਉ ਠਹਿਰਾਯਾ ਏ
ਹਥੋਂ ਖੋਹ ਲਏ ਹਥਿਆਰ ਪਹਿਲਾਂ ਡਰ ਅਜੇ ਭੀ ਦਿਲੀਂ ਸਮਾਯਾ ਏ

ਲਿਆ ਬੇੜੀਆਂ ਪਾ ਕੇ ਬੰਨ੍ਹ ਬੰਦਾ ਕਰ ਕੈਦੀਆਂ ਵਾਂਗ ਬਿਠਾਯਾ ਏ
ਸ਼ੇਰ ਬਬਰ ਨੂੰ ਘੇਰ ਕੇ ਨਾਲ ਫੰਧਾ ਹੋਣੀ ਪਿੰਜਰੇ ਵਿਚ ਸੁਟਾਯਾ ਏ
ਮੁਸ਼ਕਾਂ ਬੰਨ੍ਹ ਕੇ ਧਰ ਲਿਆ ਗੱਡੇ ਉਤੇ ਇਹ ਪਾਪੀਆਂ ਪਾਪ ਕਮਾਯਾ ਏ
ਇਕ ਭੁਖ ਮਾਰੇ ਦੂਜੇ ਕੈਦ ਹੋਏ ਪੈਦਾ ਦੁਖ ਤੇ ਦੁਖ ਸਵਾਯਾ ਏ
ਸੂਬੇ ਲੁਟ ਲਿਆ ਕਿਲ੍ਹਾ ਫੇਰ ਸਾਰਾ ਮਾਲ ਕਰ ਕੱਠਾ ਲਦਵਾਯਾ ਏ
ਹੋਰ ਬਾਲ ਬਚਾ ਜੋ ਬੰਦਈਆਂ ਦਾ ਸੀ ਚੁਣ ਸਭ ਨੂੰ ਕਤਲ ਕਰਵਾਯਾ ਏ
ਫਤ੍ਹਾ ਪਾ ਕੇ ਅਬਦਲ ਸਮੁੰਦ ਖਾਂ ਨੇ ਬੈਠ ਰੱਬ ਦਾ ਸ਼ੁਕਰ ਮਨਾਯਾ ਏ
ਬੰਦਾ ਕੈਦ ਹੋ ਗਿਆ ਕਰਤਾਰ ਸਿੰਘਾ ਭਾਵੀ ਕੀ ਸੀ ਕੀ ਦਿਖਾਯਾ ਏ

ਵਾਕ ਕਵੀ

ਕਿਲ੍ਹੇ ਵਿਚ ਰਿਹਾ ਬੰਦਾ ਘੇਰਿਆ ਜੀ ਬਹੁਤਾ ਚਿਰ ਉਹ ਗੈਹ ਲੜਾਈ ਕੀਤੀ
ਜਿੰਨੀ ਪੁਜੀ ਸੀ ਵੈਰੀ ਦੀ ਝਾਲ ਝਲੀ ਮਾਂ ਦੇ ਪੁਤ ਨੇ ਚੰਗੀ ਕਮਾਈ ਕੀਤੀ
ਭੰਨੇ ਕਈ ਵਾਰੀ ਦੰਦ ਦੁਸ਼ਮਣਾਂ ਦੇ ਮੁਸਲਮਾਨਾਂ ਦੀ ਮਾਰ ਸਫਾਈ ਕੀਤੀ
ਘੇਰੇ ਵਿਚ ਤਕਦੀਰ ਨੇ ਸ਼ੇਰ ਦਿਤਾ ਤੱਤ ਖਾਲਸੇ ਬਹੁਤ ਬੁਰਿਆਈ ਕੀਤੀ
ਲਾਂਭੇ ਬੈਠ ਤਮਾਸ਼ਾ ਏ ਵੇਖਯੋ ਨੇ ਮਦਦ ਆਣ ਕੇ ਨ ਇਕ ਰਾਈ ਕੀਤੀ
ਲਈਆਂ ਬਾਹਵਾਂ ਭੰਨਾ ਕਰਤਾਰ ਸਿੰਘਾ ਤੱਤ ਖਾਲਸੇ ਕੀਹ ਦਨਾਈ ਕੀਤੀ

ਸੂਬੇ ਨੇ ਸੌ ਸਿਖਾਂ ਸਮੇਤ ਬੰਦੇ ਬਹਾਦਰ ਨੂੰ ਕੈਦ ਕਰ ਦਿਲੀ ਮੁੜਨਾ

ਪੈਰੀਂ ਬੇੜੀਆਂ ਹਥ ਹਥੌੜੀਆਂ ਪਾ ਲੱਕ ਤੌਕ ਜੰਜੀਰ ਪਵਾਯਾ ਨੇ
ਬਲੀ ਸ਼ੇਰ ਨੂੰ ਘੇਰ ਤਕਦੀਰ ਲਿਆ ਲੋਹੇ ਪਿੰਜਰੇ ਵਿਚ ਸੁਟਾਯਾ ਨੇ
ਸਿਖ ਦੋ ਕੁ ਸੌ ਲੱਦ ਗਡਿਆਂ ਤੇ ਦਿਲੀ ਵਲ ਵਹੀਰ ਚਲਾਯਾ ਨੇ
ਖਾਣ ਪੀਣ ਨੂੰ ਦੇਣ ਨਾ ਅੰਨ ਪਾਣੀ ਦਿਲੋਂ ਰੱਬ ਦਾ ਖੌਫ ਭੁਲਾਯਾ ਨੇ
ਏਡੇ ਪਾਪ ਤੋਂ ਕੰਬ ਗਈ ਧਰਤ ਸਾਰੀ ਡਾਢਾ ਜ਼ਾਲਮਾਂ ਜ਼ੁਲਮ ਕਮਾਯਾ ਨੇ
ਭੁਖੇ ਸਿੰਘ ਅਗੇ ਕਈਆਂ ਦਿਨਾਂ ਦੇ ਸਨ ਪਿਛੋਂ ਕਰਕੇ ਕੈਦ ਬਿਠਾਯਾ ਨੇ
ਭਾਣਾ ਮੰਨ ਕੇ ਸਾਹਿਬ ਦਾ ਸਭ ਰਾਜ਼ੀ ਨਹੀਂ ਅਜੇ ਭੀ ਦਿਲ ਡੁਲਾਯਾ ਨੇ
ਪੜ੍ਹਨ ਸ਼ਬਦ ਤੇ ਨਾਮ ਦਾ ਜਾਪ ਕਰਦੇ ਸਿਰ ਨਾਲ ਚਾ ਸਿਦਕ ਨਿਭਾਯਾ ਨੇ
ਲੋਕ ਰਾਹਾਂ ਤੇ ਆਂਵਦੇ ਦੇਖਨੇ ਨੂੰ ਰੋ ਕੇ ਹਿੰਦੂਆਂ ਖੂਨ ਬਹਾਯਾ ਨੇ

ਲੰਘ ਗਏ ਪੰਜਾਬ ਕਰਤਾਰ ਸਿੰਘਾ ਡੇਰਾ ਵਿਚ ਸਰਹੰਦ ਜਾ ਲਾਯਾ ਏ

### ਬੰਦੇ ਬਹਾਦਰ ਨੇ ਕੈਦ ਹੋ ਕੇ ਸਰਹੰਦ ਵਿਚ ਆਉਣਾ

ਬੰਦਾ ਕੈਦ ਹੋ ਵਿਚ ਸਰਹੰਦ ਆਯਾ ਹਿੰਦੂ ਸ਼ਹਿਰ ਦੇ ਦੇਖ ਪਛਤਾਂਵਦੇ ਨੇ
ਮੁਸਲਮਾਨਾਂ ਦੇ ਭਾ ਦੀ ਈਦ ਹੋਈ ਵਿਚ ਖੁਸ਼ੀ ਦੇ ਜਸ਼ਨ ਮਨਾਂਵਦੇ ਨੇ
ਗਡੇ ਧਰ ਕੇ ਪਿੰਜਰੇ ਸਣੇ ਬੰਦਾ ਸਾਰੇ ਸ਼ਹਿਰ ਦੇ ਵਿਚ ਫਿਰਾਂਵਦੇ ਨੇ
ਕੋਈ ਦੇ ਗਾਲੀ ਕੋਈ ਨੇ ਤਾਨੇ ਜੋ ਆਂਵਦਾ ਮੂੰਹ ਸੁਨਾਂਵਦੇ ਨੇ
ਕੋਈ ਇੱਟ ਮਾਰੇ ਮਾਰੇ ਢੀਮ ਕੋਈ ਘਟਾ ਚੁਕ ਸਿਰਾਂ ਵਿਚ ਪਾਂਵਦੇ ਨੇ
ਭਲਾ ਬੁਰਾ ਜੋ ਕਿਸੇ ਦੇ ਚਿੱਤ ਆਵੇ ਮੁੰਡੇ ਲਗ ਕੇ ਮਗਰ ਖਪਾਂਵਦੇ ਨੇ
ਵੈਰ ਕਢਦੇ ਪਿਛਲਾ ਨਾਲ ਗਾਲ੍ਹਾਂ ਉਤੇ ਬਧਿਆਂ ਚੋਟ ਲਵਾਂਵਦੇ ਨੇ
ਕਹਿੰਦੇ ਇਹਨਾਂ ਨੇ ਲੁਟਿਆ ਅਸਾਂ ਨੂੰ ਸੀ ਅਜ ਤੀਕ ਭੀ ਰਹੇ ਸਨਾਂਵਦੇ ਨੇ
ਮਾਰ ਸਿਖਾਂ ਨੂੰ ਭੁਖ ਨੇ ਚੂਰ ਕੀਤਾ ਤਾਂ ਭੀ ਸ਼ੇਰ ਵਾਂਗੂੰ ਨਿਗ੍ਹਾ ਆਂਵਦੇ ਨੇ
ਜਿਥੇ ਹਟ ਹਲਵਾਈ ਦਾ ਨਜ਼ਰ ਆਵੇ ਧਕੋ ਧਕੀ ਹੀ ਲੁਟ ਕੇ ਖਾਂਵਦੇ ਨੇ
ਖਾਣ ਦੇਣ ਨਾ ਤੁਰਕ ਬੇਰਹਿਮ ਜ਼ਾਲਮ ਮਾਰ ਮਾਰਕੇ ਪਿਛਾ ਹਟਾਂਵਦੇ ਨੇ
ਬੇੜੇ ਜ਼ੁਲਮ ਦੇ ਭਰ ਕਰਤਾਰ ਸਿੰਘਾ ਵਿਚ ਸੌਹ ਦੇ ਤੁਰਕ ਰੁੜਾਂਵਦੇ ਨੇ

### ਬੰਦੇ ਬਹਾਦਰ ਨੇ ਕੈਦ ਹੋ ਕੇ ਦਿਲੀ ਵਿਚ ਪਹੁੰਚਣਾ

ਬੰਦੇ ਸਣੇ ਸਰਹੰਦ ਤੋਂ ਸਿਖ ਸਾਰੇ ਗੱਡੇ ਦਿਲੀ ਦੇ ਵਲ ਚਲਾ ਦਿਤੇ
ਸੂਬੇ ਅਬਦੁਲ ਸਮੁੰਦ ਖਾਂ ਬਾਦਸ਼ਾਹ ਨੂੰ ਲਿਖ ਖੁਸ਼ੀ ਦੇ ਖੱਤ ਪੁਚਾ ਦਿਤੇ
ਵਿਚ ਮਨ ਦੇ ਬਾਦਸ਼ਾਹ ਖੌਫ ਖਾਧਾ ਚਾਰੇ ਦਿਲ ਦੇ ਥੰਮ ਡੁਲਾ ਦਿਤੇ
ਮੈਨੂੰ ਬੀਰਾਂ ਤੋਂ ਮਤਾਂ ਮਰਵਾ ਦੇਵੇ ਜਿਵੇਂ ਸੈਂਕੜੇ ਖਾਨ ਮਰਵਾ ਦਿਤੇ
ਨਿਤ ਰਖਦਾ ਪਾਸ ਮਵਕਲਾਂ ਨੂੰ ਜ਼ੋਰ ਜਿਨ੍ਹਾਂ ਦੇ ਤੁਰਕ ਖਪਾ ਦਿਤੇ
ਬੰਦਾ ਹਾਂਸੀ ਹਿਸਾਰ ਹੀ ਪਹੁੰਚਯਾ ਸੀ ਅਗੋਂ ਬਾਦਸ਼ਾਹ ਹੁਕਮ ਚੜਾ ਦਿਤੇ
ਦਿਲੀ ਵਿਚ ਲਿਆਓ ਨਾਪਾਕ ਕਰਕੇ ਗੰਦਾ ਰਖਣਾ ਹੁਕਮ ਸੁਣਾ ਦਿਤੇ
ਬੀਰ ਆਂਵਦੇ ਨਹੀਂ ਨਾਪਾਕ ਜਗ੍ਹਾ ਕੋਲੋਂ ਕਾਜੀਆਂ ਭੇਦ ਸਿਖਾ ਦਿਤੇ
ਗਊਆਂ ਮਹੀਆਂ ਦੇ ਕਰਕੇ ਹੱਡ ਕੱਠੇ ਬਹੁਤੇ ਪਿੰਜਰੇ ਵਿਚ ਸੁਟਾ ਦਿਤੇ
ਮਲ ਮੂਤ ਤੇ ਗੰਦੀਆਂ ਕਈ ਚੀਜਾਂ ਕਚੇ ਗਊਆਂ ਦੇ ਚਰਮ ਰਖਾ ਦਿਤੇ

ਦਿਲੀ ਵਿਚ ਪੁਜੇ ਏਸੇ ਹਾਲ ਲੈ ਕੇ ਉਥੇ ਹੋਰ ਕਾਨੂੰਨ ਬਦਲਾ ਦਿਤੇ
ਕਾਲੇ ਮੂੰਹ ਕਰ ਸਭ ਨੂੰ ਚਾੜ ਊਠੀਂ ਗਲ ਭੇਡਾਂ ਦੇ ਚੰਮ ਪਵਾ ਦਿਤੇ
ਗਲੀ ਕੂਚੇ ਬਾਜ਼ਾਰਾਂ ਦੇ ਵਿਚ ਫੇਰੇ ਦੁਖ ਜ਼ਾਲਮ ਬੇ-ਬਹਾ ਦਿਤੇ
ਫੇਰ ਬੰਨ੍ਹ ਬੰਦੇ ਸਣੇ ਸਾਰਿਆਂ ਨੂੰ ਵਿਚ ਚਾਨਣੀ ਚੌਂਕ ਰਖਾ ਦਿਤੇ
ਖਾਣ ਪੀਣ ਨੂੰ ਕੁਝ ਨ ਦੇਣ ਪਾਪੀ ਸਿਰੋਂ ਰੱਬ ਦੇ ਖੌਫ ਭੁਲਾ ਦਿਤੇ
ਬੰਦਾ ਰਖ ਕੇ ਵਿਚ ਕਰਤਾਰ ਸਿੰਘਾ ਪਹਿਰੇ ਚਾਰ ਚੁਫੇਰੇ ਬੈਠਾ ਦਿਤੇ

ਵਾਕ ਕਵੀ

ਏਥੋਂ ਤਕ ਤਵਾਰੀਖਾਂ ਸਾਰੀਆਂ ਦਾ ਥੋੜਾ ਬਹੁਤ ਮਿਲਿਆ ਮੇਲ ਆਂਵਦਾ ਏ
ਪਰ ਬਾਅਦ ਏਦੂੰ ਪਤਾ ਲਗਦਾ ਨਹੀਂ ਹਾਲ ਵਿਚ ਘੜਮਸ ਪੈ ਜਾਂਵਦਾ ਏ
ਕਨਿੰਘਮ ਸਾਹਿਬ ਏਥੇ ਕੁਝ ਹੋਰ ਦਸੇ ਰਾਮ ਜਸ ਕੁਝ ਹੋਰ ਸੁਨਾਂਵਦਾ ਏ
ਖਾਫੀ ਖਾਂ ਦੀ ਵਖਰੀ ਰਾ ਹੈ ਜੀ ਗਯਾਨ ਸਿੰਘ ਕੁਝ ਹੋਰ ਜਤਾਂਵਦਾ ਏ
ਮੁਸਲਮਾਨਾਂ ਦੀ ਕਲਮ ਨਾ ਮਿਲੇ ਉਕੀ ਯੂਰਪੀਨ ਰਾਹ ਵਖਰੇ ਪਾਂਵਦਾ ਏ
ਸਿਖ ਬੰਦੇ ਦੇ ਦਸਦੇ ਹੋਰ ਗੱਲਾਂ ਪਾੜਾ ਜ਼ਿਮੀਂ ਅਸਮਾਨ ਦਿਸਾਂਵਦਾ ਏ
ਮਚੀ ਆਨ ਏਥੇ ਘੜਮਸ ਚੌਦੇਂ ਦੇਖ ਦੇਖ ਕੇ ਚਿਤ ਘਬਰਾਂਵਦਾ ਏ
ਕਿਨੂੰ ਲਿਖਾਂ ਨ ਲਿਖਾਂ ਕਰਤਾਰ ਸਿੰਘਾ ਡਿਗਾ ਦਿਲ ਪਿਆ ਗੋਤੇ ਖਾਂਵਦਾ ਏ

ਤਥਾ

ਏਥੇ ਤਵਾਰੀਖ ਆਣ ਬਸ ਕੀਤੀ ਗਲ ਪਈ ਜੇ ਵਿਚ ਘਮਸਾਨ ਯਾਰੋ
ਰਾਇ ਸਾਰਿਆਂ ਦੀ ਜੇ ਮੈਂ ਲਿਖਾਂ ਏਥੇ ਹੋਏ ਵਕਤ ਦਾ ਬੜਾ ਨੁਕਸਾਨ ਯਾਰੋ
ਰੌਲਾ ਪੈ ਜਾਇ ਬੜੀ ਕਿਤਾਬ ਹੋਵੇ ਚਿੱਤ ਪੜ੍ਹਦਿਆਂ ਪਏ ਘਬਰਾਨ ਯਾਰੋ
ਏਸੇ ਵਾਸਤੇ ਪਾਂਵਦਾ ਨਹੀਂ ਰੌਲਾ ਸਮਝ ਲੈਣ ਸਾਰੇ ਬੁਧੀਵਾਨ ਯਾਰੋ
ਜੋ ਲਿਖਯਾ ਭਾਈ * ਗਯਾਨ ਸਿੰਘ ਜੀ ਏਥੇ ਸਿਰਫ ਉਹ ਕਰਾਂ ਬਿਆਨ ਯਾਰੋ
ਓਹਦੇ ਬਾਝ ਸਾਡੇ ਇਤਬਾਰ ਵਾਲੀ ਹੋਰ ਨਾਹੀਂ ਕਤਾਬ ਪਛਾਨ ਯਾਰੋ
ਕਰ ਮੇਹਨਤਾਂ ਕਢਿਆ ਅਤਰ ਉਨ੍ਹਾਂ ਲਈਆਂ ਤਵਾਰੀਖਾਂ ਸਭੇ ਛਾਨ ਯਾਰੋ

---

*ਭਾਈ ਗਯਾਨ ਸਿੰਘ ਜੀ ਨੇ ਖਾਫੀ ਖਾਂ ਤੇ ਰਾਮ ਜਸ ਗਵਾਲਾ ਪੁਰੀਏ ਦੀ ਤੇ ਹਰਚਰਨ ਮੇਰਠ ਵਾਲੇ ਦੀ ਰਾਇ ਮੁਖ ਰੱਖੀ ਹੈ, ਕਿਉਂਕਿ ਇਹ ਉਸ ਵੇਲੇ ਦਿਲੀ ਦੇ ਵਿਚ ਹੀ ਸਨ ।*

ਬਾਕੀ ਨਹੀਂ ਛਡੀ ਕੋਈ ਕਸਰ ਉਨਾਂ ਬੜੇ ਭਾਈ ਜੀ ਚਤਰ ਸੁਜਾਨ ਯਾਰੋ
ਕਈ ਬਰਸ ਮੁਸੀਬਤਾਂ ਝਲ ਸਿਰ ਤੇ ਫਿਰੇ ਵਿਚ ਸਾਰੇ ਹਿੰਦੁਸਤਾਨ ਯਾਰੋ
ਤਵਾਰੀਖ ਗੁਰੂ ਖਾਲਸਾ ਲਿਖੀ ਉਨ੍ਹਾਂ ਸਿਧੀ ਵਾਰਤਕ ਵਿਚ ਪਛਾਨ ਯਾਰੋ
ਓਹਨੂੰ ਛਡ ਕੇ ਲਿਖਨੇ ਹੋਰ ਆਸ਼ੇ ਏਹ ਭੀ ਅਕਲ ਤੋਂ ਬਾਹਰ ਹੈ ਜਾਨ ਯਾਰੋ
ਲਿਖਾਂ ਨਾਲ ਕਿਆਸ ਕਰਤਾਰ ਸਿੰਘਾ ਤੁਸੀਂ ਰਖਕੇ ਸੁਣੋ ਧਿਆਨ ਯਾਰੋ

ਬੰਦੇ ਦੇ ਨਾਲਦਿਆਂ ਸਿਖਾਂ ਨੇ ਕਤਲ ਹੋਣਾ

ਬਾਦਸ਼ਾਹ ਨੇ ਸਦ ਜਲਾਦ ਕਹਿਆ ਮੇਰੇ ਹੁਕਮ ਨ ਤੁਸਾਂ ਪਰਤਾ ਦੇਣੇ
ਬੰਦੇ ਨਾਲ ਆਏ ਜਿਹੜੇ ਸਿਖ ਕੈਦੀ ਸਿਰ ਉਹਨਾਂ ਦੇ ਮਾਰ ਉਡਾ ਦੇਣੇ
ਵਾਂਗ ਬਕਰੇ ਕਰ ਹਲਾਲ ਛਡੋ ਰੋਜ ਵੀਹ ਵੀਹ ਮਾਰ ਮੁਕਾ ਦੇਣੇ
ਵਾਂਗ ਪੇਂਜਿਆਂ ਦੇ ਤੂੰਬੇ ਲਾਹ ਸੁਟੋ ਟੋਟੇ ਕਰ ਕਾਵਾਂ ਅਗੇ ਪਾ ਦੇਣੇ
ਵਿਚ ਰਖ ਕੇ ਬੰਦੇ ਦੇ ਪਿੰਜਰੇ ਨੂੰ ਮੁਰਦੇ ਓਸ ਦੇ ਗਿਰਦ ਸੁਟਾ ਦੇਣੇ
ਰਖ ਪਿੰਜਰਾ ਵਿਚ ਕਰਤਾਰ ਸਿੰਘਾ ਸਿਰ ਚਾਰ ਚੁਫੇਰੇ ਲਟਕਾ ਦੇਣੇ

ਬੰਦੇ ਬਹਾਦਰ ਦੇ ਸਾਥੀਆਂ ਨੂੰ ਬਾਦਸ਼ਾਹ ਨੇ ਕਤਲ ਦਾ ਹੁਕਮ ਦੇਣਾ

ਵਿਚ ਚਾਨਨੀ ਚੌਂਕ ਦੇ ਸ਼ਹਿਰ ਦਿਲੀ ਸਿਖ ਧਰਮ ਤੇ ਹੋਣ ਕੁਰਬਾਨ ਲਗੇ
ਗੁਰੂ ਨੌਮੇ ਜੀ ਦਾ ਜਿਥੇ ਹੈ ਡੇਹਰਾ ਉਹਦੇ ਪਾਸ ਹੀ ਜ਼ਿੰਦ ਘੁਮਾਨ ਲਗੇ
ਪਾਪੀ ਪਾਪ ਦੀ ਹੱਥ ਤਲਵਾਰ ਫੜਕੇ ਵਡੇ ਹੋ ਬੇਦਰਦ ਚਲਾਣ ਲਗੇ
ਇਹ ਦੇਹ ਜਾਨ ਕੇ ਸਿੱਖ ਝੂਠੀ ਨਾਲ ਖੁਸ਼ੀ ਦੇ ਜਾਨ ਵੰਞਾਨ ਲਗੇ
ਇਕ ਦੂਸਰੇ ਤੋਂ ਅਗੇ ਹੋ ਪਹਿਲਾਂ ਸਿਰ ਹੇਠ ਤਲਵਾਰ ਦੇ ਡਾਹਨ ਲਗੇ
ਭਾਂਡਾ ਗੰਦਗੀ ਦਾ ਮਲ ਮੂਤ ਭਰਿਆ ਸਿਰ ਤੁਰਕ ਦੇ ਭੰਨ ਚੜਾਨ ਲਗੇ
ਪੰਜ ਤਤ ਦਾ ਪਿੰਜਰਾ ਛਡ ਖਾਲੀ ਹੰਸ ਮਾਨ ਸਰਵੋਰ ਨੂੰ ਜਾਨ ਲਗੇ
ਭਾਣਾ ਮੰਨ ਕੇ ਸਿਰ ਤੇ ਵਾਹਿਗੁਰੂ ਦਾ ਏਸ ਜਗ ਤੋਂ ਕੂਚ ਬੁਲਾਨ ਲਗੇ
ਬੇੜਾ ਡੋਬ ਕੇ ਤੁਰਕ ਦਾ ਵਿਚ ਨੈ ਦੇ ਨਾਲ ਜੋਤ ਦੇ ਜੋਤ ਸਮਾਨ ਲਗੇ
ਹਸ ਹਸ ਕੇ ਸਿਰ ਤਲਵਾਰ ਲੈਂਦੇ ਉਚੀ ਗਜ ਕੇ ਫਤੇ ਗਜਾਨ ਲਗੇ
ਜਗ ਜਾਨ ਕੇ ਵਾਂਗ ਸਰਾਇ ਦੇ ਜੀ ਖੁਸ਼ੀ ਕੂਚ ਦੇ ਕਰਨ ਸਮਾਨ ਲਗੇ
ਸਿਰ ਵਾਰ ਕੇ ਆਪਣੇ ਧਰਮ ਉਤੋਂ ਝੰਡੇ ਵਿਚ ਅਕਾਸ਼ ਝੁਲਾਨ ਲਗੇ

ਦੋ ਸੌ ਸੀਗੇ ਵਿਚ ਗਿਣਤੀ ਦੇ ਵੀਹ ਵੀਹ ਕਰ ਰੋਜ਼ ਮੁਕਾਨ ਲਗੇ
ਲੋਕ ਵੇਖਕੇ ਸਿਖਾਂ ਦੇ ਸਿਦਕ ਤਾਈਂ ਵਾਹ ਵਾਹ ਦਾ ਸ਼ਬਦ ਸੁਨਾਨ ਲਗੇ
ਸਿਖ ਧਰਮ ਤੇ ਹੋ ਸ਼ਹੀਦ ਗਏ ਹਿੰਦੂ ਵੇਖ ਕੇ ਨੈਨ ਵਹਾਨ ਲਗੇ
ਕਰ ਬੰਦਗੀ ਲੈ ਕਰਤਾਰ ਸਿੰਘਾ ਦਿਨ ਬੰਦਿਆ ਆਖਰੀ ਆਨ ਲਗੇ

ਇਕ ਸਿੱਖ ਨੌਜਵਾਨ ਦਾ ਪ੍ਰਸੰਗ

ਖਾਫ਼ੀ ਖਾਂ ਹੋਯਾ ਇਕ ਬੜਾ ਆਲਮ ਦਿਲੀ ਵਿਚ ਤੂੰ ਲੈ ਵਿਚਾਰ ਬੇਲੀ
ਅਖੀਂ ਵੇਖਯਾ ਉਸਨੇ ਲਿਖਯਾ ਏ* ਤਵਾਰੀਖ ਦੇ ਵਿਚ ਨਿਤਾਰ ਬੇਲੀ
ਉਹ ਲਿਖਦਾ ਏ ਅਖੀਂ ਮੈਂ ਡਿਠਾ ਜਿਹੜੀ ਨਾਲ ਬੰਦੇ ਹੋਈ ਕਾਰ ਬੇਲੀ
ਸਿਖ ਨਾਲ ਓਹਦੇ ਜਿਹੜੇ ਸਨ ਕੈਦੀ ਦਿਤੇ ਬਾਦਸ਼ਾਹ ਨੇ ਸਭ ਮਾਰ ਬੇਲੀ
ਓਹਨਾਂ ਵਿਚ ਸੀ ਇਕ ਜਵਾਨ ਮੁੰਡਾ ਦਾੜੀ ਆਉਂਦੀ ਸੀ ਹੋਣਹਾਰ ਬੇਲੀ
ਕਈ ਓਸਦੇ ਨਾਲ ਕਤਲ ਹੋਏ ਨੇੜੇ ਓਹਦੀ ਭੀ ਆਈ ਸੀ ਵਾਰ ਬੇਲੀ
ਬੁਢੀ ਮਾਂ ਓਹਦੀ ਪਿਟੀ ਸ਼ਾਹ ਅਗੇ ਖੋਹ ਸਿਰ ਤੇ ਕਰੇ ਪੁਕਾਰ ਬੇਲੀ
ਮੇਰਾ ਪੁਤ ਨ ਮਾਰ ਬੇਦੋਸ਼ ਸ਼ਾਹਾ ਤੈਨੂੰ ਬਦਲਾ ਦੇ ਕਰਤਾਰ ਬੇਲੀ
ਮੇਰਾ ਔਂਤਰੀ ਦਾ ਇਕੋ ਹੈ ਬਚਾ ਝੋਲੀ ਖੈਰ ਪਾ ਰਹਿਮ ਨੂੰ ਧਾਰ ਬੇਲੀ
ਉਹ ਤਾਂ ਸਿਖ ਨਹੀਓਂ ਉਹਨੂੰ ਮਾਰ ਨਾਹੀਂ ਐਵੇਂ ਫੜ ਘਤ ਉਹ ਗਵਾਰ ਬੇਲੀ
ਡੀਲਾ ਨਾਲ ਕਮਾਦ ਕਿਉਂ ਪੀੜਨਾ ਏਂ ਮਾਰ ਸਿਖਾਂ ਨੂੰ ਸ਼ਾਹ ਸ੍ਰਕਾਰ ਬੇਲੀ
ਰੋਂਦੀ ਵੇਖ ਕੇ ਸ਼ਾਹ ਨੂੰ ਰਹਿਮ ਆਯਾ ਕੀਤੀ ਜਦੋਂ ਬੁਢੀ ਹਾਹਾਕਾਰ ਬੇਲੀ
ਦਿਤਾ ਹੁਕਮ ਦਿਹੋ ਛਡ ਪੁਤ ਏਹਦਾ ਬੁਢੀ ਨਾਲ ਦਿਤਾ ਅਹਿਲਕਾਰ ਬੇਲੀ
ਆਈ ਕਤਲ ਗਾਹ ਵਿਚ ਕਰਤਾਰ ਸਿੰਘਾ ਬੁਢੀ ਰੱਬ ਦਾ ਸ਼ੁਕ੍ਰ ਗੁਜ਼ਾਰ ਬੇਲੀ

ਜਲਾਦਾਂ ਨੇ ਬਾਦਸ਼ਾਹ ਦਾ ਹੁਕਮ ਸੁਨਕੇ ਲੜਕੇ ਨੂੰ ਛਡ ਦੇਣ

ਅਹਿਲਕਾਰ ਜਲਾਦਾਂ ਨੂੰ ਜਾ ਕਹਯਾ ਠਹਿਰੋ ਹੱਥ ਨ ਧਰੋ ਤਲਵਾਰ ਉਤੇ
ਏਸ ਜਣੇ ਤਾਈਂ ਦਿਹੋ ਛਡ ਛੇਤੀ ਮੂਲ ਕਰੋ ਨਾਹੀਂ ਇਹਦੇ ਵਾਰ ਉਤੇ
ਬਾਦਸ਼ਾਹ ਨੇ ਏਸਨੂੰ ਛਡ ਦਿਤਾ ਬੜਾ ਰਹਿਮ ਕੀਤਾ ਗੁਨਾਹਗਾਰ ਉਤੇ
ਬਖਸ਼ੀ ਏਸ ਨੂੰ ਰੱਬ ਨੇ ਜ਼ਿੰਦਗੀ ਏ ਕੀਤੀ ਮੇਹਰ ਵਡੀ ਐਬਦਾਰ ਉਤੇ

*ਇਹ ਹਾਲ ਖਾਫੀ ਖਾਂ ਨੇ ਮੁਨਤਖਿਬ ਲੁਗਾਤ ਵਿਚ ਲਿਖਿਆ ਹੈ ।

ਬਾਦਸ਼ਾਹ ਦੇ ਦਿਲ ਨੂੰ ਤਰਸ ਆਯਾ ਏਹਦੀ ਮਾਂ ਦੀ ਹਾਲ ਪੁਕਾਰ ਉਤੇ
ਦਿਤਾ ਛਡ ਜਲਾਦਾਂ ਕਰਤਾਰ ਸਿੰਘਾ ਸਿਰ ਚੁੰਮਦੀ ਦੇ ਪਿਆਰ ਉਤੇ

ਲੜਕੇ ਨੇ ਹੈਰਾਨ ਹੋ ਕੇ ਪੁਛਣਾ ਕਿ ਮੈਨੂੰ ਤੁਸੀਂ ਕਿਉਂ ਨਹੀਂ ਮਾਰਦੇ

ਅਗੋਂ ਹੋ ਹੈਰਾਨ ਤਾਂ ਪੁਛਦਾ ਉਹ ਮੈਨੂੰ ਛਡਿਆ ਕਿਉਂ ਤੁਸੀਂ ਚਾਂਹਵਦੇ ਓ
ਕਾਹਨੂੰ ਹੱਥ ਹਥੌੜੀਆਂ ਲਾਹੀਆਂ ਜੇ ਖੌਫ ਕਿਦੇ ਪਾਸੋਂ ਤੁਸੀਂ ਖਾਂਵਦੇ ਓ
ਕਰੋ ਝਬ ਲਾਹੋ ਮੇਰੇ ਸਿਰ ਤਾਈਂ ਐਵੇਂ ਦੇਰ ਕਾਹਨੂੰ ਪਏ ਲਾਂਵਦੇ ਓ
ਕਾਹਨੂੰ ਤੇਗ ਮਯਾਨ ਹੈ ਤੁਸਾਂ ਕੀਤੀ ਕੀਹ ਪਏ ਸਲਾਹਾਂ ਪਕਾਂਵਦੇ ਓ
ਸਾਥੀ ਨਾਲਦੇ ਚਲੇ ਗਏ ਦੂਰ ਬਹੁਤੀ ਮੈਨੂੰ ਕਾਸ ਨੂੰ ਚਿਰ ਲਾਂਵਦੇ ਓ
ਹੀਲਾ ਕਰੋ ਭਰਾਵਾਂ ਦੇ ਨਾਲ ਮਿਲਾਂ ਕਾਹਨੂੰ ਸਾਥੀਆਂ ਸਾਥ ਤੁੜਾਂਵਦੇ ਓ
ਓਨ੍ਹਾਂ ਨਾਲ ਮੈਂ ਜਾਂ ਬਹਿਸ਼ਤ ਅੰਦਰ ਵਿਚ ਦੋਜ਼ਖਾਂ ਕਿਉਂ ਮੈਨੂੰ ਪਾਂਵਦੇ ਓ
ਰਬ ਵਾਸਤੇ ਤੇਗ ਦਾ ਵਾਰ ਕਰੋ ਕਾਹਨੂੰ ਫਾਹੀਆਂ ਵਿਚ ਫਸਾਂਵਦੇ ਓ
ਧਰਮ ਲਾਲ ਅਮੋਲ ਕਰਤਾਰ ਸਿੰਘਾ ਕਿਉਂ ਖਾਕ ਦੇ ਵਿਚ ਰੁਲਾਂਵਦੇ ਓ

ਜਵਾਬ ਅਹਿਲਕਾਰ

ਤੇਰੀ ਜ਼ਿੰਦਗੀ ਬਾਦਸ਼ਾਹ ਬਖਸ਼ ਦਿਤੀ ਉਤੇ ਤੁਧ ਦੇ ਰਹਿਮ ਕਮਾਇਆ ਏ
ਤੇਰੀ ਮਾਂ ਦਰਬਾਰ ਦੇ ਵਿਚ ਪਿਟੀ ਜਿਸ ਛਾਣ ਘੱਟਾ ਸਿਰੋ ਪਾਇਆ ਏ
ਉਹ ਆਖਦੀ ਸਿਖ ਨਹੀਂ ਪੁਤ ਮੇਰਾ ਧੋਖੇ ਨਾਲ ਫੜਿਆ ਵਿਚ ਆਇਆ ਏ
ਬਾਦਸ਼ਾਹ ਨੇ ਤਰਸ ਖਾ ਛਡ ਦਿਤਾ ਮੈਨੂੰ ਦੇ ਕੇ ਹੁਕਮ ਦੁੜਾਇਆ ਏ
ਵੇਲੇ ਸਿਰ ਪੁਜੀ ਤੇਰੇ ਭਾਗ ਚੰਗੇ ਤੈਨੂੰ ਮੌਤ ਦੇ ਮੂੰਹੋਂ ਬਚਾਇਆ ਏ
ਜਾਹ ਠੰਡ ਪਾ ਮਾਂ ਦੇ ਕਾਲਜੇ ਨੂੰ ਜਿਸ ਰੋ ਰੋ ਹਾਲ ਗਵਾਇਆ ਏ
ਹੁੰਦੋਂ ਸਿਖ ਨ ਬਚਦੀ ਜਾਨ ਤੇਰੀ ਭਲਾ ਕੀਤਾ ਹੋਣਾ ਅਗੇ ਆਇਆ ਏ
ਗੱਲ ਸੁਣਦਿਆਂ ਸਾਰ ਕਰਤਾਰ ਸਿੰਘਾ ਗੁਸਾ ਸਿਖ ਦਾ ਨਹੀਂ ਸਮਾਇਆ ਏ

ਲੜਕੇ ਦੀ ਮਾਂ ਨਾਲ ਝੜਪ

ਜਾਹ ਪਾਪਣੇ ਦੂਰ ਹੋ ਅੱਖੀਆਂ ਤੋਂ ਕਾਹਨੂੰ ਡੈਣੇ ਨਿਗ੍ਹਾ ਪਈ ਆਉਨੀ ਏਂ
ਮੇਰੀ ਮਾਂ ਨਹੀਂ ਭੈੜੀ ਹੈਂ ਵੈਰਨ ਮੇਰੇ ਨਾਲ ਕਿਉਂ ਵੈਰ ਕਮਾਉਨੀ ਏਂ

ਮੈਨੂੰ ਕਢ ਸਵਰਗ ਦੇ ਸੁਖ ਵਿਚੋਂ ਹਾਏ ਵਿਚ ਨਰਕਾਂ ਪਈ ਪਾਉਨੀ ਏਂ
ਮੇਰਾ ਪੁਤ ਨਾਹੀਂ ਸਿਖ ਹੈ ਹਿੰਦੂ ਕਿਹੜੇ ਮੂੰਹ ਦੇ ਨਾਲ ਸੁਨਾਉਨੀ ਏਂ
ਤੇਰੀ ਜੀਭ ਨੂੰ ਪੈ ਨਾ ਗਏ ਕੀੜੇ ਜਿਦ੍ਹੇ ਨਾਲ ਨਾ ਸਿਖ ਬੁਲਾਉਨੀ ਏਂ
ਹਤਿਆਰੀਏ ਕਢ ਕੇ ਪੇਟ ਵਿਚੋਂ ਹਥੀਂ ਆਪਣੀ ਜ਼ਹਿਰ ਖੁਆਉਨੀ ਏਂ
ਮੈਨੂੰ ਲਾਹ ਕੇ ਸ਼ਾਹੀ ਦੇ ਤਖਤ ਉਤੋਂ ਮੁੜ ਫੇਰ ਮਜ਼ਦੂਰ ਬਨਾਉਨੀ ਏਂ
ਹਾਏ ਕਢ ਕੇ ਹੰਸਾਂ ਦੀ ਡਾਰ ਵਿਚੋਂ ਵਿਚ ਕਾਵਾਂ ਦੇ ਕਿਉਂ ਰਲਾਉਨੀ ਏਂ
ਸਚਖੰਡ ਨੂੰ ਕਿਉਂ ਨਹੀਂ ਜਾਣ ਦੇਂਦੀ ਐਵੇਂ ਕਾਸਨੂੰ ਪਈ ਅਟਕਾਉਨੀ ਏਂ
ਹਥੋਂ ਖੋਹ ਕੇ ਆਤਮਾ ਲਾਲ ਤਾਈਂ ਭਜੀ ਬਿਬਰੀ ਹੱਥ ਫੜਾਉਨੀ ਏਂ
ਮੈਨੂੰ ਭੈੜੀਏ ਸਿਖੀਓਂ ਕਰ ਖਾਰਜ ਕਾਹਨੂੰ ਵਿਚ ਚੌਰਾਸੀਆਂ ਪਾਉਨੀ ਏਂ
ਜੋ ਜੰਮਿਆ ਮਰੇਂ ਕਰਤਾਰ ਸਿੰਘਾ ਮਾਈ ਕਾਸ਼ ਨੂੰ ਮੋਹ ਵਧਾਉਨੀ ਏਂ

ਜਵਾਬ ਮਾਈ

ਜੀਊ ਜਾਗ ਜਵਾਨੀਆਂ ਮਾਨ ਬਚਾ ਤੇਰੇ ਬਾਝ ਮੇਰਾ ਕੋਈ ਥਾਂ ਨਾਹੀਂ
ਜਾਨ ਬਚ ਜਾਂਦੀ ਤੇਰੀ ਏਸ ਹੀਲੇ ਮੂੰਹੋਂ ਆਖ ਮੈਂ ਤੇ ਸਿਖ ਹਾਂ ਨਾਹੀਂ
ਕੀ ਖਟੀਆਂ ਖਟੀਆਂ ਸਿਖ ਹੋ ਕੇ ਮੈਨੂੰ ਸਾੜ ਬਚਾ ਨਾਲ ਤਾਂ ਨਾਹੀਂ
ਪੀਠੇ ਪਿਛਲੇ ਨੂੰ ਹੁਣ ਛਾਣ ਬਹਿਕੇ ਅਗੋਂ ਸਿਖੀ ਦਾ ਲੈ ਤੂੰ ਨਾਂ ਨਾਹੀਂ
ਜੇ ਤੂੰ ਹੱਠ ਤੇ ਹੋ ਸ਼ਹੀਦ ਗਿਉਂ ਏਥੋਂ ਜੀਉਂਦੀ ਮੈਂ ਭੀ ਜਾਂ ਨਾਹੀਂ
ਮਰਾਂ ਦੁਖੀ ਹੋ ਕੇ ਸਿਰ ਮਾਰ ਪੱਥਰ ਜਾਂ ਪਰਤ ਕੇ ਵਿਚ ਗਿਰਾਂ ਨਾਹੀਂ
ਤੇਰੇ ਬਾਝ ਜੀਵਾਂ ਇਕ ਪੱਲ ਨ ਮੈਂ ਮਰਾਂ ਤੜਫ ਕੇ ਘੜੀ ਲੰਘਾ ਨਾਹੀਂ
ਪੁਤ ਮਰੇ ਜਵਾਨ ਕਰਤਾਰ ਸਿੰਘਾ ਜੀਉਂਦੀ ਰਹੇ ਉਹ ਜਗ ਤੇ ਮਾਂ ਨਾਹੀਂ

ਲੜਕੇ ਨੇ ਮਾਂ ਨੂੰ ਉਪਦੇਸ਼ ਦੇਣਾ

ਇਹ ਸੁਪਨੇ ਦੀ ਖੇਡ ਪਰਪੰਚ ਸਾਰਾ ਝੂਠਾ ਜਾਣ ਤੂੰ ਸਭ ਸੰਸਾਰ ਮਾਏਂ
ਜਿਹੜੀ ਸ਼ੈ ਦਿਸੇ ਅਗੇ ਅਖੀਆਂ ਦੇ ਥਿਰ ਨਹੀਂ ਇਹ ਬਿਨਸਨੇਹਾਰ ਮਾਏਂ
ਇੰਦਰ ਜਾਲ ਦੀ ਖੇਡ ਦੇ ਵਾਂਗ ਸਾਰਾ ਝੂਠਾ ਕੁਲ ਜਹਾਨ ਵਿਹਾਰ ਮਾਏਂ
ਵਿਚ ਖਾਬ ਦੇ ਪਈ ਤੂੰ ਵੇਖਦੀ ਹੈਂ ਤਿੰਨ ਕਾਲ ਝੂਠਾ ਇਹ ਪਸਾਰ ਮਾਏਂ
ਤੇਰਾ ਪੁਤ ਹੋਇਆ ਵਿਚ ਖਾਬ ਦੇ ਮੈਂ ਮੇਰੇ ਨਾਲ ਨ ਕਰ ਪਿਆਰ ਮਾਏਂ

ਨ ਤੂੰ ਮਾਂ ਤੇ ਨਾ ਮੈਂ ਪੁਤ ਤੇਰਾ ਇਕੋ ਆਤਮਾ ਸਮਝ ਵਿਚਾਰ ਮਾਏਂ
ਇਕ ਰੂਪ ਥੀਂ ਧਾਰਕੇ ਰੂਪ ਬਹੁਤੇ ਰਿਹਾ ਖੇਲ ਕਰ ਆਪ ਕਰਤਾਰ ਮਾਏਂ
ਦਿਹਾਂ ਝੂਠੀਆਂ ਆਤਮਾ ਸਦਾ ਸੱਚਾ ਜਨਮ ਮਰਨ ਥੀਂ ਹੈ ਓਹ ਪਾਰ ਮਾਏਂ
ਸੜੇ ਆਤਮਾ ਅਗ ਦੇ ਵਿਚ ਨਾਹੀਂ ਕਟ ਸਕਦੀ ਨਹੀਂ ਤਲਵਾਰ ਮਾਏਂ
ਪਾਣੀ ਰੋੜ੍ਹਦਾ ਵਾ ਉਡਾਂਵਦੀ ਨਹੀਂ ਪੰਜ ਤਤ ਦੀ ਦੇਹ ਮਰਨਹਾਰ ਮਾਏਂ
ਜੀਵ ਆਤਮਾ ਰਲਕੇ ਦੇਹ ਹੋਈ ਘੜਾ ਮਿਟੀਓਂ ਘੜੇ ਘੁਮਿਆਰ ਮਾਏਂ
ਘੜਾ ਭਜ ਜਾਵੇ ਪਿਛੇ ਰਹੇ ਮਿਟੀ ਤਿਵੇਂ ਆਤਮਾ ਦੇਹ ਤੋਂ ਬਾਹਰ ਮਾਏਂ
ਹੈ ਆਤਮਾ ਰੂਪ ਅਖੰਡ ਸਦਾ ਤਿੰਨੇ ਕਾਲ ਸਦਾ ਚਿਰ ਧਾਰ ਮਾਏਂ
ਮੈਨੂੰ ਆਤਮਾ ਜਾਣ ਮੈਂ ਮਰਾ ਨਾਹੀ ਕੋਈ ਸਕਦਾ ਨਹੀਂ ਮੈਨੂੰ ਮਾਰ ਮਾਏਂ
ਏਸ ਦੇਹ ਨੂੰ ਸਮਝ ਲੈ ਘਰ ਵਾਂਗੂੰ ਜੀਵ ਵਿਚ ਇਹਦੇ ਵਸਣਹਾਰ ਮਾਏਂ
ਜਦੋਂ ਜੀਅ ਚਾਹੇ ਘਰ ਛਡ ਜਾਏ ਹੈ ਅਤਮਾ ਦਾ ਅਖਤਿਆਰ ਮਾਏਂ
ਸਮਝ ਦੇਹ ਨੂੰ ਵਾਂਗ ਪੁਸ਼ਾਕ ਦੇ ਤੂੰ ਹੈ ਆਤਮਾ ਪਹਿਨਣੇਹਾਰ ਮਾਏਂ
ਜਦੋਂ ਜੀ ਚਾਹੁੰਦਾ ਨਵੀਂ ਪਹਿਰ ਲੈਂਦਾ ਦੇਂਦਾ ਪਿਛਲੀ ਝਟ ਉਤਾਰ ਮਾਏਂ
ਜੀਅ ਆਤਮਾ ਕਰਮ ਦੇ ਵਸ ਹੋ ਕੇ ਜਨਮ ਧਾਰਦਾ ਏ ਬਾਰ ਬਾਰ ਮਾਏਂ
ਦਿਹੋਂ ਕਰਮ ਤੇ ਕਰਮ ਤੋਂ ਦੇਹ ਹੋਵੇ ਇਹ ਹੈ ਵੇਦਾਂਤ ਦਾ ਸਾਰ ਮਾਏਂ
ਜਦੋਂ ਫੁਰੇ ਅਕਾਲ ਨੂੰ ਆਣ ਫੁਰਨਾ ਜਗ ਰਚਦਾ ਇਕ ਪਲਕਾਰ ਮਾਏਂ
ਫੁਰਨੇ ਵਿਚ ਹੋ ਕੇ ਇਕ ਰੂਪ ਕਈ ਖੇਲ ਖੇਲ ਦਾ ਧਰੇ ਆਕਾਰ ਮਾਏਂ
ਫੁਰਨੇ ਵਿਚ ਹੈ ਖੇਲ ਜੋ ਦੇਖਦੀ ਤੂੰ ਹੋਯਾ ਇਕ ਥੋਂ ਏਡੇ ਵਿਸਥਾਰ ਮਾਏਂ
ਫੁਰਨੇ ਵਿਚ ਇਹ ਧਰਤ ਅਕਾਸ਼ ਸਾਰੇ ਫੁਰਨੇ ਵਿਚ ਇਹ ਬਾਗ ਬਹਾਰ ਮਾਏਂ
ਫੁਰਨੇ ਵਿਚ ਇਹ ਜਗ ਦੇ ਕਾਰਖਾਨੇ ਫੁਰਨੇ ਵਿਚ ਇਹ ਮਹਿਲ ਮੁਨਾਰ ਮਾਏਂ
ਫੁਰਨੇ ਵਿਚ ਹੋਏ ਸ਼ਾਹ ਫਕੀਰ ਕਈ ਫੁਰਨੇ ਵਿਚ ਨੇ ਚਤਰ ਗਵਾਰ ਮਾਏਂ
ਫੁਰਨੇ ਵਿਚ ਤੂੰ ਮਾਂ ਮੈਂ ਪੁਤ ਤੇਰਾ ਫੁਰਨੇ ਵਿਚ ਰੋਵੇਂ ਜ਼ਾਰ ਜ਼ਾਰ ਮਾਏਂ
ਫੁਰਨੇ ਵਿਚ ਨ ਭਾਸਦੇ ਸੁਖ ਸਾਰੇ ਫੁਰਨੇ ਵਿਚ ਹੋਵੇ ਦੁਖਯਾਰ ਮਾਏਂ
ਫੁਰਨਾ ਚਿੱਤ ਦਾ ਜਦੋਂ ਆ ਬੰਦ ਹੋਯਾ ਜਾਨ ਇੰਦਰ ਹੋ ਬੇਕਾਰ ਮਾਏਂ
ਰਹੇ ਦੁਖ ਕਲੇਸ਼ ਨਾ ਕੋਈ ਤਨ ਨੂੰ ਬਿਰਤੀ ਹੋ ਜਾਏ ਆਤਮਕਾਰ ਮਾਏਂ

ਸਾਰੀ ਅੱਗ ਦਵੈਤ ਦੀ ਬੁਝ ਜਾਏ ਸੀਨਾ ਹੋ ਜਾਵੇ ਠੰਡਾ ਠਾਰ ਮਾਏਂ
ਵੈਰੀ ਕੋਈ ਨਾ ਵੇਖਿਆ ਨਿਗਾਹ ਆਵੇ ਸਭੋ ਮੀਤ ਸਜਨ ਦਿਲਦਾਰ ਮਾਏਂ
ਖੁਸ਼ੀ ਜੀਉਂਦਯਾਂ ਦੀ ਸੋਗ ਮਰਗਯਾਂ ਦਾ ਜੋ ਏਹ ਕਰਨ ਸੋ ਸਮਝਗ੍ਹਾਰ ਮਾਏਂ
ਕੌਣ ਜੰਮਦਾ ਤੇ ਮਰੇ ਦਸ ਕਿਹੜਾ ਕਿਹਨੂੰ ਹਸਣਾ ਰੋਵਣਾ ਧਾਰ ਮਾਏਂ
ਐਵੇਂ ਮੋਹ ਪਿਆ ਝੂਠਿਆਂ ਬੰਦਿਆਂ ਨੂੰ ਕੌਣ ਮੀਤ ਭਾਈ ਸਜਣ ਯਾਰ ਮਾਏਂ
ਲੋੜਾਂ ਨਿਜ ਦੀਆਂ ਨੂੰ ਹੈ ਜਗ ਰੋਂਦਾ ਨਦੀ ਨਾਉਂਦਾ ਮੇਲ ਵਿਚਾਰ ਮਾਏਂ
ਕਠੇ ਰਾਤ ਸਰਾਂ ਦੇ ਵਿਚ ਹੋਏ ਆਪੋ ਆਪਣੇ ਕਰਮ ਅਨੁਸਾਰ ਮਾਏਂ
ਦਿਨ ਚੜ੍ਹਦਿਆਂ ਜਾਣਗੇ ਪੈ ਰਾਹੀਂ ਕਠੇ ਇਕ ਥਾਂ ਰਾਤ ਗੁਜ਼ਾਰ ਮਾਏਂ
ਜਿਵੇਂ ਰੁਖ ਉਜਾੜ ਦੇ ਵਿਚ ਹੁੰਦਾ ਉਤੇ ਆਣ ਬੈਠੇ ਪੰਛੀ ਡਾਰ ਮਾਏਂ
ਫਿਰ ਹੋਵਣਾ ਨਾਲ ਸਬਬ ਮੇਲਾ ਜਦੋਂ ਉਡ ਗਏ ਹੋ ਉਡਾਰ ਮਾਏਂ
ਏਸੇ ਤਰ੍ਹਾਂ ਤੂੰ ਮਾਂ ਮੈਂ ਪੁਤ ਤੇਰਾ ਮੋਹ ਛਡ ਕੇ ਰਾਮ ਚਿਤਾਰ ਮਾਏਂ
ਲੈ ਵਾਹਿਗੁਰੂ ਜਪ ਕਰਤਾਰ ਸਿੰਘਾ ਹੋਵੇ ਜਨਮ ਨਾਹੀਂ ਦੂਜੀ ਵਾਰ ਮਾਏਂ

ਜਵਾਬ ਮਾਈ

ਭਾਵੇਂ ਲਖ ਗਿਆਨ ਸੁਣਾ ਮੈਨੂੰ ਨਹੀਂ ਆਂਵਦੀ ਦਿਲ ਨੂੰ ਧੀਰ ਬੱਚਾ
ਦੁਖ ਪੁਤਰਾਂ ਦੇ ਬੁਰੇ ਮਾਪਿਆਂ ਨੂੰ ਔਖੇ ਝਲਣੇ ਸਲ ਸ਼ਮਸ਼ੀਰ ਬੱਚਾ
ਜਦੋਂ ਯਾਦ ਆਵੇ ਤੇਰਾ ਮਰਨ ਮੈਨੂੰ ਆਵੇ ਅੱਖੀਆਂ ਤੋਂ ਫੁਟ ਨੀਰ ਬੱਚਾ
ਦੁਖ ਪੁਤ ਦਾ ਪੁਛੀਏ ਮਾਂ ਪਾਸੋਂ ਜਿਸ ਕਢਿਆ ਕਾਲਜਾ ਚੀਰ ਬੱਚਾ
ਤੈਨੂੰ ਵੇਖ ਕੇ ਠੰਡੀਆਂ ਹੋਣ ਅੱਖੀਂ ਥਣਾਂ ਵਿਚ ਵਗੇ ਪਿਆ ਸ਼ੀਰ ਬੱਚਾ
ਮੇਰੀ ਜਿੰਦ ਜਹਾਨ ਹੈਂ ਧਨ ਤੂੰ ਹੈਂ ਤੇਰੇ ਮੋਇਆਂ ਹੋ ਜਾਂਗੀ ਕੀਰ ਬੱਚਾ
ਲੈ ਜਾਨ ਛੁਡਾ ਪਾ ਠੰਡ ਮੈਨੂੰ ਮੈਂ ਸਿਖ ਨਹੀਂ ਆਖ ਅਖੀਰ ਬੱਚਾ
ਬੇਈਮਾਨ ਨਾ ਹੋਈ ਕਰਤਾਰ ਸਿੰਘਾ ਟਲ ਜਾਵਣੀ ਨਹੀਂ ਤਕਦੀਰ ਬੱਚਾ

ਜਵਾਬ ਪੁਤਰ

ਜਿਹੜੀ ਲਿਖੀ ਮੇਰੇ ਪਹਿਲੇ ਰੋਜ਼ ਮੱਥੇ ਓਸ ਜਾਵਣਾ ਕਦੇ ਨਹੀਂ ਟਲ ਮਾਏਂ
ਕਿਹੜੀ ਗੱਲ ਤੇ ਧਰਮ ਤੋਂ ਮੂੰਹ ਮੋੜਾਂ ਅੰਤ ਜਾਵਣਾ ਜਗ ਤੋਂ ਚਲ ਮਾਏਂ
ਮੌਤੋਂ ਡਰਦਿਆਂ ਅਜ ਮੈਂ ਝੂਠ ਬੋਲਾਂ ਸਦਾ ਰਹਿਆ ਨਹੀਂ ਕੋਈ ਅਟਲ ਮਾਏਂ

ਮਾਰੂ ਮੌਤ ਦਾ ਵਜਿਆ ਜਦੋਂ ਸਿਰ ਤੇ ਓਸ ਨਹੀਂ ਉਡੀਕਣਾ ਪਲ ਮਾਏਂ
ਮਰਾਂ ਧਰਮ ਤੇ ਜਾਂ ਬੈਕੁੰਠ ਅੰਦਰ ਪਿਛੇ ਰਹੇਗਾ ਜਸ ਅਟਲ ਮਾਏਂ
ਟਲਾਂ ਆਪਣੇ ਹੱਠ ਤੋਂ ਕਦੇ ਨਾ ਮੈਂ ਭਾਵੇਂ ਲਾਹ ਲਏ ਕੋਈ ਖਲ ਮਾਏਂ
ਮੈਂ ਸਿਖ ਨਹੀਂ ਹੁੰਦੀ ਜਾਨ ਜੁਸੇ ਇਹ ਕਦੇ ਨਾ ਆਖਸਾਂ ਗੱਲ ਮਾਏਂ
ਝੂਠ ਬੋਲਣਾ ਮੂੰਹੋਂ ਕਰਤਾਰ ਸਿੰਘਾ ਨਹੀਂ ਆਂਵਦਾ ਸਿਖਾਂ ਨੂੰ ਵਲ ਮਾਏਂ

ਜਵਾਬ ਮਾਈ

ਪੁਤਾ ਕਮਲਿਆ ਵੇ ਕੁਝ ਹੋਸ਼ ਕਰ ਤੂੰ ਤੇਰੀ ਮਾਰ ਲਈ ਕਿਸ ਮਤ ਬੱਚਾ
ਕਾਹਨੂੰ ਜਾਣਕੇ ਮੌਤ ਸਹੇੜਨਾ ਏਂ ਬਾਂਹ ਸ਼ੇਰ ਦੇ ਮੂੰਹ ਨਾ ਘਤ ਬੱਚਾ
ਮਾਂ ਬੁਢੜੀ ਦੇ ਉਤੇ ਤਰਸ ਕਰ ਕੇ ਸਿਖ ਆਖਣੇ ਜੀਭ ਪਰਤ ਬੱਚਾ
ਕੁਝ ਵੇਖ ਲੈ ਜਗ ਤੇ ਆਯਾ ਏਂ ਗਿਆ ਮੂਲ ਨਹੀਂ ਆਵਣਾ ਘਤ ਬੱਚਾ
ਮੇਰਾ ਵੇਖ ਧੌਲਾ ਝਾਟਾ ਰਹਿਮ ਕੀਤਾ ਮੇਰੀ ਸ਼ਾਹ ਨੇ ਰਖ ਲਈ ਪਤ ਬੱਚਾ
ਤੈਨੂੰ ਮੌਤ ਦੇ ਮੂੰਹੋਂ ਛੁਡਾ ਦਿਤਾ ਕੀਤੀ ਰੱਬ ਨੇ ਆਣ ਸਹਤ ਬੱਚਾ
ਤੂੰ ਜਾਨ ਕੇ ਕਾਲ ਦੇ ਮੂੰਹ ਪਵੇਂ ਬੁਢੀ ਮਾਂ ਦੀ ਕਰ ਨਾ ਅਤ ਬੱਚਾ
ਜੇ ਤੂੰ ਥੰਮ ਅਧਵਾਟਿਓਂ ਟੁਟ ਗਿਓਂ ਡਿੱਗ ਪਏਗੀ ਜਿੰਦ ਦੀ ਛਤ ਬੱਚਾ
ਕੀ ਸੁਖ ਪਾਇਆ ਮੈਨੂੰ ਦਸ ਖਾਂ ਤੂੰ ਸਿਖੀ ਵਿਚ ਫਸਾ ਕੇ ਲਤ ਬੱਚਾ
ਕਈ ਦਿਨ ਬੀਤੇ ਹਨ ਭੁਖਿਆਂ ਨੂੰ ਸੁਕਾ ਮਾਸ ਤੇ ਰਹੀ ਨ ਰਤ ਬੱਚਾ
ਵਾਂਗ ਬੱਕਰੇ ਹੋਣ ਹਲਾਲ ਲਗੋਂ ਸਿਖੀ ਲਈ ਸਹੇੜ ਕੁਪਤ ਬੱਚਾ
ਮੈਨੂੰ ਦਸ ਜਦੋਂ ਦਾ ਸਿਖ ਹੋਇਓਂ ਕੇਹੜਾ ਮਾਰ ਲਿਆ ਕੋਈ ਬਤ ਬੱਚਾ
ਮੰਦਾ ਹਾਲ ਹੋਯਾ ਤੇਰਾ ਲਹੂ ਸੁਕਾ ਵਿਚ ਕੈਦੀਆਂ ਹੋਇਓਂ ਬਿਪਤ ਬੱਚਾ
ਬੁਢੀ ਕਮਲੀ ਹੋਈ ਕਰਤਾਰ ਸਿੰਘਾ ਛਡ ਦਈਂ ਨ ਆਪਣਾ ਸਤ ਬੱਚਾ

ਜਵਾਬ ਪੁਤਰ

ਮਾਏ ਕਮਲੀਏ ਕੁਝ ਤੂੰ ਹੋਸ਼ ਕਰ ਖਾਂ ਮੇਰੇ ਨਾਲ ਤੂੰ ਮੋਹ ਵਧਾ ਨਾਹੀਂ
ਜੋ ਜੰਮਿਆ ਉਸ ਅਖੀਰ ਮਰਨਾ ਰਹਿਣਾ ਜਗ ਤੇ ਕਿਸੇ ਸਦਾ ਨਾਹੀਂ
ਕਿਥੇ ਗਏ ਨੇ ਪਿਛਲੇ ਦਸ ਸਾਡੇ ਉਹ ਲਭਦੀ ਭਾਲਿਆਂ ਜਾ ਨਾਹੀਂ
ਕੂਕੇ ਸਭ ਦੇ ਸਿਰ ਤੇ ਕਾਲ ਖੜਾ ਰਹੇ ਜਗ ਤੇ ਸ਼ਾਹ ਗਦਾ ਨਾਹੀਂ

ਮੈਨੂੰ ਅਜ ਛੁਡਾ ਲੈ ਜਾਏਂਗੀ ਜੇ ਅੰਤ ਕਾਲ ਥੋਂ ਲਏਂ ਛੁਪਾ ਨਾਹੀਂ
ਜਦੋਂ ਆ ਗਿਆ ਜਮਾਂ ਦੇ ਵਿਚ ਪੰਜੇ ਸਕੇ ਭੋਲੀਏ ਤਦੋਂ ਛੁਡਾ ਨਾਹੀਂ
ਪੁੜ ਜਿਮੀਂ ਅਸਮਾਨ ਦੇ ਜਾਣ ਦੋਵੇਂ ਚਲੇ ਕਾਲ ਖਰਾਸ ਭੁਲਾ ਨਾਹੀਂ
ਬੰਦਾ ਵਿਚ ਪੁੜਾਂ ਆਇਆ ਵਾਂਗ ਦਾਣੇ ਓਥੋਂ ਸਕਦਾ ਕੋਈ ਬਚਾ ਨਾਹੀਂ
ਜੀਵ ਕਾਲ ਦੀ ਛੁਰੀ ਦੇ ਹੇਠ ਸਦਾ ਕੋਈ ਬਚੇਗਾ ਧੌਣ ਖਿਸਕਾ ਨਾਹੀਂ
ਵਾਰੀ ਆਪਣੀ ਚਲਣਾ ਸਾਰਿਆਂ ਨੇ ਸਿਰੋਂ ਖੁੰਝਦੀ ਕਦੇ ਕਜ਼ਾ ਨਾਹੀਂ
ਜਿੰਨੀ ਲਿਖੀ ਏ ਭੋਗਣੀ ਬੰਦਿਆਂ ਨੇ ਕੋਈ ਕਰੇ ਵਧਾ ਘਟਾ ਨਾਹੀਂ
ਕੇਹੜੀ ਗੱਲ ਤੇ ਆਪਣਾ ਧਰਮ ਛਡਾਂ ਮੇਰਾ ਸਿਖੀਓਂ ਮੁਖ ਭਵਾ ਨਾਹੀਂ
ਇਹ ਜਗ ਸਰਾਂ ਮੁਸਾਫਰਾਂ ਦੀ ਏਥੇ ਬੈਠਣਾ ਪੈਰ ਫੈਲਾ ਨਾਹੀਂ
ਹੈਨ ਸੁਖ ਜਹਾਨ ਦੇ ਸਭ ਝੂਠੇ ਅੰਤ ਕਰਨ ਏਹ ਨਾਲ ਨਿਬਾਹ ਨਾਹੀਂ
ਹੈ ਖਾਬ ਦੇ ਵਾਂਗ ਸੰਸਾਰ ਸਾਰਾ ਕੋਈ ਮਾਂ ਤੇ ਭੈਣ ਭਰਾ ਨਾਹੀਂ
ਸਾਕ ਅੰਗ ਸਾਰੇ ਹੈਨ ਮਤਲਬਾਂ ਦੇ ਭੀੜ ਬਣੀਦਾ ਕੋਈ ਆਸ਼ਨਾ ਨਾਹੀਂ
ਵਿਚ ਸੁਪਨੇ ਦੇਖਦਾ ਖੇਡ ਸਾਰੀ ਨਿਗਾਹ ਜਾਗਿਆਂ ਕੁਝ ਭੀ ਆ ਨਾਹੀਂ
ਮੈਨੂੰ ਮਰਨ ਦਾ ਮੂਲ ਨਹੀਂ ਡਰ ਮਾਏਂ ਅਤੇ ਜੀਵਣੇ ਦਾ ਮਨ ਚਾ ਨਾਹੀਂ
ਛਡ ਮੋਹ ਮੇਰਾ, ਰੱਬ ਯਾਦ ਕਰ ਤੂੰ ਐਵੇਂ ਰੋ ਕੇ ਸਿਰ ਖਪਾ ਨਾਹੀਂ
ਹਥੀਂ ਤੋਰ ਮੈਨੂੰ ਨਾਲ ਸਾਥੀਆਂ ਦੇ ਮੇਰੀ ਵਿਚ ਸਿਖੀ ਵਿਘਨ ਪਾ ਨਾਹੀਂ
ਜਾਹ ਘਰ ਤੇ ਵਾਹਿਗੁਰੂ ਯਾਦ ਕਰੀਂ ਦਿਲ ਪਿਆ ਕਾਹਲਾ ਅਟਕਾ ਨਾਹੀਂ
ਸਗੋਂ ਦੇਹ ਖਾਂ ਤੂੰ ਉਪਦੇਸ਼ ਮੈਨੂੰ ਲਾਜ ਸਿਖੀ ਦੇ ਤਾਈਂ ਲਗਾ ਨਾਹੀਂ
ਪੁਤ ਸਿਖ ਨਾਹੀਂ ਐਡ ਪਾਪ ਭਰੀ ਮਾਈ ਮੁਖ ਤੋਂ ਗੱਲ ਸੁਨਾ ਨਾਹੀਂ
ਬਤੀ ਬਖਸ਼ ਧਾਰਾਂ ਅੰਤ ਵਾਰ ਮੈਨੂੰ ਮੇਰੇ ਸਿਰ ਰੋ ਪਾਪ ਚੜ੍ਹਾ ਨਾਹੀਂ
ਲੈ ਹੁਣ ਅੰਤ ਦਾ ਟੇਕਦਾ ਹਾਂ ਮੱਥਾ ਮੈਥੋਂ ਹੋਵਦੀ ਹੁਣ ਠਹਿਰਾ ਨਾਹੀਂ
ਮੈਂ ਸਿਖ ਨਾਹੀਂ ਕਰਤਾਰ ਸਿੰਘਾ ਜੋੜਾਂ ਹਥ ਮੈਥੋਂ ਅਖਵਾ ਨਾਹੀਂ

### ਲੜਕੇ ਨੇ ਜਲਾਦ ਨੂੰ ਕਹਿਣਾ

ਗੁਸੇ ਨਾਲ ਮੁੜ ਕਹੇ ਜਲਾਦ ਤਾਈਂ ਤੂੰ ਪਿਆ ਹੈਂ ਵਿਚ ਵਿਹਾਰ ਕਾਹਨੂੰ
ਕਰ ਆਪਣਾ ਕੰਮ ਕਿਉਂ ਦੇਰ ਲਾਵੇਂ ਮੈਨੂੰ ਛਡਯਾ ਹੈਈ ਖਲ੍ਹਾਰ ਕਾਹਨੂੰ

ਮਾਂ ਕਮਲੀ ਮੁਫਤ ਦਾ ਪਾਏ ਰੌਲਾ ਏਹਦੀ ਗੱਲ ਤੇ ਕਰੇਂ ਇਤਬਾਰ ਕਾਹਨੂੰ
ਮੈਂ ਤੇ ਅਸਲ ਹਾਂ ਗੁਰੂ ਦਾ ਸਿਖ ਪੱਕਾ ਬੋਲਾਂ ਝੂਠ ਭਲਾ ਦਸ ਯਾਰ ਕਾਹਨੂੰ
ਹੀਲਾ ਕਰ ਗਏ ਸਾਥੀ ਦੂਰ ਮੇਰੇ ਤੂੰ ਜਲਾਦ ਲਈ ਦਯਾ ਧਾਰ ਕਾਹਨੂੰ
ਕੇਹੜੀ ਗੱਲ ਨੂੰ ਤੂੰ ਉਡੀਕਦਾ ਹੈਂ ਭਲਾ ਹੋ ਲਗੀ ਉਹ ਗਵਾਰ ਕਾਹਨੂੰ
ਕਰ ਕਤਲ ਰਲਾ ਨਾਲ ਸਾਥੀਆਂ ਦੇ ਘਤੀ ਹਈ ਮਯਾਨ ਤਲਵਾਰ ਕਾਹਨੂੰ
ਮੈਂ ਹਾਂ ਸਿਖ ਹਾਂ ਸਿਖ ਕਰਤਾਰ ਸਿੰਘਾ ਦਿਲ ਦੁਖਾਉਂਦੇ ਹੋ ਬਾਰਬਾਰ ਕਾਹਨੂੰ

ਬਾਦਸ਼ਾਹ ਨੇ ਲੜਕੇ ਦਾ ਹੱਠ ਸੁਣ ਕੇ ਸਾਰਿਆਂ ਨੂੰ ਛਡ ਦੇਣਾ

ਜ਼ਰਾ ਠਹਿਰ ਜਲਾਦ ਨੂੰ ਆਖ ਗਿਆ ਐਹਲਕਾਰ ਦਰਬਾਰ ਨੂੰ ਜਾਂਵਦਾ ਏ
ਜਿਹੜੇ ਸਿਖ ਦੇ ਮੂੰਹੋਂ ਜਵਾਬ ਸੁਣੇ ਬਾਦਸ਼ਾਹ ਨੂੰ ਜਾ ਸੁਣਾਂਵਦਾ ਏ
ਉਹ ਆਖਦਾ ਹੈ ਮੈਂ ਸਿਖ ਪੱਕਾ ਨਹੀਂ ਮੌਤ ਪਾਸੋਂ ਡਰ ਖਾਂਵਦਾ ਏ
ਮਾਂ ਬੁਢੜੀ ਦੇ ਆਖੇ ਲਗਦਾ ਨਹੀਂ ਸਿਰ ਹੇਠ ਤਲਵਾਰ ਦੇ ਡਾਂਹਵਦਾ ਏ
ਮੂਲ ਸਿਖੀਓਂ ਨਹੀਂ ਇਨਕਾਰ ਕਰਦਾ ਵਾਜਾਂ ਮਾਰਕੇ ਮੌਤ ਬੁਲਾਂਵਦਾ ਏ
ਸ਼ਾਹ ਸੁਣਦਯਾਂ ਸਾਰ ਹੈਰਾਨ ਹੋਯਾ ਪੰਜੇ ਉਂਗਲਾਂ ਮੂੰਹ ਚਾ ਪਾਂਵਦਾ ਏ
ਕਹਿੰਦਾ ਯਾ ਅੱਲਾ ਹੈਨ ਹੱਠੀ ਏਡੇ ਮੌਤੋਂ ਖੌਫ ਨ ਸਿਖਾਂ ਨੂੰ ਆਂਵਦਾ ਏ
ਖਬਰੇ ਗੁਰੂ ਕੀ ਇਨ੍ਹਾਂ ਨੂੰ ਦਸ ਗਿਆ ਮਰਨ ਮਾਰਨਾ ਸਿਖਾਂ ਨੂੰ ਆਂਵਦਾ ਏ
ਹੋਯਾ ਖੁਸ਼ ਦਲੇਰੀਆਂ ਦੇਖ ਅਖੀਂ ਵਿਚ ਦਿਲ ਦਲੀਲ ਦੁੜਾਂਵਦਾ ਏ
ਕਰਨਾ ਕਤਲ ਅਜਿਹੇ ਬਹਾਦਰਾਂ ਨੂੰ ਬਾਹਰ ਅਕਲ ਥੀਂ ਏਹ ਜਤਾਂਵਦਾ ਏ
ਏਹ ਤਾਕਤ ਬਹਾਦਰੀ ਕੌਮ ਦੀ ਦਾ ਸ਼ਾਹ ਨਕਸ਼ਾ ਦੇਖ ਸ਼ਰਮਾਂਵਦਾ ਏ
*ਦਿਹੋ ਛਡ ਰਹੇ ਜਿਹੜੇ ਸਿਖ ਬਾਕੀ ਉਸੇ ਵਕਤ ਇਹ ਹੁਕਮ ਚੜ੍ਹਾਂਵਦਾ ਏ
'ਪ੍ਰਭ ਭਾਵੇ ਬਿਨ ਸਾਸ ਤੇ ਰਾਖੇ' ਆਏ ਮੌਤ ਦੇ ਮੂੰਹੋਂ ਛੁਡਾਂਵਦਾ ਏ
ਹੈ ਅਕਸੀਰ ਸਫਾਈ ਕਰਤਾਰ ਸਿੰਘਾ ਫਲ ਪਾਉਂਦਾ ਜੋ ਕਮਾਂਵਦਾ ਏ

---

** ਖਾਫੀ ਖਾਂ ਲਿਖਦਾ ਹੈ ਕਿ ਬਾਦਸ਼ਾਹ ਨੇ ਜਦ ਲੜਕੇ ਨੂੰ ਛਡ ਦੇਣ ਦਾ ਹੁਕਮ ਦਿਤਾ ਤਾਂ ਓਸ ਨੇ ਨਾ ਮਨਜ਼ੂਰ ਕੀਤਾ । ਪੁੱਛਣ ਤੇ ਲੜਕੇ ਨੇ ਕਿਹਾ, ਯਾਂ ਤਾਂ ਮੈਨੂੰ ਭੀ ਕਤਲ ਕਰ ਦਿਉ ਯਾਂ ਸਾਰਿਆਂ ਨੂੰ ਛਡ ਦਿਉ, ਮੈਂ ਭਰਾਵਾਂ ਨਾਲੋਂ ਪਿੱਛੇ ਨਹੀਂ ਰਹਿਣਾ ਚਾਹੁੰਦਾ । ਇਸ ਹਮਦਰਦੀ ਤੇ ਪਿਆਰ ਵੇਖ ਕੇ ਬਾਦਸ਼ਾਹ ਨੇ ਸਾਰੇ ਹੀ ਛਡ ਦਿਤੇ ਜੋ ਗਿਣਤੀ ਵਿਚ ਸੱਠ ਕੁ ਸਨ ।*

ਵਾਕ ਕਵੀ

ਇਹ ਸਿਦਕ ਹੈ ਜੇ ਦਸੋ ਖਾਲਸਾ ਜੀ ਵਿਚ ਦਿਲਾਂ ਦੇ ਚੁੰਘੀਆਂ ਮਾਰ ਵੇਖੋ
ਉਹ ਭੀ ਸਿੰਘ ਭਰਾ ਤੁਸਾਡੜੇ ਸਨ ਜਸ ਪੂਰ ਗਏ ਵਿਚ ਸੰਸਾਰ ਵੇਖੋ
ਸਿਖੀ ਸਿਦਕ ਨਿਭਾ ਗਏ ਨਾਲ ਕੇਸਾਂ ਦਿਤੀ ਐਂਵ ਨਾ ਸਿਰ ਤੇ ਆਰ ਵੇਖੋ
ਸੀਗੇ ਸਿਦਕ ਭਰੋਸੇ ਦੇ ਭਰੇ ਹੋਏ ਸਾਸ ਸਾਸ ਗਏ ਜਪ ਕਰਤਾਰ ਵੇਖੋ
ਧਰਮ ਆਪਣੇ ਤੇ ਦੇਂਦੇ ਸੀਸ ਰਹੇ ਉਤੇ ਦਿਹਾਂ ਦੇ ਦੂਖ ਸਹਾਰ ਵੇਖੋ
ਵਿਚ ਰਣਾਂ ਦੇ ਮਾਰਦੇ ਵੈਰੀਆਂ ਨੂੰ ਸਵਾ ਲੱਖ ਨੂੰ ਇਕ ਲਲਕਾਰ ਵੇਖੋ
ਲੜਨ ਮਰਨ ਤੇ ਰਹੇ ਤਯਾਰ ਹਰਦਮ ਪਿਛੇ ਸਿੰਘ ਜੋ ਹੋਏ ਵਿਚਾਰ ਵੇਖੋ
ਵੰਡ ਖਾਵਣਾ ਮਾਰਨਾ ਪਾਪੀਆਂ ਨੂੰ ਇਹ ਪਿਛਲਿਆਂ ਸਿੰਘਾਂ ਦੀ ਕਾਰ ਵੇਖੋ
ਗਊ ਗਰੀਬ ਦੀ ਰਖਿਆ ਕਾਰਨੇ ਹੀ ਹੋਏ ਜੰਗਾਂ ਦੇ ਵਿਚ ਸਥਾਰ ਵੇਖੋ
ਨਾਲ ਸਿਦਕ ਦੇ ਦਿਲੀ ਬਾਦਸ਼ਾਹੀ ਕੀਤੀ ਮਾਰ ਉਜਾੜ ਖਵਾਰ ਵੇਖੋ
ਨਿਸਚਾ ਗੁਰਾਂ ਤੇ ਬਾਣੀ ਦਾ ਜਾਪ ਕਰਦੇ ਨਾਮ ਇਕ ਅਕਾਲ ਉਚਾਰ ਵੇਖੋ
ਵਿਚ ਜੰਗਾਂ ਦੇ ਗੱਜਦੇ ਸ਼ੇਰ ਵਾਂਗੂੰ ਰਹੇ ਸੂਰਮੇ ਨਾਲ ਬਲਕਾਰ ਵੇਖੋ
ਜੋਧੇ, ਬਲੀ, ਹਠੀ, ਜਪੀ ਤਪੀ ਭਾਰੇ, ਜਤੀ ਸਤੀ ਰਹੇ ਸੁਧ ਅਚਾਰ ਵੇਖੋ
ਦੇਗ ਦੇਗ ਦੇ ਧਨੀ ਅਨੇਕ ਹੋਏ ਸ਼ੁਧ ਕੁੰਦਨੋਂ ਵਧ ਸਚਿਆਰ ਵੇਖੋ
ਤਨ ਮਨ ਤੇ ਧਨ ਕੁਰਬਾਨ ਕਰਕੇ ਰਹੇ ਪੰਥ ਸੇਵਾ ਕਰਦੇ ਸੇਵਾਦਾਰ ਵੇਖੋ
ਕੁਝ ਸਾਨੂੰ ਵੀ ਸਿਖਣੀ ਚਾਹੀਦੀ ਏ ਮੱਤ ਉਨ੍ਹਾਂ ਦੀ ਨਾਲ ਇਤਬਾਰ ਵੇਖੋ
ਜਥੇਬੰਦੀ ਤੇ ਮਿਤਰਾ ਭਾਵ ਧੀਰਜ ਆਪੋ ਵਿਚ ਦਾ ਕਰਨ ਪਿਆਰ ਵੇਖੋ
ਸੂਰਮਪੁਣਾ ਸੰਤੋਖ ਤੇ ਦਾਨ ਦਯਾ ਉਤੇ ਆਜਜ਼ਾ ਕਰਨ ਉਪਕਾਰ ਵੇਖੋ
ਪਰ ਹਾਏ ! ਅਜ ਉਨ੍ਹਾਂ ਦੇ ਉਲਟ ਸਿਖੀ ਮੇਰੀ ਜਿਹਾਂ ਨੇ ਮਤ ਬਿਸਯਾਰ ਵੇਖੋ
ਸਿਖੀ ਪੰਥ ਨੂੰ ਪਏ ਕਲੰਕ ਲੌਂਦੇ ਮੇਰੇ ਜਹੇ ਮੂਰਖ ਬਦਕਾਰ ਵੇਖੋ
ਉਤੋਂ ਦੇਖਣੇ ਨੂੰ ਸੋਹਣੇ ਸਿਖ ਦਿਸਣ ਵਗੀ ਅੰਦਰੋਂ ਗੁਰੂ ਜੀ ਮਾਰ ਵੇਖੋ
ਕਈ ਲੰਬੀਆਂ ਦਾੜ੍ਹੀਆਂ ਖੂਬ ਬਾਂਕੇ ਧਾਰੇ ਕਦੇ ਨਹੀਂ ਰਹਿਤ ਕਕਾਰ ਵੇਖੋ
ਦਯਾ ਖਿਮਾਂ ਧੀਰਜ ਸੌ ਸੌ ਕੋਹ ਨੇੜੇ ਆਉਣ ਦੇਂਵਦੇ ਨਹੀਂ ਬੁਰਯਾਰ ਵੇਖੋ
ਵੰਡ ਖਾਵਣਾ ਰਖਯਾ ਆਜਜ਼ਾਂ ਦੀ ਪਰ ਲਾਕੇ ਹੋ ਗਈ ਉਡਾਰ ਵੇਖੋ

ਧਰਮ ਜਗ ਤੇ ਜਾਂਦਿਆਂ ਮੌਤ ਪੈਂਦੀ ਘਰਾਂ ਵਿਚ ਰਖਣ ਤਕਰਾਰ ਵੇਖੋ
ਯਾਂ ਤੇ ਨਾਲ ਸ਼ਰੀਕਾਂ ਦੇ ਮਰਨ ਮਾਰਨ ਭਰਨ ਜਾ ਕੇ ਘਰ ਸਰਕਾਰ ਵੇਖੋ
ਬਾਹਰੋਂ ਬਿਲੀ ਨੂੰ ਦੇਖ ਕੇ ਡਰ ਜਾਂਦੇ ਘਰ ਆਣ ਬਣਦੇ ਸ਼ੇਰ ਸ਼ਾਰ ਵੇਖੋ
ਧਰਮ ਕਾਰਜਾਂ ਦੇ ਨੇੜੇ ਜਾਣ ਨਾਹੀਂ ਮੋਹਰੀ ਭੈੜਿਆਂ ਕੰਮਾਂ ਵਿਚਕਾਰ ਵੇਖੋ
ਕਈ ਫਿਰਨ ਬਾਜ਼ਾਰਾਂ ਦੇ ਵਿਚ ਭੌਂਦੇ ਲੰਬੇ ਲੜ ਤੇ ਪਾ ਸਲਵਾਰ ਵੇਖੋ
ਨਾਲ ਰੰਡੀਆਂ ਭੋਗਦੇ ਭੋਗ ਜਾਕੇ ਡੂਬੇ ਰਾਤ ਦਿਨ ਵਿਸ਼ੇ ਵਿਚਕਾਰ ਵੇਖੋ
ਕਈ ਰੋੜ ਕੇ ਇੱਜ਼ਤਾਂ ਦੌਲਤਾਂ ਨੂੰ ਹੁੰਦੇ ਕੰਜਰਾਂ ਘਰੀਂ ਖਵਾਰ ਵੇਖੋ
ਬਹੁਤੇ ਰਹਿਣ ਡਿਗੇ ਉਤੇ ਠੇਕਿਆਂ ਦੇ ਨਸ਼ੇ ਪੀਣ ਦੇ ਨਿਤ ਕਰਾਰ ਵੇਖੋ
ਮੂੰਹੋਂ ਥੁਕ ਜਾਵੇ ਸਿਰ ਵਿਚ ਵਹਿਣੀ ਉਤੇ ਮਖੀਆਂ ਦੇ ਭਿਨਕਾਰ ਵੇਖੋ
ਨਾਚ ਕੰਜਰੀ ਦਾ ਸਾਰੀ ਰਾਤ ਸੁਣਦੇ ਆਵੇ ਨੀਂਦ ਨ ਇਕ ਪਲਕਾਰ ਵੇਖੋ
ਜੇ ਤਾਂ ਭਜਨ ਬਾਣੀ ਕਿਤੇ ਹੋਣ ਲਗੇ ਝਟ ਲੇਟਦੇ ਪੈਰ ਪਸਾਰ ਵੇਖੋ
ਜਿਥੇ ਰਲ ਬਹਿੰਦੇ ਕਦੇ ਦਸ ਚੋਬਰ ਪਾਉਣ ਬੋਲੀਆਂ ਤੇ ਮਾਘੇ ਮਾਰ ਵੇਖੋ
ਸ਼ਬਦ ਗੁਰੂ ਦਾ ਜੇ ਕੰਨੀ ਆਨ ਪਵੇ ਸੀਨੇ ਵਜਦੀ ਸਖਤ ਕਟਾਰ ਵੇਖੋ
ਕਿਉਂ ਸਿੰਘਾ ਦੇ ਪੁਤਰੋ ! ਸਚ ਦਸੋ ਏਹ ਭੀ ਸਿਖਾਂ ਦੇ ਹੈਨ ਵਿਹਾਰ ਵੇਖੋ
ਕੀ ਗੁਰਾਂ ਜੀ ਤੁਸਾਂ ਨੂੰ ਦਸਿਆ ਸੀ ਛਡੇ ਉਹਨਾਂ ਦੇ ਬਚਨ ਵਿਸਾਰ ਵੇਖੋ
ਜਿਹੜੇ ਤੁਸੀਂ ਏਹ ਕਸਬ ਕਮਾਉਂਦੇ ਏਹ ਕਪੁਤਰਾਂ ਦੀ ਜੇ ਕਾਰ ਵੇਖੋ
ਕਿਹੜਾ ਮੂੰਹ ਲੈ ਜਾਓਗੇ ਗੁਰੂ ਅਗੇ ਜ਼ਰਾ ਦਿਲੋਂ ਹੋ ਕੇ ਸ਼ਰਮਸਾਰ ਵੇਖੋ
ਚਲੋ ਚਾਲ ਸਿਧੀ ਧਾਰੋ ਗੁਰ-ਸਿਖੀ ਖਾਣ ਉਮਰ ਨ ਦਿਹੋ ਬਕਾਰ ਵੇਖੋ
ਜਾਓ ਪਿਤਾ ਦੇ ਸਾਹਮਣੇ ਮੁਖ ਉਜਾਲ ਲੌ ਵਿਚ ਬੈਕੁੰਠ ਬਹਾਰ ਵੇਖੋ
ਜਟਾਂ ਸਿਧਿਆਂ ਨੂੰ ਮੈਂ ਕੀ ਦੋਸ਼ ਦੇਵਾਂ ਜਿਹੜੇ ਹਨ ਬੇਇਲਮ ਗਵਾਰ ਵੇਖੋ
ਭੈੜਾ ਹਾਲ ਦਿਸੇ ਸਾਡੇ ਬਾਬੂਆਂ ਦਾ ਕਈ ਟਪ ਹੋਏ ਹਦੋਂ ਪਾਰ ਵੇਖੋ
ਗੱਲ ਰੋੜ ਛਡੀ ਮੁਢੋਂ ਪੱਤ ਸਾਰੀ ਬੜੇ ਬੜੇ ਜੋ ਹਨ ਸਰਦਾਰ ਵੇਖੋ
ਘਰੀਂ ਕੰਜਰਾਂ ਦੀ ਨਿਤ ਰਹਿਣ ਡਿਗੇ ਨਸ਼ੇ ਪੀ ਕੇ ਵਿਚ ਖੁਮਾਰ ਵੇਖੋ
ਡੂੰਮਾਂ ਕੰਜਰਾਂ ਤਾਂਈਂ ਲੁਟਾਂਵਦੇ ਨੇ ਧਨ ਖਟਿਆ ਬੇ ਸ਼ੁਮਾਰ ਵੇਖੋ
ਰਾਜ਼ੀ ਹੋਂਵਦੇ ਵੇਖਕੇ ਤੋਫਿਆਂ ਨੂੰ ਨਾਚ ਰਾਗ ਦੇ ਵਿਚ ਗੁਜ਼ਾਰ ਵੇਖੋ

ਭਲੇ ਕੰਮ ਤੇ ਦੇਣਗੇ ਇਕ ਕੌਡੀ ਦੇਣ ਰੰਡੀਆਂ ਤਾਈਂ ਹਜ਼ਾਰ ਵੇਖੋ
ਕੰਨੀਂ ਸ਼ਬਦ ਬਾਣੀ ਸੁਣ ਪੀੜ ਪੈਂਦੀ ਖੁਸ਼ੀ ਕੰਜਰਾਂ ਦੀ ਸੁਣ ਤਾਰ ਵੇਖੋ
ਕੀੜੇ ਹੋ ਕੇ ਵਿਸ਼ੇ ਦੇ ਵਿਚ ਡੂਬੇ ਭਲੇ ਬੁਰੇ ਦਾ ਡਰ ਵਿਸਾਰ ਵੇਖੋ
ਘਰੀਂ ਰੋਣ ਸਵਾਣੀਆਂ ਖਰਚ ਖੁਣੋਂ ਲਗੀ ਕੰਜਰਾਂ ਘਰੀਂ ਬਹਾਰ ਵੇਖੋ
ਗਹਿਣਾ ਇਕ ਨਾ ਘਰ ਦੀ ਨਾਰ ਤਾਈਂ ਬਚੀ ਹੈ ਬੈਠੀ ਕਰਮ ਹਾਰ ਵੇਖੋ
ਪੀਲੀ ਨਾਲ ਸੋਨੇ ਘਰ ਵੇਸਵਾ ਨੂੰ ਖੁਸ਼ੀ ਹੋਂਵਦੇ ਹੋਰ ਸ਼ਿੰਗਾਰ ਵੇਖੋ
ਘਰੋਂ ਨਾਰ ਦੇ ਹੂੰ ਦੀ ਹਾਂ ਕਰੇ ਝਟ ਖਿਚ ਲੈਂਦੇ ਤਲਵਾਰ ਵੇਖੋ
ਖੁਸ਼ੀ ਨਾਲ ਖਾਂਦੇ ਪੌਲੇ ਵੇਸਵਾ ਤੋਂ ਦਿਲੋਂ ਸਮਝਦੇ ਕਰੋ ਪਿਆਰ ਵੇਖੋ
ਕਈ ਕਰਨ ਬੇਅਦਬੀਆਂ ਨਾਲ ਕੇਸਾਂ ਮੁੰਨ ਦਾੜ੍ਹੀਆਂ ਲੈਣ ਮੁਰਦਾਰ ਵੇਖੋ
ਕੁਠਾ ਪਾਣ ਪੀਂਦੇ ਕਈ ਚੁਰਟ ਚੋਰੀ ਦੀਨ ਦੁਨੀ ਤੋਂ ਗਏ ਵਿਚਾਰ ਵੇਖੋ
ਵਿਚ ਨਸ਼ੇ ਦੇ ਮਸਤ ਨਾ ਖਬਰ ਕੋਈ ਲਥੀ ਪੱਗ ਸਿਰੋਂ ਖੁਲੇ ਵਾਲ ਵੇਖੋ
ਨਾਲ ਕੰਜਰੀ ਲੈ ਕੇ ਸੈਰ ਚੜ੍ਹਦੇ ਹੋ ਕੇ ਮੋਟਰਾਂ ਵਿਚ ਅਸਵਾਰ ਵੇਖੋ
ਰਹਿੰਦੇ ਕੰਜਰਾਂ ਘਰੀਂ ਸਰਦਾਰ ਹੋਰੀਂ ਪਿਛੇ ਘਰ ਦੀ ਕੋਈ ਨਹੀਂ ਸਾਰ ਵੇਖੋ
ਇਹੋ ਜਹੀਂ ਘਰੀਂ ਕੰਮ ਹੋਣ ਜਿਹੜੇ ਏਥੇ ਲਿਖਣੋਂ ਨਹੀਂ ਦਰਕਾਰ ਵੇਖੋ
ਖਾਨਦਾਨ ਬਰਬਾਦ ਹੋ ਗਏ ਕਈ ਪਈ ਉਡਦੀ ਏ ਪਿਛੇ ਛਾਰ ਵੇਖੋ
ਸਤਿਗੁਰੂ ਜੇ ਇਨ੍ਹਾਂ ਨੂੰ ਬੁਧ ਬਖਸ਼ੇ ਲਵੇ ਸਿਖੀ ਦੇ ਵਲ ਉਲਾਰ ਵੇਖੋ
ਐ ਖਾਲਸਾ ਪੰਥ ਤੂੰ ਖੋਲ ਅਖੀਂ ਜ਼ਰਾ ਨੀਦ ਥੀਂ ਹੋ ਬੇਦਾਰ ਵੇਖੋ
ਤੇਰੇ ਨਾਲ ਦੇ ਗਏ ਨੇ ਲੰਘ ਅਗੇ ਤੂੰ ਸੁਤਾ ਹੈਂ ਪੈਰ ਪਸਾਰ ਵੇਖੋ
ਤੈਨੂੰ ਆਪਣੇ ਘਰ ਦੀ ਖਬਰ ਨਾਹੀਂ ਸੰਨ੍ਹ ਮਾਰ ਰਹੇ ਚੋਰ ਚਕਾਰ ਵੇਖੋ
ਤੈਨੂੰ ਤਾਬਿਆ ਕਰਨ ਨੂੰ ਫਿਰਨ ਕਈ ਤੇਰੇ ਹੋ ਸ਼ਰੀਕ ਹੁਸ਼ਿਆਰ ਵੇਖੋ
ਵਿਚੋਂ ਵਿਚ ਤੈਨੂੰ ਪਏ ਖਾਂਵਦੇ ਨੀ ਖੋਟੇ ਦਿਲਾਂ ਦੇ ਬਣ ਕੇ ਯਾਰ ਵੇਖੋ
ਤੂੰ ਕਿਸੇ ਨੂੰ ਮੂਲ ਸੁਖਾਂਵਦਾ ਨਹੀਂ ਹੈ ਸਭ ਦੀ ਹਿੱਕ ਤੇ ਖਾਰ ਵੇਖੋ
ਭਾਵੇਂ ਤੂੰ ਨਾ ਕਿਸੇ ਨੂੰ ਛੇੜਨਾ ਏਂ ਜਾਣੇ ਸਭ ਤਾਈਂ ਇਕ ਸਾਰ ਵੇਖੋ
ਤੇਰੇ ਨਹੀਂ ਵੈਰੀ ਸਭੇ ਹੈਨ ਸਜਣ ਤਕੇਂ ਕਿਸੇ ਦਾ ਬੁਰਾ ਨਾ ਧਾਰ ਵੇਖੋ
ਪਰ ਫੇਰ ਭੀ ਤੇਰੇ ਨੇ ਮਗਰ ਲਗੇ ਕਾਲੇ ਮਨਾਂ ਦੇ ਬੁਰੇ ਬੁਰਿਆਰੀ ਵੇਖੋ

ਕਲਾ ਤੂੰ, ਵੈਰੀ ਤੇਰੇ ਬਹੁਤ ਸਾਰੇ ਘਰ ਆਪਣਾ ਲੈ ਸੰਭਾਰ ਵੇਖੋ
ਨਹੀਂ ਦੇ ਕੇ ਧੱਕਾ ਤੈਨੂੰ ਰੋੜ੍ਹ ਦੇਸਨ ਦਾਈ ਦਾ ਲਾ ਕੇ ਮੰਝਧਾਰ ਵੇਖੋ
ਬੈਠਾ ਫੇਰ ਪਿਛੋਂ ਪਛਤਾਵਸੇਂਗਾ ਖਾ ਗੱਧੇ ਜਾਂ ਗਏ ਜਵਾਰ ਵੇਖੋ
ਏ ਪੰਥ ਤੇਰੇ ਉਤੋਂ ਗੁਰੂ ਜੀ ਨੇ ਹੈ ਵਾਰਿਆ ਕੁਲ ਪਰਵਾਰ ਵੇਖੋ
ਚਾਰ ਸਾਹਿਬਜ਼ਾਦੇ ਪਿਤਾ ਸਿੰਘ ਕਈ ਤੇਰੇ ਸਿਰ ਉਤੋਂ ਦਿਤੇ ਵਾਰ ਵੇਖੋ
ਬੂਟਾ ਆਇਆ ਏ ਫਲ ਦੇਣ ਉਤੇ ਹੋਯਾ ਝਾਟਲਾ ਵਿਚ ਗੁਲਜ਼ਾਰ ਵੇਖੋ
ਰਾਖੀ ਕਰੋਗੇ ਖਾਓਗੇ ਫਲ ਮਿਠੇ ਯਾਦ ਕਰੋਗੇ ਕਹਯਾ ਕਰਤਾਰ ਵੇਖੋ

### ਬਾਦਸ਼ਾਹ ਨੇ ਬੰਦੇ ਨੂੰ ਪੁਛ ਘਲਣਾ ਕਿ ਦਸ ਤੈਨੂੰ ਕਿਸ ਮੌਤੇ ਮਾਰੀਏ

ਕਾਜ਼ੀ ਆਇਆ ਚਲਕੇ ਪਾਸ ਬੰਦੇ ਜਿਹਨੂੰ ਚੜੀ ਗੁਮਾਨ ਖੁਮਾਰੀ ਏ ਓਏ
ਝੰਡਾ ਸ਼ਰ੍ਹਾ ਦਾ ਸਿਰ ਤੇ ਝੂਲ ਰਿਹਾ ਲਈ ਸ਼ਾਨ ਸ਼ੌਕਤ ਨਾਲ ਭਾਰੀ ਏ ਓਏ
ਹਿੰਦੂ ਧਰਮ ਰੂਪੀ ਰੁਖ ਕਟਣੇ ਨੂੰ ਹੱਥ ਫੜੀ ਕਾਜੀ ਸ਼ਰ੍ਹਾਂ ਆਰੀ ਏ ਓਏ
ਏਹਨਾਂ ਜ਼ੁਲਮ ਕਰਾਂ ਚੁਗਤਿਆਂ ਤੋਂ ਬੇੜੀ ਸ਼ਹੁ ਦੇ ਵਿਚ ਨਘਾਰੀ ਏ ਓਏ
ਦੂਰੋਂ ਆਖਦਾ ਜ਼ਾਲਮਾ ਕਾਫਰਾ ਤੂੰ ਕੀਤੀ ਮੁਸਲਮਾਨੀ ਤੰਗ ਸਾਰੀ ਏ ਓਏ
ਜਿਹੜੀ ਮੌਤ ਕਬੂਲ ਕਰਤਾਰ ਸਿੰਘਾ ਤੈਨੂੰ ਦਸ ਉਸੇ ਮੌਤੇ ਮਾਰੀ ਏ ਓਏ

### ਬੰਦੇ ਬਹਾਦਰ ਨੇ ਕਾਜ਼ੀ ਨੂੰ ਜਵਾਬ ਦੇਣਾ

ਜਿਵੇਂ ਜੀ ਚਾਹੇ ਤਿਵੇਂ ਮਾਰ ਦਿਹੋ ਸਾਨੂੰ ਪੁਛਣਾ ਆਣ ਫਜ਼ੂਲ ਹੈ ਓਏ
ਅਸੀਂ ਜੀਂਵਦੇ ਦੇਹ ਤੋਂ ਪਰੇ ਰਹਿੰਦੇ ਦੇਹ ਜਾਣਦੇ ਦੁਖਾਂ ਦਾ ਮੂਲ ਹੈ ਓਏ
ਸੂਲੀ ਉਸ ਦੇ ਵਾਸਤੇ ਹੈ ਗਡੀ ਜਿਹੜਾ ਕਿਸੇ ਨੂੰ ਚੋਭਦਾ ਸੂਲ ਹੈ ਓਏ
ਤਿਵੇਂ ਮਾਰ ਦਿਹੋ ਮੈਨੂੰ ਕਰਤਾਰ ਸਿੰਘਾ ਜਿਵੇਂ ਸ਼ਾਹ ਨੂੰ ਮਰਨ ਕਬੂਲ ਹੈ ਓਏ

### ਕਾਜੀ ਨੇ ਬਾਦਸ਼ਾਹ ਨੂੰ ਜਾ ਕੇ ਦਸਣਾ

ਕਾਜੀ ਆਖਯਾ ਜਾਕੇ ਬਾਦਸ਼ਾਹ ਨੂੰ ਬੰਦਾ ਮੌਤ ਤੋਂ ਮੂਲ ਨਹੀਂ ਡਰਨ ਚਾਂਹਦਾ
ਉਹਦੇ ਵਿਚ ਜੁਸੇ ਤੇਰਾ ਖੌਫ ਨਾਹੀਂ ਹੱਥ ਜੋੜ ਸਲਾਮ ਨਹੀਂ ਕਰਨ ਚਾਂਹਦਾ
ਦਿਤਾ ਠੋਕਕੇ ਉਸ ਜਵਾਬ ਮੈਨੂੰ ਉਹ ਗੱਲ ਨਹੀਂ ਚਿੱਤ ਉਚਰਨ ਚਾਂਹਦਾ
ਮਾਰੋ ਆਖਦਾ ਉਹ ਕਰਤਾਰ ਸਿੰਘਾ ਬਾਦਸ਼ਾਹ ਹੈ ਜਿਸ ਤਰ੍ਹਾਂ ਮਰਨ ਚਾਂਹਦਾ

ਬਾਦਸ਼ਾਹ ਨੇ ਗੁਸਾ ਖਾ ਕੇ ਕਾਜੀਆਂ ਤੋਂ ਪੁਛਣਾ ਕਿ ਬੰਦੇ ਨੂੰ ਕੀ ਸਜ਼ਾ ਦਈਏ

ਗੁਸਾ ਖਾ ਕੇ ਪੁਛਦਾ ਕਾਜੀਆਂ ਨੂੰ ਸਾਰੇ ਸੋਚ ਕੇ ਤੁਸੀਂ ਸਲਾਹ ਦਸੋ
ਜਿਹੜਾ ਦੀਨ ਇਸਲਾਮ ਦਾ ਹੋਵੇ ਵੈਰੀ ਹੋਵੇ ਕਾਫਰਾਂ ਦਾ ਬਾਦਸ਼ਾਹ ਦਸੋ
ਕਰੇ ਖਲਕ ਖੁਦਾ ਦੀ ਤੰਗ ਜਿਹੜਾ ਡੰਨ ਓਸ ਨੂੰ ਲਗਦਾ ਲਾ ਦਸੋ
ਓਹਦੇ ਵਾਸਤੇ ਸ਼ਰ੍ਹਾ ਦਾ ਫਤਵਾ ਕੀ ਕਹਯਾ ਨਬੀ ਰਸੂਲ ਫਰਮਾ ਦਸੋ
ਕੀਹ ਹੁਕਮ ਖੁਦਾ ਦਾ ਕਾਫਰਾਂ ਨੂੰ ਸਭ ਸਭਾ ਦੇ ਵਿਚ ਸੁਣਾ ਦਸੋ
ਵੈਰੀ ਸ਼ਰ੍ਹਾ ਦਾ ਇਹ ਕਰਤਾਰ ਸਿੰਘਾ ਦਈਏ ਏਸ ਨੂੰ ਕੀ ਸਜ਼ਾ ਦਸੋ

ਬੰਦੇ ਬਹਾਦਰ ਤੇ ਕਾਜ਼ੀਆਂ ਨੇ ਸਰ੍ਹਾ ਦਾ ਫਤਵਾ ਲੈਣਾ

ਰਲ ਕਾਜ਼ੀਆਂ ਆਖਯਾ ਬਾਦਸ਼ਾਹ ਨੂੰ ਨਿਤ ਨੀਯਤਾਂ ਜਿਨਾਂ ਦੀਆਂ ਖੋਟੀਆਂ ਜੀ
ਕੁਤੇ ਸ਼ਰ੍ਹਾਂ ਦੇ ਭੌਂਕਦੇ ਰਾਤ ਦਿਨੇ ਝੂਠ ਬੋਲਦੇ ਕਾਰਨੇ ਰੋਟੀਆਂ ਜੀ
ਕਾਲੇ ਇਨ੍ਹਾਂ ਦੇ ਮੂੰਹ ਦਰਗਾਹ ਵਿਚੋਂ ਬਧੇ ਖਾਨ ਜਮਾਂ ਦੀਆਂ ਸੋਟੀਆਂ ਜੀ
ਨਿਤ ਲਹੂ ਪੀਂਦੇ ਚੋ ਕੇ ਆਜਜਾਂ ਦੇ ਭੰਗਾਂ ਸਾਫ ਕਰਨ ਘੋਟੀਆਂ ਜੀ
ਕਹਿੰਦੇ ਏਸ ਨੂੰ ਸ਼ਰ੍ਹਾ ਦਾ ਡੰਨ ਲਾਵੋ ਧੜੇ ਮਾਰ ਲਗੇ ਪਾਣ ਲੋਟੀਆਂ ਜੀ
ਤਿੰਨ ਦਿਨ ਪੂਰੇ ਇਹਦੇ ਬਦਨ ਵਿਚੋਂ ਕਢੋ ਨਾਲ ਜੰਮੂਰਾਂ ਦੇ ਬੋਟੀਆਂ ਜੀ
ਪਾਪੀ ਵਿਚ ਗੁਮਾਨ ਦੇ ਪਾਪ ਭੁਲੇ ਕਾਬੂ ਕੀਤੀਆਂ ਕਾਲ ਨੇ ਚੋਟੀਆਂ ਜੀ
ਆਯਾ ਹੋਣ ਅਖੀਰ ਕਰਤਾਰ ਸਿੰਘਾ ਨਹੀਂ ਸੁਝਦੀਆਂ ਲਾਹ ਤਰੋਟੀਆਂ ਜੀ

ਜਲਾਦਾਂ ਨੇ ਬੰਦੇ ਬਹਾਦਰ ਦੇ ਸਰੀਰ ਵਿਚੋਂ ਜੰਮੂਰਾਂ ਨਾਲ ਬੋਟੀਆਂ ਕਢਣੀਆਂ

ਬਾਦਸ਼ਾਹ ਦਾ ਹੁਕਮ ਜਲਾਦ ਵੇਖੋ ਲੈ ਕੇ ਆਏ ਨੇ ਕਰਨ ਅਖੀਰ ਉਤੇ
ਕਾਂਵਾਂ ਵਾਂਗ ਚੁਫੇਰ ਆ ਘੇਰ ਬੈਠੇ ਚੁੰਝਾਂ ਲਗੇ ਚਲਾਨ ਪਨੀਰ ਉਤੇ
ਓਹਨਾਂ ਜ਼ਾਲਮਾਂ ਦੀ ਦੇਖ ਸੰਗ ਦਿਲੀ ਅਖੋਂ ਮਲਕ ਵਹਾ ਗਏ ਨੀਰ ਉਤੇ
ਲਈਆਂ ਬੋਟੀਆਂ ਖਿੱਚ ਕਰਤਾਰ ਸਿੰਘਾ ਦਿਤਾ ਰਹਿਣ ਨਾ ਮਾਸ ਸਰੀਰ ਉਤੇ

ਬੰਦੇ ਬਹਾਦਰ ਦੀ ਅਨਪਤਾ

ਤੂੰਬੇ ਲਾਹ ਜੰਬੂਰਾਂ ਦੇ ਨਾਲ ਸੁਟੇ ਵੇਖੋ ਪਾਪੀਆਂ ਜ਼ਾਲਮਾਂ ਕੀ ਕੀਤੀ
ਬੰਦਾ ਜਨਕ ਦੇ ਵਾਂਗਰਾਂ ਰਿਹਾ ਬੈਠਾ ਕੋਈ ਬੇਨਤੀ ਵਿਚ ਨਾ ਸੀ ਕੀਤੀ
ਜੀਉਂਦੇ ਜੀ ਹੋ ਦੇਹ ਤੋਂ ਵਖ ਬੈਠਾ ਸੁਰਤ ਬੰਦ ਅਮੀ ਰਸ ਪੀ ਕੀਤੀ
ਗਈਆਂ ਬੋਟੀਆਂ ਉਡ ਕਰਤਾਰ ਸਿੰਘਾ ਇਕ ਮੁਖ ਥੀਂ ਜ਼ਰਾ ਨਾ ਸੀ ਕੀਤੀ

ਵਾਕ ਕਵੀ

ਨਿੱਜਾ ਨੰਦ ਨੇ ਵਿਚ ਅਨੰਦ ਬੈਠਾ ਕਰੇ ਆਤਮਾ ਦੇਸ ਦਾ ਸੈਰ ਬੇਲੀ
ਛੱਡ ਦੇਹ ਦੀ ਦੁਖ ਤੇ ਪੀੜ ਤਾਈਂ ਹੋਯਾ ਮਸਤ ਸਰੂਪ ਦੀ ਲਹਿਰ ਬੇਲੀ
ਰਤੀ ਰਤੀ ਕਰ ਮਾਸ ਉਡਾ ਦਿਤਾ ਕੀਤਾ ਜ਼ਾਲਮਾਂ ਨੇ ਕਿਡਾ ਕਹਿਰ ਬੇਲੀ
ਵਟੀ ਤੀਉੜੀ ਨ ਮੂੰਹੋਂ ਹਾਏ ਕੀਤੀ ਨਹੀਂ ਚੁਕਿਆ ਹੱਥ ਤੇ ਪੈਰ ਬੇਲੀ
ਹੋਯਾ ਛਾਨਣੀ ਵਾਂਗ ਸਰੀਰ ਸਾਰਾ ਵਗੀ ਖ਼ੂਨ ਦੀ ਆਣਕੇ ਨਹਿਰ ਬੇਲੀ
ਧੌਲ ਕੰਬਿਆ ਧਰਤ ਭੂਚਾਲ ਆਯਾ ਪਿਆ ਵਿਚ ਅਕਾਸ਼ ਦੇ ਘੇਰ ਬੇਲੀ
ਵੇਖ ਕਰਨ ਤਰਾਸ ਤਰਾਸ ਸਾਰੇ ਪੈ ਗਿਆ ਰੌਲਾ ਵਿਚ ਸ਼ਹਿਰ ਬੇਲੀ
ਬੰਦੇ ਨਾਲ ਕਰ ਜ਼ੁਲਮ ਕਰਤਾਰ ਸਿੰਘਾ ਲਿਆ ਸ਼ਾਹ ਵਜ਼ੀਦੇ ਦਾ ਵੈਰ ਬੇਲੀ

ਜ਼ਾਲਮਾਂ ਨੇ ਜ਼ੁਲਮ ਦੀ ਹੱਦ ਕਰ ਦੇਣੀ

ਧਾਰਾਂ ਬੰਨ੍ਹ ਕੇ ਵਗਦਾ ਖ਼ੂਨ ਪਿਆ ਦਿਲ ਵੇਂਹਦਿਆਂ ਥਰ ਥਰਾਨ ਹੁੰਦਾ
ਬੰਦਾ ਮਸਤ ਬੈਠਾ ਚੇਹਰੇ ਭਖ ਲਾਲੀ ਨਹੀਂ ਦੁਖ ਦਾ ਜ਼ਾਹਰ ਨਿਸ਼ਾਨ ਹੁੰਦਾ
ਵਿਚ ਖੁਸ਼ੀ ਦੇ ਟਪਕਦਾ ਨੂਰ ਮਥੇ ਸ਼ਹਿਰ ਵੇਖ ਕੇ ਪਿਆ ਹੈਰਾਨ ਹੁੰਦਾ
ਲਾਹ ਲਏ ਤੂੰਬੇ ਕੀਤੀ ਸੀ ਭੀ ਨਾ ਬੰਦਾ ਸਿਧ ਮਾਲਮ ਕਲਾਵਾਨ ਹੁੰਦਾ
ਓਹਦਾ ਸਾਹਸ ਤੇ ਦੇਖ ਬਦੇਹ ਮੁਕਤੀ ਪਿਆ ਜਨਕ ਭੀ ਦਿਲੋਂ ਹੈਰਾਨ ਹੁੰਦਾ
ਹੁੰਦਾ ਸਾਹਮਣੇ ਸੰਮਸ਼ ਤਬਰੇਜ਼ ਜੇਕਰ ਭੁਲ ਆਪਣਾ ਆਪ ਕੁਰਬਾਨ ਹੁੰਦਾ
ਜੈ ਤਾਂ ਦੇਖਦਾ ਬੰਦੇ ਦਾ ਹਾਲ ਅਖੀਂ ਤੇ ਮਨਸੂਰ ਭੀ ਬੇ ਗੁਮਾਨ ਹੁੰਦਾ
ਜੋਗ ਸਾਧ ਕੇ ਦੇਹ ਤੋਂ ਪਰੇ ਖੇਡੇ ਅਖੀਂ ਦੇਖ ਗੋਰਖ ਪਰੇਸ਼ਾਨ ਹੁੰਦਾ
ਵਿਚ ਸਤਵੀਂ ਭੂਮਕਾ ਅੱਪੜੇ ਜੇ ਦੁਖ ਸੁਖ ਦਾ ਨਹੀਂ ਧਿਆਨ ਹੁੰਦਾ
ਦੇਹ ਹੰਗਤਾ ਜਾਏ ਕਰਤਾਰ ਸਿੰਘਾ ਤਾਹੀਏਂ ਦਰਸ ਦੀਦਾਰ ਭਗਵਾਨ ਹੁੰਦਾ

ਦਿਲੀ ਦੇ ਲੋਕਾਂ ਨੇ ਬਾਦਸ਼ਾਹ ਨੂੰ ਬਦ ਦੁਆਈ ਦੇਣੀਆਂ

ਮੁਸਲਮਾਨ ਹਿੰਦੂ ਤੋਬਾ ਤੋਬ ਕਰਦੇ ਪਈ ਸ਼ਹਿਰ ਦੇ ਵਿਚ ਕਹਾਇ ਬੇਲੀ
ਬਾਦਸ਼ਾਹ ਦਾ ਦੇਖ ਕੇ ਜ਼ੁਲਮ ਵਡਾ ਰਹੇ ਗਮ ਦੇ ਨੀਰ ਵਹਾਇ ਬੇਲੀ
ਕਹਿੰਦੇ ਜ਼ੁਲਮ ਦੀ ਜ਼ਾਲਮਾਂ ਹਦ ਕੀਤੀ ਤੇਰਾ ਬੇੜਾ ਖੁਦਾਇ ਰੁੜਾਇ ਬੇਲੀ
ਹੈ ਵਲੀ ਕੋਈ ਸਿਧ ਪੀਰ ਬੰਦਾ ਲਾਹਯਾ ਮਾਸ ਜੰਬੂਰ ਚਲਾਇ ਬੇਲੀ

ਸਾਰੀ ਬੈਠਿਆਂ ਖਲ ਲੁਹਾਇ ਲੀਤੀ ਕੀਤੀ ਸੀ ਨਾ ਮੁਖ ਥੀਂ ਹਾਇ ਬੇਲੀ
ਪੁੱਟ ਜਾਇਗਾ ਇਸਦਾ ਸਬਰ ਤੇਰੀ ਜੜ੍ਹ ਜੱਗ ਤੋਂ ਦੂਰ ਬਗਾਇ ਬੇਲੀ
ਚੁਪ ਮਾਰ ਜਾਸੀ ਸ਼ਾਹ ਤੁਖਮ ਤੇਰਾ ਸਫਾਂ ਤੇਰੀਆਂ ਦੇ ਉਠਾਇ ਬੇਲੀ
ਤੇਰੇ ਪਾਪ ਦੇ ਬਦਲੇ ਪਾਪੀਆਂ ਓਇ ਪਵੇ ਦਿਲੀ ਤੇ ਕੀ ਬਲਾਇ ਬੇਲੀ
ਹੁਣ ਤੁਸਾਂ ਦਾ ਹੋਣ ਅਖੀਰ ਆਯਾ ਹਦੋਂ ਟਪ ਗਏ ਜ਼ੁਲਮਾਇ ਬੇਲੀ
ਬੇੜਾ ਜਾਇਗਾ ਡੁਬ ਚੁਗੱਤਿਆਂ ਦਾ ਠਾਠਾਂ ਮਾਰਦਾ ਪਾਪ ਦਰਯਾਇ ਬੇਲੀ
ਜਦੋਂ ਬੈਠ ਇਨਸਾਫ ਦੇ ਤਖਤ ਉਤੇ ਕਰੇ ਪਾਪ ਵਡੇ ਬਾਦਸ਼ਾਹਿ ਬੇਲੀ
ਫੇਰ ਖਲਕ ਦੀ ਸੁਣ ਪੁਕਾਰ ਕੰਨੀਂ ਕਹਿਰਵਾਨ ਹੋ ਜਾਇ ਖੁਦਾਇ ਬੇਲੀ
ਥੋੜ੍ਹੇ ਦਿਨ ਹੀ ਰਹੇਗੀ ਬਾਦਸ਼ਾਹੀ ਜ਼ਾਲਮ ਸ਼ਾਹ ਨ ਰੱਬ ਨੂੰ ਭਾਇ ਬੇਲੀ
ਆਫਤਾਬ ਪ੍ਰਤਾਪ ਚੁਗਤਿਆਂ ਦਾ ਹੁਣ ਜਾਇਗਾ ਮੂੰਹ ਲੁਕਾਇ ਬੇਲੀ
ਆਣ ਵੇਖਕੇ ਬੰਦੇ ਦਾ ਹਾਲ ਅਖੀਂ ਗਏ ਮਲਕ ਭੀ ਦਿਲ ਡੁਲਾਇ ਬੇਲੀ
ਮਲਕੁਲ ਮੌਤ ਭੀ ਮਾਰਕੇ ਆਹ ਰੁੰਨੀ ਲਿਆ ਜ਼ੁਲਮ ਥੀਂ ਮੂੰਹ ਛਪਾਇ ਬੇਲੀ
ਸਿਧ ਵਲੀ ਜੋਗੀ ਆਏ ਦੇਖਨੇ ਨੂੰ ਗਏ ਦੇਖ ਕੇ ਹਾਲ ਸ਼ਰਮਾਇ ਬੇਲੀ
ਕਰ ਦੇਵਤੇ ਫੁਲਾਂ ਦੀ ਗਏ ਬਰਖਾ ਧੰਨ ਧੰਨ ਕਹਿ ਮੁਖੋਂ ਸੁਨਾਇ ਬੇਲੀ
ਕਰਨ ਉਸਤਤੀ ਵਿਚ ਅਕਾਸ਼ ਸਾਰੇ ਕਹਿੰਦੇ ਧੰਨ ਗੁਰੂ ਪਿਤਾ ਮਾਇ ਬੇਲੀ
ਬਲੀ ਸੂਰਮਾ ਤੇ ਏਡੇ ਦਿਲ ਵਾਲਾ ਅਜ ਦੂਸਰਾ ਨਜ਼ਰ ਨ ਆਇ ਬੇਲੀ
ਹੋਈ ਬਾਦਸ਼ਾਹ ਨੂੰ ਸਾਰੀ ਖਬਰ ਜਦੋਂ ਦਿਲ ਕੰਬ ਗਿਆ ਗਮ ਖਾਇ ਬੇਲੀ
ਕਹਿੰਦਾ ਜਾਹ ਖਾਂ ਦੇਖ ਵਜੀਰ ਦਾਨੇ ਕਰਾਮਾਤ ਓਹਦੀ ਅਜ਼ਮਾਇ ਬੇਲੀ
ਬੰਦੇ ਪਾਸ ਵਜ਼ੀਰ ਉਹ ਚਲ ਆਯਾ ਬਾਦਸ਼ਾਹ ਦੀ ਆਗਿਆ ਪਾਇ ਬੇਲੀ
ਬੈਠਾ ਨਾਲ ਅਦਾਬ ਕਰਤਾਰ ਸਿੰਘਾ ਵਿਚ ਕਦਮਾਂ ਸੀਸ ਝੁਕਾਇ ਬੇਲੀ

### ਵਜ਼ੀਰ ਨਜ਼ਬੁਲ ਦੌਲਾ ਨੇ ਬੰਦੇ ਬਹਾਦਰ ਦਾ ਹਾਲ ਵੇਖਕੇ ਹੈਰਾਨ ਹੋਣਾ

ਅਖੀਂ ਆਣ ਵਜ਼ੀਰ ਨੇ ਆਪ ਡਿਠਾ ਕੀਤਾ ਬੁਰਾ ਜਲਾਦਾਂ ਨੇ ਹਾਲ ਯਾਰੋ
ਲਈਆਂ ਬੋਟੀਆਂ ਕਢ ਸਰੀਰ ਵਿਚੋਂ ਉਤੇ ਪਿੰਡੇ ਦੇ ਰਹੀ ਨਾ ਖਾਲ ਯਾਰੋ
ਬੰਦਾ ਵਿਚ ਆਨੰਦ ਦੇ ਮਗਨ ਬੈਠਾ ਚੇਹਰਾ ਚਮਕਦਾ ਚੂਨੀਆਂ ਲਾਲ ਯਾਰੋ
ਨਹੀਂ ਦੁਖ ਦਾ ਕੋਈ ਨਿਸ਼ਾਨ ਜ਼ਾਹਰ ਖੁਸ਼ੀ ਵਿਚ ਬੈਠਾ ਖੁਸ਼ਹਾਲ ਯਾਰੋ

ਹਾਲ ਵੇਖ ਵਜ਼ੀਰ ਹੈਰਾਨ ਹੋਯਾ ਬੰਦਾ ਜਾਣਿਆ ਪੀਰ ਕਮਾਲ ਯਾਰੋ
ਕਰੇ ਫੇਰ ਵਜੀਰ ਕਰਤਾਰ ਸਿੰਘਾ ਹੱਥ ਜੋੜ ਕੇ ਤਿੰਨ ਸਵਾਲ ਯਾਰੋ

ਵਜ਼ੀਰ ਦਾ ਪਹਿਲਾ ਸਵਾਲ

ਮੈਨੂੰ ਦਸਣਾ ਖੋਲ੍ਹ ਕੇ ਭੇਦ ਸਾਰਾ ਅਰਜ ਮੰਨ ਲੈਣੀ ਏਸ ਦਾਸ ਦੀ ਏ
ਲਈ ਲਾਹ ਜਲਾਦਾਂ ਨੇ ਖਲ ਸਾਰੀ ਬੋਟੀ ਦਿਸਦੀ ਨ ਉਤੇ ਮਾਸ ਦੀ ਏ
ਹਾਲ ਆਪ ਦਾ ਦੇਖ ਕੇ ਮਲਕ ਰੁੰਨੇ ਦਿਸੇ ਜਿੰਦ ਪਰਾਹੁਣੀ ਸਾਸ ਦੀ ਏ
ਡਾਢੇ ਦੁਖ ਦੇ ਵਿਚ ਕਰਤਾਰ ਸਿੰਘਾ ਖੁਸ਼ੀ ਆਪ ਨੂੰ ਚੜ੍ਹੀ ਇਹ ਕਾਸ ਦੀ ਏ

ਬੰਦੇ ਬਹਾਦਰ ਨੇ ਵਜ਼ੀਰ ਨੂੰ ਪਹਿਲੇ ਸਵਾਲ ਦਾ ਜਵਾਬ ਦੇਣਾ

ਏਸ ਗੱਲ ਦਾ ਸਮਝਣਾ ਬਹੁਤ ਔਖਾ ਕੀਤਾ ਤੁਧ ਜੋ ਆਣ ਸਵਾਲ ਹੈ ਜੀ
ਹਾਲ ਆਰਫਾਂ ਦਾ ਯਾਦ ਆਰਫਾਂ ਨੂੰ ਏਹਦਾ ਸਮਝਣਾ ਬੜਾ ਮੁਹਾਲ ਹੈ ਜੀ
ਬ੍ਰਹਮ ਗਯਾਨੀਆਂ ਦੀ ਗਤ ਬ੍ਰਹਮ ਗਯਾਨੀ ਚਤ੍ਰ ਜਾਨਦਾ ਕੀ ਜਣੇ ਬਾਲ ਹੈ ਜੀ
ਵਿਚ ਦੁਖ ਦੇ ਖੁਸ਼ੀ ਦਾ ਕੀ ਕਾਰਨ ਦਸਾਂ ਸੁਣ ਲੈ ਨਾਲ ਖਿਆਲ ਹੈ ਜੀ
ਦੁਖ ਦੇਹ ਨੂੰ ਆਤਮਾ ਸਦਾ ਸੁਖੀ ਹੈ ਜੀਵ ਨੂੰ ਕੁਝ ਜੰਜਾਲ ਹੈ ਜੀ
ਦੇਹ ਹੰਗਤਾ ਜੀਵਤਾ ਭਾਵ ਛਡੇ ਅਸੀਂ ਮਿਲ ਰਹੇ ਆਤਮਾ ਨਾਲ ਹੈ ਜੀ
ਦੁਖ ਹੈਨ ਸਭੇ ਅਸਥਲ ਦੇਹ ਨੂੰ ਸੁਖੀ ਆਤਮਾ ਹੀ ਤਿੰਨ ਕਾਲ ਹੈ ਜੀ
ਨਹੀਂ ਕਰਨੋਂ ਕਾਰਜੋਂ ਪਰੇ ਅਸੀਂ ਜਿਵੇਂ ਕੌਲ ਰਹਿੰਦਾ ਵਿਚ ਤਾਲ ਹੈ ਜੀ
ਨਹੀਂ ਆਤਮਾ ਨੂੰ ਦੁਖ ਸੁਖ ਕੋਈ ਮਾਰੇ ਅੱਗ ਨ ਮਾਰਦਾ ਕਾਲ ਹੈ ਜੀ
ਜਨਮ ਮਰਨ ਤੋਂ ਰਹਿਤ ਪ੍ਰਮਾਤਮਾ ਹੈ ਨਹੀਂ ਰਾਗ ਦ੍ਵੈਵ ਧੁੰਦਾਲ ਹੈ ਜੀ
ਅਸੀਂ ਪਹੁੰਚ ਗਏ ਸਤਵੀਂ ਭੂਮਕਾ ਨੂੰ ਗਲੋਂ ਗੁਰੂ ਨੇ ਲਾਇਆ ਜਾਲ ਹੈ ਜੀ
ਵਿਚ ਆਤਮਾ ਰਸ ਦੇ ਮਗਨ ਰਹਿੰਦੇ ਮਿਲ ਗਏ ਸਤਿਗੁਰੂ ਕਮਾਲ ਹੈ ਜੀ
ਸਾਨੂੰ ਦੇਹ ਦਾ ਦੁਖ ਬਿਆਪਦਾ ਨਹੀਂ ਰਹਿੰਦਾ ਦੇਹ ਤੋਂ ਪਰੇ ਸੰਭਾਲ ਹੈ ਜੀ
ਕੋਠੇ ਵਿਚ ਕੋਈ ਜਿਸ ਤਰ੍ਹਾਂ ਆਣ ਰਹਿੰਦਾ ਵਿਚ ਦੇਹ ਸਾਡੀ ਓਹੋ ਚਾਲ ਹੈ ਜੀ
ਵਿਚ ਸਰ ਦੇ ਰਹਿਣ ਮੁਰਗਾਬੀਆਂ ਜਯੋਂ ਭਿਜੇ ਖੰਭ ਨ ਉਨ੍ਹਾਂ ਦਾ ਵਾਲ ਹੈ ਜੀ
ਨਾਲੇ ਖੁਸ਼ੀ ਸਾਨੂੰ ਇਕ ਹੋਰ ਵਡੀ ਦੇਹ ਛਡਿਆਂ ਮਿਲੇ ਗੋਪਾਲ ਹੈ ਜੀ
ਮਲ ਮੂਤ ਦਾ ਭੰਨ ਕੇ ਠੀਕਰਾ ਏਹ ਜੜ੍ਹ ਜ਼ਾਲਮਾਂ ਦੀ ਦੇਣੀ ਗਾਲ ਹੈ ਜੀ

ਚੰਗਾ ਜੀਉਣ ਥੀਂ ਮਰਨ ਨੂੰ ਜਾਣਦੇ ਹਾਂ ਮੋਯਾਂ ਯਾਰ ਦਾ ਮਿਲੇ ਵਸਾਲ ਹੈ ਜੀ
ਪੂਰਾ ਗੁਰਾਂ ਨੇ ਬਖਸ਼ਯਾ ਗਯਾਨ ਸਾਨੂੰ ਨਿਤ ਖੁਸ਼ੀ ਰਹਿਣਾ ਹਰ ਹਾਲ ਹੈ ਜੀ
ਮੌਤ ਖੁਸ਼ੀ ਦੇ ਨਾਲ ਸਹੇੜਦੇ ਨੇ ਸਚੇ ਆਸ਼ਕਾਂ ਦੀ ਇਹੋ ਚਾਲ ਹੈ ਜੀ
ਜਿਵੇਂ ਸੱਪ ਤਯਾਗਦਾ ਕੁੰਜ ਤਾਈਂ ਸਾਨੂੰ ਛਡਣੀ ਦੇਹ ਸੁਖਾਲ ਹੈ ਜੀ
ਸਿਖ ਧਰਮ ਤੇ ਵਾਰ ਕਰਤਾਰ ਸਿੰਘਾ ਕਰਨਾ ਚਲ ਮਹਬੂਬ ਜਮਾਲ ਹੈ ਜੀ

ਦੂਸਰਾ ਸਵਾਲ

ਹੋ ਕੇ ਵਲੀ ਖੁਦਾਇ ਦੀ ਯਾਦ ਵੇਲੇ ਏਡੀ ਕਾਸਨੂੰ ਆਪ ਨੇ ਭੁਲ ਕੀਤੀ
ਘਤ ਔਂਦਿਆਂ ਜ਼ੁਲਮ ਅੰਧੇਰ ਦਿਤਾ ਜੋਤ ਦੀਨ ਅਸਲਾਮ ਦੀ ਗੁਲ ਕੀਤੀ
ਕੀਤੇ ਮੁਸਲਮਾਨਾਂ ਉਤੇ ਜ਼ੁਲਮ ਵਡੇ ਤੰਗ ਖਲਕ ਖੁਦਾਇ ਜੀ ਕੁਲ ਕੀਤੀ
ਵਿਚ ਦੇਸ ਪੰਜਾਬ ਕਰਤਾਰ ਸਿੰਘਾ ਸੰਗ ਦਿਲ ਹੋਇ ਮੌਤ ਦੀ ਰੁਲ ਕੀਤੀ

ਬੰਦੇ ਬਹਾਦਰ ਨੇ ਦੂਸਰੇ ਸਵਾਲ ਦਾ ਜਵਾਬ ਦੇਣਾ

ਬਾਦਸ਼ਾਹ ਆ ਜਦੋਂ ਮਗਰੂਰ ਹੁੰਦੇ ਸਿਰੋਂ ਖੌਫ ਖੁਦਾਇ ਭੁਲਾਂਵਦੇ ਨੇ
ਛਡ ਦੇਂਵਦੇ ਅਦਲ ਇਨਸਾਫ ਕਰਨੇ ਜ਼ਾਲਮ ਹੋਇਕੇ ਖਲਕ ਸਤਾਂਵਦੇ ਨੇ
ਹਾਕਮ ਹੋਇ ਹਕੂਮਤਾਂ ਪਾਸ ਦੀਆਂ ਕਰ ਰੱਯਤਾਂ ਤਾਈਂ ਦੁਖਾਂਵਦੇ ਨੇ
ਬੈਠ ਤਖਤ ਅਦਾਲਤਾਂ ਕਰਨ ਨਾਹੀਂ ਹੱਕ ਖੋਹ ਗਰੀਬਾਂ ਦਾ ਖਾਂਵਦੇ ਨੇ
ਜਨਾਹਕਾਰ ਫਾਖਸ ਬੇਈਮਾਨ ਹੋ ਕੇ ਹੱਥ ਜ਼ੁਲਮ ਦੀ ਤੇਗ ਉਠਾਂਵਦੇ ਨੇ
ਧੜੇਬਾਜ਼ ਹੋ ਮਜ਼ਹਬੀ ਵੈਰ ਕਰਕੇ ਪਾਪੀ ਪਾਪ ਤਲਵਾਰ ਚਲਾਂਵਦੇ ਨੇ
ਰਾਜੇ ਆਪ ਕਸਾਈਆਂ ਵਾਂਗ ਹੋ ਕੇ ਵਾਂਗ ਬਕਰੇ ਖਲਕ ਕਰਾਂਵਦੇ ਨੇ
ਤੋੜ ਜ਼ਾਬਤੇ ਧਰਮ ਨੂੰ ਛਡ ਦੇਂਦੇ ਲੋਕ ਲਾਜ ਤਾਈਂ ਟਪ ਜਾਂਵਦੇ ਨੇ
ਮਾਈ ਬਾਪ ਰਿਆਯਾ ਦੇ ਹੋਣ ਹਾਕਮ ਬਚੇ ਬਚੀਆਂ ਲੋਕ ਸਦਾਂਵਦੇ ਨੇ
ਬਾਦਸ਼ਾਹ ਬੇਰਹਿਮ ਹੋ ਉਹਨਾਂ ਦੀਆਂ ਜਦੋਂ ਇੱਜ਼ਤਾਂ ਨੂੰ ਹੱਥ ਪਾਂਵਦੇ ਨੇ
ਨੀਤ ਛਡ ਕੇ ਜਦੋਂ ਬਦਨੀਤ ਹੋਵਣ ਵਢੀਖੋਰ ਹੋ ਕੇ ਹੱਕ ਖਾਂਵਦੇ ਨੇ
ਸੁਣੇ ਕੋਈ ਨ ਜਦੋਂ ਬੇਜੋਰੀਆਂ ਦੀ ਦੇ ਕੇ ਖਲਕ ਨੂੰ ਦੁਖ ਰੁਆਂਵਦੇ ਨੇ
ਤੰਗ ਜ਼ਾਲਮਾਂ ਦੇ ਹਥੋਂ ਹੋਏ ਆਜਜ਼ ਅਗੇ ਰੱਬ ਦੇ ਕੂਕ ਸੁਨਾਂਵਦੇ ਨੇ
ਤਦੋਂ ਸੁਣ ਫਰਯਾਦ ਖੁਦਾਇ ਸੱਚਾ ਜਿਹਨੂੰ ਲਾ-ਸ਼ਰੀਕ ਬਲਾਂਵਦੇ ਨੇ

ਕਰਨ ਸਿਧਿਆਂ ਜ਼ਾਲਮਾਂ ਪਾਪੀਆਂ ਨੂੰ ਜਿਹੜੇ ਜਗ ਤੇ ਜ਼ੁਲਮ ਕਮਾਂਵਦੇ ਨੇ
ਦੇਂਦਾ ਘਲ ਸ਼ਿਤਾਬ ਕਰਤਾਰ ਸਿੰਘਾ ਮੇਰੇ ਜਹੇ ਫੇਰ ਜਗ ਤੇ ਆਂਵਦੇ ਨੇ

ਤਥਾ

ਜਦੋਂ ਹਰਨਾਖਸ ਮਗਰੂਰ ਹੋਯਾ ਤਦੋਂ ਰੂਪ ਨਰਸਿੰਘ ਦਾ ਆਯਾ ਸੀ
ਹਰਨਾਖਸ਼ ਨੂੰ ਸੂਰ ਨੇ ਮਾਰਿਆ ਸੀ ਲਿਖਿਆ ਧਰਤ ਨੂੰ ਜਦੋਂ ਚੁਰਾਯਾ ਸੀ
ਰਾਮ ਹੋਇਕੇ ਮਾਰਿਆ ਰਾਵਨੇ ਨੂੰ ਕੰਸ ਕ੍ਰਿਸ਼ਨ ਨੇ ਮਾਰ ਖਪਾਯਾ ਸੀ
ਜਦੋਂ ਕੈਰਵਾਂ ਪਾਪ ਤੇ ਲੱਕ ਬਧਾ ਨਾਲ ਪਾਂਡਵਾ ਚੁਕ ਲੜਾਯਾ ਸੀ
ਫਰਾਊਨ ਖੁਦਾਇ ਤੋਂ ਜਦੋਂ ਹੋਇਆ ਫਿਰ ਔਨ ਦਰਯਾ ਡੁਬਾਯਾ ਸੀ
ਨਮਰੂਦ ਹੋਇਆ ਨਾ ਮੁਰਾਦ ਜਦੋਂ ਓਹਨੂੰ ਮਛਰੋਂ ਰੱਬ ਮਰਵਾਯਾ ਸੀ
ਸ਼ਦਾਦ ਬਧਾ ਲੱਕ ਕਾਫਰੀ ਤੇ ਸਾਈਂ ਓਸ ਨੂੰ ਝਟ ਖਪਾਯਾ ਸੀ
ਕਾਰੂੰ ਭੁਲ ਗਿਆ ਭਲੀ ਕਾਰ ਵਲੋਂ ਸਣੇ ਮਾਲ ਦੇ ਗਰਕ ਕਰਾਯਾ ਸੀ
ਕੀਤਾ ਹਿੰਦ ਤਾਈਂ ਦੁਖੀ ਮੁਸਲਮਾਨਾਂ ਸਿਰੋਂ ਰੱਬ ਦਾ ਖੌਫ ਭੁਲਾਯਾ ਸੀ
ਤਦੋਂ ਗੁਰੂ ਦਸਮੇਸ਼ ਨੂੰ ਰੱਬ ਸਚੇ ਦੇ ਕੇ ਆਗਯਾ ਤੁਰਤ ਪਠਾਯਾ ਸੀ
ਓਹਨਾਂ ਮਾਰ ਖਪਾਯਾ ਜ਼ਾਲਮਾਂ ਨੂੰ ਜਿਵੇਂ ਆਪ ਕਰਤਾਰ ਫਰਮਾਯਾ ਸੀ
ਬਾਕੀ ਕਸਰ ਰਹੀ ਓਹਦੇ ਕੱਢਣੇ ਨੂੰ ਹੁਣ ਮੇਰੇ ਤੇ ਹੁਕਮ ਚੜ੍ਹਾਯਾ ਸੀ
ਦਿਤਾ ਫਲ ਮੈਂ ਪਾਪੀਆਂ ਜ਼ਾਲਮਾਂ ਨੂੰ ਜਿਹਾ ਮੂਜੀਆਂ ਕਰਮ ਕਮਾਯਾ ਸੀ
ਕੀਤੀ ਜਹੀ ਤੁਰਕਾਂ ਤਹੀ ਪਾਇ ਲਈ ਇਨ੍ਹਾਂ ਹਿੰਦ ਨੂੰ ਬੁਰਾ ਸਤਾਯਾ ਸੀ
ਮੇਰੇ ਵਸ ਕੀ ਤੇ ਮੈਂ ਕੀ ਕਰਨ ਜੋਗਾ ? ਕੀਤਾ ਆਪ ਜੋ ਰੱਬ ਕਰਾਯਾ ਸੀ
ਇਹਨੂੰ ਜ਼ਾਲਮਾਂ ਦੇ ਤਾਈਂ ਮਾਰਨੇ ਨੂੰ ਆਪ ਰੱਬ ਸਚੇ ਤਾਈਂ ਭਾਯਾ ਸੀ
ਮੇਰਾ ਦਿਲ ਜਲਾਦਾਂ ਤੋਂ ਸਖਤ ਕੀਤਾ ਮੂਲੋਂ ਰਹਿਮ ਦਾ ਨਾਮ ਗਵਾਯਾ ਸੀ
ਕੀਤੀ ਵਾਢ ਤਲਵਾਰ ਬੇਤਰਸ ਹੋ ਕੇ ਖੰਡਾ ਕਾਲ ਦਾ ਮੈਨੂੰ ਫੜਾਯਾ ਸੀ
ਮੈਂ ਇਨ੍ਹਾਂ ਦਾ ਤੇ ਮੇਰੇ ਇਹ ਵੈਰੀ ਦੋਹਾਂ ਧਿਰਾਂ ਨੇ ਜੰਗ ਮਚਾਯਾ ਸੀ
ਵੈਰੀ ਵੈਰੀਆਂ ਨੂੰ ਮੂਢੋਂ ਮਾਰਦੇ ਨੇ ਦਿਲੋਂ ਕਿਸੇ ਨਾ ਫਰਕ ਰਖਾਯਾ ਸੀ
ਚੰਗੀ ਤਰ੍ਹਾਂ ਵਜਾਯਾ ਮੈਂ ਭੀ ਇਹ ਜਿਹੜਾ ਹੁਕਮ ਹਜ਼ੂਰ ਤੋਂ ਆਯਾ ਸੀ
ਰੁਝੇ ਵਿਸ਼ੇ ਵਿਕਾਰ ਕਰਤਾਰ ਸਿੰਘਾ ਏਸ ਵਾਸਤੇ ਜਨਮ ਨ ਪਾਯਾ ਸੀ

ਤੀਸਰਾ ਸਵਾਲ

ਕਰਾਮਾਤ ਤੇਰੀ ਹੁਣ ਗਈ ਕਿਥੇ ਕਿਥੇ ਉਸ ਨੂੰ ਦਸ ਛਪਾਇਆ ਕਿਉਂ
ਸਿਧ ਪੀਰ ਵਾਲੀ ਔਲਯਾ ਹੋ ਕੇ ਹੁਣ ਕਰ ਨਹੀਂ ਕੁਝ ਦਿਖਾਇਆ ਕਿਉਂ
ਏਡਾ ਹੋ ਕੇ ਤੂੰ ਕਰਾਮਾਤ ਵਾਲਾ ਦਸ ਆਪਣਾ ਆਪ ਬਨ੍ਹਾਇਆ ਕਿਉਂ
ਤੂੰ ਸੁਣੀਦਾ ਸੈਂ ਉਡ ਜਾਵਨਾ ਏਂ ਵਿਚ ਪਿੰਜਰੇ ਕੈਦ ਹੋ ਆਇਆ ਕਿਉਂ
ਕਿਥੇ ਗਏ ਉਹ ਸੂਰਮੇ ਬੀਰ ਤੇਰੇ ਉਹਨਾਂ ਆਣਕੇ ਨਹੀਂ ਛੁਡਾਇਆ ਕਿਉਂ
ਮੈਨੂੰ ਸੱਚ ਤੂੰ ਦਸ ਕਰਤਾਰ ਸਿੰਘਾ ਲਥੀ ਖਲ ਇਹ ਦੁਖ ਉਠਾਇਆ ਕਿਉਂ

ਬੰਦੇ ਬਹਾਦਰ ਨੇ ਤੀਸਰੇ ਸਵਾਲ ਦਾ ਜਵਾਬ ਦੇਣਾ

ਬੰਦੇ ਆਖਿਆ ਸੁਣ ਵਜ਼ੀਰ ਦਾਨੇ ਭੁਲਾਂ ਕੀਤੀਆਂ ਵਡੀਆਂ ਭਾਰੀਆਂ ਮੈਂ
ਪਹਿਲੇ ਹੱਥ ਬੇਮੁਖ ਹੋ ਗੁਰਾਂ ਵਲੋਂ ਮਾਇਆ ਵੇਖ ਮਗਰੂਰੀਆਂ ਧਾਰੀਆਂ ਮੈਂ
ਸਤਿਗੁਰਾਂ ਨਸੀਹਤਾਂ ਕੀਤੀਆਂ ਜੋ ਵਿਚ ਮਾਨ ਦੇ ਸਭ ਵਸਾਰੀਆਂ ਮੈਂ
ਉਨ੍ਹਾਂ ਆਖਿਆ ਸੀ ਸਦਾ ਜਤੀ ਰਹਿਣਾ ਦੋ ਵਿਆਹ ਲਈਆਂ ਘਰ ਨਾਰੀਆਂ ਮੈਂ
ਦੂਜਾ ਕਿਹਾ ਸੀ ਗੁਰੂ ਸਦਾਵਣਾ ਨਹੀਂ ਗੁਰੂ ਬਣ ਬੈਠਾ ਕਰ ਤਯਾਰੀਆਂ ਮੈਂ
ਸਿੰਘਾਂ ਨਾਲ ਨਾ ਕਦੇ ਵਗਾੜ ਪਾਈਂ ਉਹ ਭੀ ਕੀਤੀਆਂ ਗੱਲਾਂ ਕਰਾਰੀਆਂ ਮੈਂ
ਗੁਰੂ ਗੱਦੀ ਤੇ ਬਹੀਂ ਨਾ ਕਦੇ ਜਾ ਕੇ ਉਹ ਭੀ ਚੌਰੀਆਂ ਸੀਸ ਝੁਲਾਰੀਆਂ ਮੈਂ
ਉਨ੍ਹਾਂ ਕਿਹਾ ਸੀ ਵਿਚ ਨਾ ਫਸੀਂ ਮਾਯਾ, ਮਾਯਾ ਵਿਚ ਖਜ਼ਾਨਿਆਂ ਡਾਰੀਆਂ ਮੈਂ
ਮੁਸਲਮਾਨ ਦਾ ਨਹੀਂ ਵਸਾਹ ਖਾਣਾ, ਇਹ ਸਭ ਗੱਲਾਂ ਦਿਲੋਂ ਟਾਰੀਆਂ ਮੈਂ
ਵਗੀ ਗੁਰਾਂ ਦੀ ਮਾਰ ਕਰਤਾਰ ਸਿੰਘਾ ਤਾਈਏਂ ਮੁਸ਼ਕਲਾਂ ਏਡ ਸਹਾਰੀਆਂ ਮੈਂ

ਤਥਾ

ਜੇ ਮੈਂ ਗੁਰਾਂ ਤੋਂ ਨਾਂਹ ਬੇਮੁਖ ਹੁੰਦਾ ਹੈਸੀ ਕੌਣ ਮੇਰੇ ਤਾਈਂ ਫੜਨ ਜੋਗਾ
ਕਹੇ ਗੁਰੂ ਜੀ ਦੇ ਵਾਕ ਪਾਲਦਾ ਜੇ ਕਾਹਨੂੰ ਅਜ ਹੁੰਦਾ ਦੁਖ ਭਰਨ ਜੋਗਾ
ਜਤ ਸਤ ਗਵਾਇ ਜੇ ਬੈਠਦਾ ਨਾ ਤੇਗ ਕੌਣ ਹੈਸੀ ਮੇਰੀ ਜਰਨ ਜੋਗਾ
*ਪੋਥੀ ਅਜ ਮੇਰੀ ਮੇਰੇ ਪਾਸ ਹੁੰਦੀ ਕਿਹੜਾ ਸੂਰਮਾ ਸੀ ਸਾਵੇਂ ਅੜਨ ਜੋਗਾ

*ਪੋਥੀ ਜੋ ਮੰਤ੍ਰਾਂ ਵਾਲੀ ਸੀ, ਉਹ ਮੰਡੀ ਦੇ ਰਾਜੇ ਨੇ ਲੁਕਾ ਲਈ ਸੀ ।

ਬੇਈਮਾਨ ਨਾ ਹੋਂਵਦਾ ਗੁਰਾਂ ਥੋਂ ਜੇ ਕੌਣ ਸਾਮ੍ਹਣੇ ਸੀ ਅੱਖ ਕਰਨ ਜੋਗਾ
ਰਹਿੰਦਾ ਜੇ ਇਤਫਾਕ ਕਰਤਾਰ ਸਿੰਘਾ ਕਿਹੜਾ ਤੁਰਕ ਸੀ ਆਣਕੇ ਲੜਨ ਜੋਗਾ

ਵਜ਼ੀਰ ਨੇ ਬਾਦਸ਼ਾਹ ਪਾਸ ਜਾ ਕੇ ਬੰਦੇ ਬਹਾਦਰ ਦੀ ਵਡਿਆਈ ਕਰਨੀ

ਗੱਲਾਂ ਸੁਣ ਵਜ਼ੀਰ ਦੀ ਨਿਸ਼ਾਂ ਹੋਈ ਹਥ ਜੋੜ ਕੇ ਸੀਸ ਝੁਕਾਯਾ ਏ
ਬਾਦਸ਼ਾਹ ਦੇ ਪਾਸ ਸਲਾਮ ਕਹਿ ਕੇ ਸਾਰਾ ਵੇਖਿਆ ਹਾਲ ਸੁਨਾਯਾ ਏ
ਬੰਦਾ ਬਾਦਸ਼ਾਹ ਵਲੀ ਜਾਂ ਪੀਰ ਹਈ ਪਯਾਰਾ ਰੱਬ ਦਾ ਦੇਹ ਧਰ ਆਯਾ ਏ
ਓਹਨੂੰ ਦੁਖ ਪੀੜ ਨਾ ਕਸ਼ਟ ਕੋਈ ਅਖੀਂ ਦੇਖਿਆ ਤੇ ਅਜ਼ਮਾਯਾ ਏ
ਭਾਣਾ ਰੱਬ ਦਾ ਸਿਰ ਤੇ ਮਨ ਬੈਠਾ ਚਿਹਰਾ ਜ਼ਰਾ ਭੀ ਨਹੀਂ ਕੁਮਲਾਯਾ ਏ
ਮੂੰਹ ਲਾਲੀਆਂ ਭਖਦਾ ਨੂਰ ਭਰਿਆ ਸਾਰਾ ਮਾਸ ਜਲਾਦਾਂ ਨੇ ਲਾਹਯਾ ਏ
ਬੜਾ ਕਹਿਰ ਕੀਤਾ ਗੁਨਾਹਗਾਰ ਹੋਇਓਂ ਐਵੇਂ ਓਸਨੂੰ ਤੂੰ ਸਤਾਯਾ ਏ
ਜੇ ਤੂੰ ਪੁਛਦਾ ਸੱਚ ਕਰਤਾਰ ਸਿੰਘਾ ਬੇੜਾ ਜਾਨ ਕੇ ਆਪ ਰੁੜ੍ਹਾਯਾ ਏ

ਬਾਦਸ਼ਾਹ ਨੇ ਵਜ਼ੀਰ ਨੂੰ ਬੰਦੇ ਪਾਸ ਦੁਬਾਰਾ ਭੇਜਣਾ

ਬਾਦਸ਼ਾਹ ਦਾ ਕੰਬਿਆ ਦਿਲ ਵਿਚੋਂ ਗੱਲਾਂ ਸੁਣਕੇ ਪਿਆ ਹੈਰਾਨ ਹੋਵੇ
ਜਿਦੇ ਵਿਚ ਵਜ਼ੀਰ ਇਹ ਹੋਣ ਸਿਫਤਾਂ ਏਹੋ ਜਿਹਾ ਵਿਰਲਾ ਕੋਈ ਇਨਸਾਨ ਹੋਵੇ
ਜਾਓ ਕਹੋ ਓਹਨੂੰ ਮੰਨ ਲਏ ਆਖਾ ਵਿਚ ਝਟ ਸੁਖੀ ਓਹਦੀ ਜਾਨ ਹੋਵੇ
ਛਡ ਦਿਆਂ ਮੁਆਫ ਕਸੂਰ ਕਰਾਂ ਜੀਉਂਦਾ ਰਹੇ ਤੇ ਮੇਰਾ ਦੀਵਾਨ ਹੋਵੇ
ਮੰਨੇ ਈਨ ਮੇਰੀ ਸੂਬਾ ਕਰ ਦੇਵਾਂ ਸਾਰੇ ਸੂਬਿਆਂ ਦੇ ਸਿਰ ਖਾਨ ਹੋਵੇ
ਜਿੰਦ ਲੋੜੀਂਦੀ ਹੈ ਸੂ ਕਰਤਾਰ ਸਿੰਘਾ ਓਹਨੂੰ ਜਾ ਆਖੋ ਮੁਸਲਮਾਨ ਹੋਵੇ

ਵਜ਼ੀਰ ਨੇ ਬੰਦੇ ਬਹਾਦਰ ਨੂੰ ਮੁਸਲਮਾਨ ਹੋਣ ਲਈ ਆਖਣਾ

ਪੇਸ਼ ਬੰਦਿਆਂ ਦੀ ਕੁਝ ਜਾਂਵਦੀ ਨਹੀਂ ਸਚੇ ਰੱਬ ਦੇ ਜੀ ਕਹਿਰਵਾਨ ਹੋਯਾ
ਗੁਣ ਭਲੇ ਸਭੇ ਵਿਚੋਂ ਦੂਰ ਹੁੰਦੇ ਮਗਰੂਰ ਆ ਵਿਚ ਗੁਮਾਨ ਹੋਯਾ
ਬਾਦਸ਼ਾਹ ਤੈਨੂੰ ਆਖ ਘਲਿਆ ਏ ਰਹਿਮ ਕਰ ਤਰਥੇ ਮਿਹਰਬਾਨ ਹੋਯਾ
ਦੇਵੇ ਬਖਸ਼ ਜਾਗੀਰ ਕਰਤਾਰ ਸਿੰਘਾ ਬਚੇ ਜਿੰਦ ਤੇਰੀ ਮੁਸਲਮਾਨ ਹੋਯਾ

ਬੰਦੇ ਬਹਾਦਰ ਦਾ ਜਵਾਬ

ਮੁਸਲਮਾਨ ਹੋ ਜਾ ਬੰਦੇ ਜਦੋਂ ਸੁਣਿਆ ਚਿਹਰਾ ਲਾਲ ਮਥੇ ਪਏ ਵਟ ਆ ਕੇ

ਮੂੰਹੋਂ ਥੁਕ ਵਜ਼ੀਰ ਨੂੰ ਕਹਿਣ ਲਗਾ ਅਗੇ ਹੋ ਕੇ ਏਸ ਨੂੰ ਚਟ ਆ ਕੇ
ਜਿਵੇਂ ਏਸਨੂੰ ਤੂੰ ਚਟ ਸਕਦਾ ਨਹੀਂ ਡਿਠਾ ਆਪ ਤੋਂ ਕੀਹ ਮੇਰਾ ਘਟ ਆ ਕੇ
ਏਸੇ ਤਰ੍ਹਾਂ ਨਹੀਂ ਦੀਨ ਕਬੂਲਦਾ ਮੈਂ ਚਕਾਂ ਕਿਉਂ ਇਸਲਾਮ ਦੀ ਛਟ ਆ ਕੇ
ਬਧਾ ਹਾਂ ਨਹੀਂ ਕਢਦਾ ਜਾਨ ਤੇਰੀ ਦਿਤਾ ਦੁਖ ਮਾਰੀ ਮੈਨੂੰ ਸਟ ਆ ਕੇ
ਦੀਨ ਨਹੀਂ ਕਬੂਲ ਕਰਤਾਰ ਸਿੰਘਾ ਝਟ ਕਰ ਮੇਰਾ ਸਿਰ ਕਟ ਆ ਕੇ

ਤਥਾ

ਜਿਹੜਾ ਜੰਮਿਆ ਓਸ ਅਖੀਰ ਮਰਨਾ ਕੇੜ੍ਹੀ ਗੱਲ ਤੇ ਧਰਮ ਗਵਾਵਨਾ ਏਂ
ਹਿੰਦੂ ਹੋਏ ਚਾਹੇ ਮੁਸਲਮਾਨ ਹੋਵੇ ਹਰ ਇਕ ਨੂੰ ਕਾਲ ਨੇ ਖਾਵਨਾ ਏਂ
ਮੈਨੂੰ ਦਸ ਜੇ ਨਹੀਂ ਮੁਸਲਮਾਨ ਮਰਦੇ ਝੂਠ ਸ਼ੇਖੀਆਂ ਪਿਆ ਜਤਾਵਨਾ ਏਂ
ਹਥੀਂ ਸੈਂਕੜੇ ਰਲ ਮੈਦਾਨ ਮਾਰੇ ਮੈਨੂੰ ਮੂਰਖਾ ਪਿਆ ਭਰਮਾਵਨਾ ਏਂ
ਮੁਸਲਮਾਨ ਤੇ ਹਿੰਦੂਆਂ ਰੱਬ ਸਾਂਝਾ ਕੀਤਾ ਆਪਣਾ ਦੂਹਾਂ ਨੇ ਪਾਵਨਾ ਏਂ
ਓਥੇ ਕਿਸੇ ਦਾ ਨਹੀਂ ਲਿਹਾਜ ਹੋਣਾ ਲੇਖਾ ਆਪਣਾ ਆਪ ਚੁਕਾਵਨਾ ਏਂ
ਨਹੀਂ ਹਿੰਦੂਆਂ ਦਾ ਰੱਬ ਸਮਝ ਵੈਰੀ ਨਹੀਂ ਤੁਸਾਂ ਨੂੰ ਯਾਰ ਬਨਾਵਨਾ ਏਂ
ਅਗੇ ਜ਼ਾਤ ਨੂੰ ਕਿਸੇ ਨੇ ਪੁਛਣਾ ਨਹੀਂ ਬੀਜ ਬੀਜਿਆ ਬੰਦਿਆਂ ਖਾਵਨਾ ਏਂ
ਨੇਕ ਅਮਲਾਂ ਬਾਝ ਨ ਛੁਟਕਾਰਾ ਰੱਬ ਤਕੜੀ ਤੋਲ ਤੁਲਾਵਨਾ ਏਂ
ਸਚੇ ਰੱਬ ਦੇ ਜਾਣ ਹਜ਼ੂਰ ਜਾ ਕੇ ਬਿਨਾਂ ਬੰਦਗੀ ਦੇ ਪਛੁਤਾਵਨਾ ਏਂ
ਮੁਸਲਮਾਨ ਭੀ ਹੋਇ ਜੇ ਅੰਤ ਮਰਨਾ ਫੇਰ ਕਾਸ ਨੂੰ ਦਿਲ ਡੁਲਾਵਨਾ ਏਂ
ਦੁਧ ਛਡ ਕੇ ਪੀਵਣਾ ਜ਼ਹਿਰ ਹੱਥੀਂ ਮੋਤੀ ਸੁਟ ਝੋਲੀ ਕੂੜਾ ਪਾਵਨਾ ਏਂ
ਵਲੋਂ ਜਗ ਦੇ ਸੀਸ ਸਵਾਹ ਪਏ ਦਰਗਾਹ ਤੋਂ ਫਿਟਕਿਆ ਜਾਵਨਾ ਏਂ
ਕਰ ਬੰਦਗੀ ਲੈ ਕਰਤਾਰ ਸਿੰਘਾ ਕਾਹਨੂੰ ਸਵਾਸ ਅਮੋਲ ਗਵਾਵਨਾ ਏਂ

ਬੰਦੇ ਬਹਾਦੁਰ ਦਾ ਮੁਸਲਮਾਨ ਹੋਣ ਥੀਂ ਇਨਕਾਰ ਕਰਨਾ ਸੁਣ ਕੇ ਬਾਦਸ਼ਾਹ ਨੇ ਹੁਕਮ ਦੇਣਾ ਕਿ ਏਸ ਨੂੰ ਹਾਥੀ ਦੇ ਪੈਰ ਨਾਲ ਬੰਨ੍ਹ ਕੇ ਤੁੜਵਾ ਦਿਓ

ਡਾਢੇ ਦੇ ਕੇ ਸਖਤ ਜਵਾਬ ਬੰਦੇ ਨਜਬੁਲਾ ਦੌਲਾ ਨੂੰ ਕੋਲੋਂ ਉਠਾ ਦਿਤਾ
ਭਰੀ ਵਿਚ ਕਚਹਿਰੀ ਦੇ ਜਾ ਕੇ ਜੀ ਓਸ ਸ਼ਾਹ ਨੂੰ ਸਚ ਸੁਣਾ ਦਿਤਾ
ਨਹੀਂ ਦੀਨ ਇਸਲਾਮ ਕਬੂਲਦਾ ਉਹ ਪਕੇ ਗੁਰੂ ਨੇ ਓਹਨੂੰ ਪੜ੍ਹਾ ਦਿਤਾ

ਜਦੋਂ ਆਖਿਆ ਮੈਂ ਮੁਸਲਮਾਨ ਹੋ ਜਾ ਮੂੰਹੋਂ ਥੁਕ ਕੇ ਓਸ ਵਿਖਾ ਦਿਤਾ
ਬਾਦਸ਼ਾਹ ਕ੍ਰੋਧ ਦੇ ਵਿਚ ਆਯਾ ਓਸ ਵਕਤ ਹੀ ਹੁਕਮ ਚੜਾ ਦਿਤਾ
ਪਿਛੇ ਬੰਨ੍ਹ ਹਾਥੀ ਤੁੜਵਾਇ ਦਿਹੋ ਸਿਰੋਂ ਰੱਬ ਦਾ ਖੌਫ ਭੁਲਾ ਦਿਤਾ
ਲਿਆ ਕਢ ਜਲਾਦਾਂ ਨੇ ਪਿੰਜਰੇ ਥੀਂ ਪੈਰ ਹਾਥੀ ਦੇ ਨਾਲ ਬਨ੍ਹਾ ਦਿਤਾ
ਏਸੇ ਤਰ੍ਹਾਂ ਹੀ ਰੱਬ ਦਾ ਹੁਕਮ ਹੈਸੀ ਬੰਦ ਬੰਦ ਸੀ ਓਹਨਾਂ ਤੁੜਵਾ ਦਿਤਾ
ਜਦੋਂ ਸਮਝਿਆ ਜ਼ਾਲਮਾਂ ਮਰ ਗਿਆ ਝਟ ਖੋਲ੍ਹ ਦੇ ਵਿਚ ਸੁਟਾ ਦਿਤਾ
ਸਤਾਰਾਂ ਸੌ ਅਠੱਤਰਵਾਂ ਸਾਲ ਹੈ ਸੀ ਨੌਮੀ ਮਘਰੋਂ ਪਤਾ ਲਖਾ ਦਿਤਾ
ਤਦੋਂ ਜਗ ਦੇ ਵਿਚ ਭੁਚਾਲ ਆਯਾ ਅਖੀਂ ਪੰਛੀਆਂ ਨੀਰ ਵਹਾ ਦਿਤਾ
ਹਾਮੀ ਧਰਮ ਦਾ ਇਕ ਸ਼ਹੀਦ ਹੋਯਾ ਧਰਮ ਹੋਇ ਕੇ ਸੀਸ ਝੁਕਾ ਦਿਤਾ
ਹਿੰਦੂ ਫੇਰ ਪੰਜਾਬ ਦੇ ਰੋਣ ਲਗੇ ਆਣ ਗਮ ਨੇ ਲਹੂ ਸੁਕਾ ਦਿਤਾ
ਅਗੇ ਸੁਣੋ ਜੋ ਬੰਦੇ ਦੇ ਨਾਲ ਬੀਤੀ ਸ਼ਾਹ ਆਪਣੇ ਵਲੋਂ ਮਰਵਾ ਦਿਤਾ
ਓਥੇ ਸਿਖ ਓਹਦੇ ਕੁਝ ਛਿਪੇ ਸੀਗੇ ਉਹਨਾਂ ਸਿਦਕ ਪਰੇਮ ਨਿਭਾ ਦਿਤਾ
ਰਤਨ ਸਿੰਘ, ਆਸਾ ਰਾਮ ਸਿੰਘ, ਈਸ਼ਰ, ਹਰੀ ਸਿੰਘ ਹਰਦਾਸ ਮਿਲਾ ਦਿਤਾ
ਡਿਠਾ ਜਾਇ ਬੰਦਾ ਉਹਨਾਂ ਜੀਉਂਦਾ ਸੀ ਪਾਣੀ ਮਰਦਯਾਂ ਮੂੰਹ ਚੁਆ ਦਿਤਾ
ਚੋਰੀ ਚੁਕ ਨਠੇ ਓਹਦੀ ਲਾਸ਼ ਤਾਈਂ ਓਹਦੀ ਨਾਰ ਦੇ ਪਾਸ ਪੁਚਾ ਦਿਤਾ
ਸ਼ਕਰਪੁਰ ਤਹਿਸੀਲ ਵਿਚ ਠਕਰ ਭੁਜੋ ਜਾਕੇ ਨਾਰ ਨੂੰ ਖੌਂਦ ਮਿਲਾ ਦਿਤਾ
ਦਾਰੂ ਓਸ ਹਕੀਮਾਂ ਨੂੰ ਸਦ ਕੀਤਾ ਰੱਬ ਕਾਲ ਦੇ ਮੂੰਹੋਂ ਛੁਡਾ ਦਿਤਾ
ਰਾਜ਼ੀ ਹੋਇ ਕੇ ਮਾਰਿਆ ਸ਼ਰਮ ਦਾ ਜੀ ਬਾਹਰ ਦਰਸ਼ਨ ਕਿਸੇ ਨੂੰ ਆ ਦਿਤਾ
ਚਲਾ ਗਿਆ ਪਹਾੜ ਨੂੰ ਚੁਪ ਕੀਤਾ ਸਮਾਂ ਕਰਕੇ ਭਜਨ ਬਿਤਾ ਦਿਤਾ
ਅੰਤ ਸਮੇਂ ਨਦੀ ਕੰਢੇ ਚੰਦਰਭਾਗਾ ਜੋਗ ਸਾਧ *ਪਰਾਨ ਉਡਾ ਦਿਤਾ
ਭੰਬਰ ਗਾਮ ਰਿਆਸੀ ਦਾ ਤਲਕਾ ਹੈ ਰਾਜ ਜੰਮੂ ਦੇ ਵਿਚ ਲਿਖਾ ਦਿਤਾ
ਪਿਛੋਂ ਓਸ ਥਾਂ ਬੰਦੇ ਦੇ ਸੇਵਕਾਂ ਨੇ ਇਕ ਬੜਾ ਸੀ ਮੰਦਰ ਬਨਵਾ ਦਿਤਾ
ਅਜ ਤਕ ਬੰਦਈ ਇਹ ਪੂਜਦੇ ਨੇ ਉਤੇ ਚਾਂਦੀ ਸਵਰਨ ਜੜਾ ਦਿਤਾ
ਮੇਲਾ ਲਗਦਾ ਹੋਲੇ ਵਸਾਖੀ ਦਾ ਏ ਜਾਣ ਸੰਗਤਾਂ ਸ਼ਾਨ ਵਧਾ ਦਿਤਾ

* 1793 ਵਿਚ ਬੰਦੇ ਬਹਾਦਰ ਨੇ ਪ੍ਰਾਣ ਤਿਆਗ ਦਿਤੇ ਸਨ ।

ਵਾਹ ਸੂਰਮੈ ਦੀ ਸੋਹਣੀ ਜ਼ਿੰਦਗੀ ਏ ਝੰਡਾ ਧਰਮ ਦਾ ਜਿਸ ਝੁਲਾ ਦਿਤਾ
ਕੀਤਾ ਸ਼ੁਕਰ ਹਜ਼ਾਰ ਕਰਤਾਰ ਸਿੰਘਾ ਸਾਕਾ ਲਿਖ ਕੇ ਤੋੜ ਚੜ੍ਹਾ ਦਿਤਾ

ਵਾਕ ਕਵੀ

ਅਸਲ ਵਿਚ ਪਈ ਏਥੇ ਗੱਲ ਰੌਲੇ ਕੋਈ ਸੁਝਦੀ ਨਹੀਂ ਤਦਬੀਰ ਬੇਲੀ
ਆਪੋ ਵਿਚ ਨਾ ਰਲੀਆਂ ਤਵਾਰੀਖਾਂ ਵਖੋ ਵਖਰੀ ਹੈ ਤਕਰੀਰ ਬੇਲੀ
ਏਹ ਗੱਲ ਬੰਦਈ ਨ ਮੰਨਦੇ ਨੇ ਪਿਛੋਂ ਲਿਖੀ ਜਿਹੜੀ ਸੁਣ ਧੀਰ ਬੇਲੀ
ਉਹ ਕਹਿਣ ਬੰਦਾ ਵਿਚੋਂ ਪਿੰਜਰੇ ਦਿਓਂ ਲੈ ਗਏ ਕਢ ਕੇ ਬੀਰ ਬੇਲੀ
ਇਕ ਥਾਂ ਲਿਖਯਾ ਏਹ ਭੀ ਅਸਾਂ ਡਿਠਾ ਡਾਢਾ ਹੋਂਵਦਾ ਦਿਲ ਦਿਲਗੀਰ ਬੇਲੀ
ਜਦੋਂ ਗਿਆ ਦਿਲੀ ਪਹਿਲਾਂ ਸਿਖ ਓਹਦੇ ਕਟੇ ਨਾਲ ਸਾਰੇ ਸ਼ਮਸ਼ੀਰ ਬੇਲੀ
ਪਿਛੋਂ ਪੁੱਤ ਓਹਦਾ ਉਹਦੀ ਪਾ ਗੋਦੇ ਦਿਤਾ ਹੁਕਮ ਸੀ ਕਾਲਜਾ ਚੀਰ ਬੇਲੀ
ਹੱਥੀਂ ਚੀਰਿਆਂ ਪੁੱਤ ਦਾ ਢਿਡ ਬੰਦੇ ਖਾਧਾ ਤਰਸ ਨ ਕਿਸੇ ਬੇ ਪੀਰ ਬੇਲੀ
ਬੰਦੇ ਜ਼ਰਾ ਭੀ ਹਿਰਖ ਨਾ ਸੋਗ ਕੀਤਾ ਨਹੀਂ ਅਖੀਆਂ ਥੋਂ ਗਿਆ ਨੀਰ ਬੇਲੀ
ਅਗੇ ਰੱਬ ਜਾਣੇ ਬੀਤੀ ਕੀ ਹੈਸੀ ਇਹ ਸੱਚ ਦੇ ਸੁਖਨ ਅਖੀਰ ਬੇਲੀ
ਪਰ ਵਾਹ ਬਹਾਦਰ ਦਿਲ ਤੇਰਾ ਧੰਨ ਮਾਈ ਜੀਹਦਾ ਪੀਤਾ ਸ਼ੀਰ ਬੇਲੀ
ਵਰਤ ਜਾਂਦੀ ਏ ਠੀਕ ਕਰਤਾਰ ਸਿੰਘਾ ਪਹਿਲੇ ਰੋਜ਼ ਜੋ ਲਿਖੀ ਤਕਦੀਰ ਬੇਲੀ

ਬੰਦੇ ਬਹਾਦਰ ਦੀ ਸੰਤਾਨ ਦਾ ਪਤਾ

ਬੰਦੇ ਨਾਲ ਹੋਈ ਜਿਹੜੀ ਸੁਣ ਲਈ ਖੁਸ਼ੀ ਪੜ ਹੋਇ ਚਤਰ ਸੁਜਾਨ ਭਾਈ
ਥੋੜ੍ਹਾ ਦਸਦਾ ਫੋਲ ਕੇ ਹਾਲ ਏਥੇ ਜ਼ਰਾ ਸੁਣਨਾ ਧਰ ਧਿਆਨ ਭਾਈ
ਬੇਟੇ ਦੋ ਹੋਏ ਘਰ ਓਸ ਦੇ ਸੀ ਪਿਛੇ ਆਯਾ ਹਾਂ ਕਰ ਬਿਆਨ ਭਾਈ
ਅਜੀਤ ਸਿੰਘ ਵਡਾ ਬੇਟਾ ਲੋਹਗੜੀ ਤੇ ਹੋਯਾ ਜੰਗ ਵਿਚ ਸੀ ਕੁਰਬਾਨ ਭਾਈ
ਜੋਰਾਵਰ ਰਿਹਾ ਪਿਛੋਂ ਉਹ ਲਗਾ ਸੋਢੀ ਆਪ ਤਾਈਂ ਅਖਵਾਨ ਭਾਈ
ਬੰਦੇ ਪਿਛੋਂ ਬੰਦਈਆਂ ਦਾ ਗੁਰੂ ਬਣਿਆ ਹੋਇਆ ਤੇਜ ਵਾਲਾ ਬੁਧਵਾਨ ਭਾਈ
ਅਜ ਤਕ ਔਲਾਦ ਹੈ ਓਸਦੀ ਜੀ ਵਿਚ ਦੇਸ਼ ਪੰਜਾਬ ਦੇ ਜਾਨ ਭਾਈ
ਵਜ਼ੀਰ ਬਾਦ ਦੇ ਵਿਚ ਹੁਣ ਵਸਦੇ ਨੇ ਹੈਨ ਬੰਦੇ ਦੀ ਅੰਸ ਪਛਾਨ ਭਾਈ
ਦਯਾ ਸਿੰਘ ਸੋਢੀ ਮਸ਼ਹੂਰ ਵਡਾ ਭਲਾ ਲੋਕ ਬੜਾ ਧਨਵਾਨ ਭਾਈ

ਸਿਖੀ ਸੇਵਕੀ ਹੈ ਕਰਤਾਰ ਸਿੰਘਾ ਲੋਕ ਦੂਰ ਦੇ ਪੂਜਦੇ ਆਨ ਭਾਈ

ਪਹਿਲੇ ਹਿਸੇ ਜੌਹਰ ਖਾਲਸਾ ਦੇ ਸੰਪੂਰਨ ਹੋਣ ਤੇ ਕਵੀ ਵਲੋਂ ਬੇਨਤੀ

ਤਵਾਰੀਖ ਦਾ ਵੇਖ ਕੇ ਹਾਲ ਸਾਰਾ ਅਸਾਂ ਲਿਖਿਆ ਨਾਲ ਉਮੰਗ ਯਾਰੋ
ਹਾਲ ਲਿਖਿਆ ਬੰਦੇ ਦਾ ਸੋਧਕੇ ਜੀ ਸਿਧਾ ਸ਼ਾਇਰੀ ਦਾ ਰਖ ਢੰਗ ਯਾਰੋ
ਰਾਜਨੀਤ ਪੂਰੀ ਭਰੀ ਵਿਚ ਇਹਦੇ ਹੋਰ ਰਖ ਕੇ ਕਾਵਯ ਦੇ ਰੰਗ ਯਾਰੋ
ਮੂੜ੍ਹ ਪੜ੍ਹ ਕੇ ਪਾਉਣਗੇ ਚਾਤੁਰੀ ਨੂੰ ਚਤਰ ਵੇਖਕੇ ਹੋਣਗੇ ਦੰਗ ਯਾਰੋ
ਖ਼ੁਸ਼ ਹੋਣਗੇ ਸੂਰਮੇਂ ਮਰਦ ਗਾਜ਼ੀ ਪਾਜੀ ਹੋਣਗੇ ਪੜ੍ਹ ਕੇ ਤੰਗ ਯਾਰੋ
ਇਹ ਬਹਾਦਰਾਂ ਵਾਸਤੇ ਲਿਖਿਆ ਮੈਂ ਨਿਤ ਭਾਉਂਦੇ ਜਿਨ੍ਹਾਂ ਨੂੰ ਜੰਗ ਯਾਰੋ
ਕਦਰ ਪਾਉਣਗੇ ਪੜ੍ਹ ਕੇ ਸੂਰਮੇ ਜੀ ਜਿਹੜੇ ਵਾਂਗ ਦਲੇਰ ਪਲੰਗ ਯਾਰੋ
ਕੀਹ ਉਹਨਾਂ ਨੇ ਏਸਦੀ ਕਦਰ ਪਾਣੀ ਜਿਨ੍ਹਾਂ ਲੇਟ ਰਹਿਣਾ ਪੀ ਕੇ ਭੰਗ ਯਾਰੋ
ਇਹ ਖਾਲਸੇ ਦਾ ਵਡਾ ਮਹਾਂ ਭਾਰਤ ਜੋੜ ਜੋੜਿਆ ਖੂਬ ਸੁਰੰਗ ਯਾਰੋ
ਭਰੇ ਜੰਗ ਇਹਦੇ ਵਿਚ ਰੰਗ ਰਤੇ ਖੁਸ਼ ਹੋਣਗੇ ਸਿੰਘ ਨਿਹੰਗ ਯਾਰੋ
ਪੜ੍ਹੇ ਏਸ ਨੂੰ ਬਾਣੀਆਂ ਖੱਤਰੀ ਭੀ ਚਿੱਤ ਲਾ ਪਰੀਤ ਦੇ ਸੰਗ ਯਾਰੋ
ਭੀਮਸੈਨ ਦੇ ਵਾਂਗ ਦਲੇਰ ਹੋਵੇ ਲੋੜੇ ਨਿਤ ਹੀ ਜੰਗ ਨਿਸੰਗ ਯਾਰੋ

ਬੰਦੇ ਬਹਾਦਰ ਦੀ ਬੰਸਾਵਲੀ

ਬੰਸਾਵਲੀ ਦੀ ਸਮਝ ਨਹੀਂ ਲੱਗੀ ।
ਕ੍ਰਿਪਾ ਕਰਕੇ ਠੀਕ ਡਰਾਇੰਗ ਬਣਾ ਕੇ ਦਿਓ ।
ਸੁਚੈਨ ਸਿੰਘ ਦਾ ਪਿਤਾ ਅਜੀਤ ਸਿੰਘ ਹੈ ਜਾਂ ਜੋਰਾਵਰ ਸਿੰਘ

ਖੁਸ਼ ਹੋਂਵਦੇ ਸੂਰਮੇਂ ਜੰਗ ਸੁਣਕੇ ਫੜਕ ਕੇ ਉਠਦੇ ਉਹਨਾਂ ਦੇ ਅੰਗ ਯਾਰੋ
ਦਿਲ ਕਾਇਰਾਂ ਦੇ ਕੰਬ ਜਾਂਵਦੇ ਨੇ ਮਾਰੇ ਹੋਏ ਜਿਹੜੇ ਤਾਪ ਖੰਗ ਯਾਰੋ
ਚਲੇ ਤੋਪ ਪਿਸ਼ੌਰ ਲਾਹੌਰ ਸੁਣਕੇ ਦਸਤ ਲਗਦੇ ਜਿਨਾਂ ਨੂੰ ਠੰਗ ਯਾਰੋ
ਉਹਨਾਂ ਪਾਉਣਾ ਏਸ ਦਾ ਕਦਰ ਕੀ ਏ ਡਰ ਲੋਕ ਜੋ ਵਾਂਗ ਕੁਲੰਗ ਯਾਰੋ
ਪੰਥ ਖਾਲਸਾ ਏਸ ਦਾ ਮੁਲ ਪਾਸੀ ਬਾਂਕੇ ਸੂਰਮੇ ਸਿੰਘ ਮਲੰਗ ਯਾਰੋ
ਧਰਮ ਜਿਨ੍ਹਾਂ ਦਾ ਲੜ ਸ਼ਹੀਦ ਹੋਣਾ ਲਾਉਣ ਧਾਰ ਤਲਵਾਰ ਦੀ ਗੰਗ ਯਾਰੋ
ਨਾਲ ਮੁਸ਼ਕਲਾਂ ਦੇ ਗਿਆ ਹੋ ਪੂਰਾ ਰਖ ਲਿਆ ਗੁਰੂ ਸਚੇ ਲੰਗ ਯਾਰੋ
ਭੁਲ ਦੇਵਣੀ ਬਖਸ਼ ਕਰਤਾਰ ਸਿੰਘਾ ਹਥ ਜੋੜਕੇ ਲੈਂਦਾ ਹਾਂ ਮੰਗ ਯਾਰੋ

ਤਥਾ

ਕੀਤੀ ਬੰਦੇ ਨੇ ਜੇਡ ਬਹਾਦਰੀ ਹੈ ਵਾਹੀ ਤੇਗ ਤਲਵਾਰ ਮੈਦਾਨ ਭਾਈ
ਸੂਰਮਤ ਕੀਤੀ, ਸਿੰਘਾਂ ਜਰੀ ਯਾਰੋ ਲਾਹੇ ਦੁਸ਼ਮਨਾਂ ਦੇ ਵਡੇ ਘਾਨ ਭਾਈ
ਨਹੀਂ ਗੁਝੀਆਂ ਛਿਪੀਆਂ ਇਹ ਗੱਲਾਂ ਝੰਡੇ ਝੂਲ ਰਹੇ ਵਿਚ ਅਸਮਾਨ ਭਾਈ
ਹੋਯਾ ਖਾਲਸਾ ਵਿਚ ਵਲਾਇਤਾਂ ਦੇ ਮਸ਼ਹੂਰ ਵਡਾ ਲਵੇ ਜਾਨ ਭਾਈ
ਯਾਦਗੀਰੀਆਂ ਚਲੀਆਂ ਔਂਦੀਆਂ ਨੇ ਹੁਣ ਤੀਕ ਤਾਂ ਵਿਚ ਹਿੰਦੁਸਤਾਨ ਭਾਈ
ਟਾਪੂ ਲੰਕਾ ਤੋਂ ਲੈ ਪਿਸ਼ੌਰ ਕਾਬਲ ਜਾਨੇ ਸਿੰਘਾਂ ਨੂੰ ਕੁਲ ਜਹਾਨ ਭਾਈ
ਭੀਮਸੈਨ ਅਰਜਨ ਜਹੇ ਬਲੀ ਜੋਧੇ ਹਠੀ ਜਪੀ ਤਪੀ ਬਲਵਾਨ ਭਾਈ
ਵਿਦਵਾਨ ਧਰਮਾਤਮਾਂ ਗੁਨੀ ਗਿਯਾਨੀ ਦਯਾ ਖਿਮਾਂ ਦੇ ਪੁੰਜ ਪਛਾਨ ਭਾਈ
ਜਹੀਆਂ ਘਾਲਨਾ ਘਾਲੀਆਂ ਖਾਲਸੇ ਨੇ ਬੰਦੇ ਚੁਨ ਮਾਰੇ ਮੁਸਲਮਾਨ ਭਾਈ
ਜੋ ਕਰਨੀਆਂ ਕੀਤੀਆਂ ਜੋਧਿਆਂ ਨੇ ਲਿਖ ਸਕਦੀ ਨਹੀਂ ਜਲਾਨ ਭਾਈ
ਕੀਤੀ ਬੰਦੇ ਬਹਾਦਰ ਵਰਯਾਮਗੀ ਜੋ ਘਤੇ ਵਿਚ ਪੰਜਾਬ ਘਮਸਾਨ ਭਾਈ
ਜਿਸ ਤਰ੍ਹਾਂ ਦੀ ਉਸ ਨੇ ਤੇਗ ਵਾਹੀ ਬਲੀ ਸੂਰਮੇ ਮਰਦ ਜਵਾਨ ਭਾਈ
ਲਿਖਣਾ ਹਾਲ ਉਹਦਾ ਕੋਈ ਨਹੀਂ ਸੌਖਾ ਤੁਸੀਂ ਸਮਝ ਦੇ ਚਤਰ ਸੁਜਾਨ ਭਾਈ
ਟਿਲ ਆਪਨਾ ਸਾਰਾ ਸੀ ਲਾ ਦਿਤਾ ਰਖੀ ਕਸਰ ਨ ਬਾਕੀ ਪਛਾਨ ਭਾਈ
ਫੋਟੋ ਖਿਚ ਉਹਦੇ ਕਾਰਨਾਮਿਆਂ ਦੀ ਕਰਾਂ ਪੰਥ ਦੀ ਭੇਟ ਸੁਜਾਨ ਭਾਈ
ਪੰਥ ਕਰੇ ਮਨਜ਼ੂਰ ਧੰਨ ਭਾਗ ਮੇਰੇ ਦਿਲੋਂ ਮੰਨਦਾ ਮੈਂ ਅਹਿਸਾਨ ਭਾਈ

ਨਹੀਂ ਢੰਗ ਮੈਂ ਜਾਣਦਾ ਸ਼ਾਇਰੀ ਦੇ ਯਮਕ ਦਮਕ ਦੀ ਨਹੀਂ ਪਛਾਨ ਭਾਈ
ਵਡੀ ਲੋੜ ਏਥੇ ਬੀਰ ਰਸ ਦੀ ਏ ਲਾਇਆ ਅਕਲ ਦਾ ਸਾਰਾ ਹੀ ਤਾਨ ਭਾਈ
ਸ਼ਿਅਰ ਲਿਖਨਾ ਕੁਝ ਸੁਖਾਲ ਨਹੀਂ ਖਾਣਾ ਜਿਗਰ ਹੈ ਖ਼ੂਨ ਸੁਕਾਨ ਭਾਈ
ਨਹੀਂ ਲਗਦਾ ਜ਼ੋਰ ਸੁਖਾਲੀਆਂ ਨੇ ਗੱਲਾਂ ਕਰਨੀਆਂ ਨਾਲ ਜ਼ਬਾਨ ਭਾਈ
ਏਹ ਢੀਠ ਪੁਨਾ ਮੈਨੂੰ ਬਖਸ਼ ਦੇਣਾ ਮੇਰੇ ਸਿਰ ਤੇ ਕਰ ਅਹਿਸਾਨ ਭਾਈ
ਹਾਂ ਲਾਇਕ ਨਹੀਂ ਸਾਂ ਏਸ ਕੰਮ ਦੇ ਮੈਂ ਮੂੜ੍ਹ ਮਤ ਤੇ ਉਮਰ ਸ਼ੈਤਾਨ ਭਾਈ
ਰਸੀ ਮੁੰਝ ਦੀ ਵਿਚ ਪਰੋਇ ਮੋਤੀ ਐਵੇਂ ਕਰ ਦਿਤੇ ਨੇ ਬੇਸ਼ਾਨ ਭਾਈ
ਜੜਤ ਮੋਤੀਆਂ ਦੀ ਕੀ ਮੈਂ ਜਾਣਦਾ ਸਾਂ ਕੰਧਾਂ ਕਚੀਆਂ ਕਸਬ ਬਨਾਨ ਭਾਈ
ਪੂਰੀ ਰੀਝ ਕੀਤੀ ਵਾਂਗ ਬਾਲਕਾਂ ਦੇ ਕੀਤਾ ਇਲਮ ਦਾ ਨਹੀਂ ਗੁਮਾਨ ਭਾਈ
ਜੋ ਗੁਰੂ ਲਿਖਵਾਇਆ ਲਿਖਯਾ ਮੈਂ ਮੇਰੇ ਵਸ ਨ ਕਲਮ ਚਲਾਨ ਭਾਈ
ਜਿਹੜਾ ਪੜ੍ਹੇ ਤੇ ਸੁਣੇ ਪ੍ਰੀਤ ਲਾ ਕੇ ਸਿਖੀ ਦੇ ਗੁਰੂ ਮਿਹਰਬਾਨ ਭਾਈ
ਭੁਲਾਂ ਮੇਰੀਆਂ ਬਖਸ਼ ਕਰਤਾਰ ਸਿੰਘਾ ਤੁਸਾਂ ਦੇਣੀਆਂ ਹੋ ਦਯਾਵਾਨ ਭਾਈ

### ਕਵੀ ਦੀ ਬੇਨਤੀ

ਜੌਹਰ ਖਾਲਸਾ ਦਾ ਪਹਿਲਾ ਏਹ ਹਿਸਾ ਸਿਧੇ ਜੋੜ ਕੇ ਬੈਂਤ ਬਨਾਯਾ ਮੈਂ
ਮੋਟੀ ਠੇਠ ਪੰਜਾਬੀ ਦੇ ਵਿਚ ਕਹਿਆ ਜਟਾਂ ਸਿਧਿਆਂ ਨੂੰ ਸਮਝਾਯਾ ਮੈਂ
ਖੁਸ਼ ਪਲਟਨਾਂ ਦੇ ਪੜ੍ਹ ਸਿੰਘ ਹੋਨ ਜਿਨ੍ਹਾਂ ਵਾਸਤੇ ਸਿਰ ਖਪਾਯਾ ਮੈਂ
ਹੇਕਾਂ ਲਾਕੇ ਪੜ੍ਹਨਗੇ ਬੈਠ ਸਜਣ ਤਾਹੀਏਂ ਹੀਰ ਦੀ ਤਰਜ਼ ਉਲਟਾਯਾ ਮੈਂ
ਏਹਦੇ ਵਿਚ ਬਹਾਦਰੀ ਬੰਦੇ ਦੀ ਦਾ ਫੋਟੋ ਖਿੱਚ ਕੇ ਕੁਲ ਦਿਖਾਯਾ ਮੈਂ
ਜਿਵੇਂ ਨਾਲ ਕੀਤੀ ਓਸ ਵੈਰੀਆਂ ਦੇ ਸਾਰਾ ਹਾਲ ਲਿਖ ਕੇ ਹਾਲ ਬਤਾਯਾ ਮੈਂ
ਇਹ ਤਾਂ ਖਤਮ ਹੋਇਆ ਦਯਾ ਗੁਰੂ ਕੀਤੀ ਅਜ ਸ਼ੁਕਰ ਹਜ਼ਾਰ ਮਨਾਯਾ ਮੈਂ
ਹੁਣ ਦੂਸਰੇ ਹਿਸੇ ਦਾ ਫਿਕਰ ਲਗਾ ਓਹਦੇ ਲਿਖਣੇ ਨੂੰ ਚਿੱਤ ਲਾਯਾ ਮੈਂ
ਰਖ ਆਸਰਾ ਗੁਰੂ ਦਾ ਸ਼ੁਰੂ ਕੀਤਾ ਪਹਿਲੇ ਆਸਰੇ ਜਿਹਦੇ ਮੁਕਾਯਾ ਮੈਂ
ਹਿਸੇ ਦੂਸਰੇ ਦੇ ਵਿਚ ਬੰਦੇ ਤੋਂ ਲੈ ਹਾਲ ਅਗਲਾ ਲਿਖਣਾ ਚਾਹਯਾ ਮੈਂ
ਤਾਰੂ ਸਿੰਘ ਥੀਂ ਆਦਿ ਸ਼ਹੀਦੀਆਂ ਜੋ ਲਿਖਾਂ ਉਸਦੇ ਵਿਚ ਠਹਿਰਾਯਾ ਮੈਂ
ਜ਼ੁਲਮ ਬਾਦਸ਼ਾਹ ਦੇ ਸਿਦਕ ਖਾਲਸੇ ਦਾ ਹਿਸੇ ਦੂਸਰੇ ਵਿਚ ਰਖਾਯਾ ਮੈਂ

ਮੇਰੀ ਬੁਧੀ ਥੋੜੀ ਰਖੀ ਆਸ ਵਡੀ ਪੈਰ ਚਾਦਰੋਂ ਬਾਹਰ ਫੈਲਾਯਾ ਮੈਂ
ਅਗੇ ਖਾਲਸੇ ਦੇ ਕਰਾਂ ਬੇਨਤੀ ਜੀ ਪੈਰੀਂ ਸਭ ਦੀ ਸੀਸ ਝੁਕਾਯਾ ਮੈਂ
ਹਿੱਸਾ ਲਿਖਿਆ ਜੋ ਪਹਿਲਾਂ ਖਾਲਸਾ ਜੀ ਹੈ ਬੁਧ ਅਨੁਸਾਰ ਸੁਣਾਯਾ ਮੈਂ
ਇਹਦੇ ਵਿਚ ਮੈਥੋਂ ਜਿਹੜੀ ਭੁਲ ਹੋਈ ਵਧ ਘਟ ਜੋ ਕੁਝ ਲਿਖਾਯਾ ਮੈਂ
ਦਾਸ ਜਾਣਕੇ ਦਾਸ ਨੂੰ ਬਖਸ਼ ਦੇਣਾ ਹਾਂ ਅੰਞਾਨ ਨਹੀਂ ਮਾਨ ਜਤਾਯਾ ਮੈਂ
ਤੁਸਾਂ ਵੇਖ ਕੇ ਭੁਲ ਸੁਧਾਰ ਲੈਣੀ ਜੋ ਹੋਰ ਅਯੋਗ ਰਲਾਯਾ ਮੈਂ
ਨਹੀਂ ਤੇ ਏਸ ਗੁਲਾਮ ਨੂੰ ਲਿਖ ਦੇਣਾ ਇਹ ਭੀ ਆਪ ਨੂੰ ਯਾਦ ਕਰਾਯਾ ਮੈਂ
ਅਗਲੀ ਵਾਰ ਦੇ ਛਪਣ ਨੂੰ ਠੀਕ ਕਰ ਲਾਂ ਮੈਨੂੰ ਬੋਧ ਸੀ ਜੋ ਲਿਖਾਯਾ ਮੈਂ
ਰਾਇ ਬਹੁਤਿਆਂ ਦੀ ਨਿਤ ਠੀਕ ਹੁੰਦੀ ਆਈ ਸਮਝ ਜੋ ਸਮਝ ਸਮਝਾਯਾ ਮੈਂ
ਪੰਥ ਖਾਲਸਾ ਏਸ ਦਾ ਕਦਰ ਪਾਏ ਹਰਫ ਹਰਫ ਤੇ ਖੂਨ ਚੁਵਾਯਾ ਮੈਂ
ਦੇ ਬਖਸ਼ 'ਕਰਤਾਰ' ਕਰਤਾਰ ਸਿੰਘਾ ਨੇਕ ਅਮਲ ਨਾ ਕੋਈ ਕਮਾਯਾ ਮੈਂ

### ਇਤਫਾਕ ਤੇ ਬੇਇਤਫਾਕੀ ਦਾ ਫਲ

ਪੰਥ ਖਾਲਸਾ ਬੇਨਤੀ ਦਾਸ ਦੀ ਨੂੰ ਜ਼ਰਾ ਦੇ ਕੇ ਦਿਲੋਂ ਧਿਆਨ ਸਮਝੋ
ਬੰਦਾ ਇਕ ਮਾਮੂਲੀ ਹੀ ਸਾਧ ਹੈਸੀ ਕਿਹੜੇ ਥਾਂ ਦਾ ਸੀ ਸੁਲਤਾਨ ਸਮਝੋ
ਓਸ ਆਣ ਕੇ ਦੇਸ ਪੰਜਾਬ ਅੰਦਰ ਕੀਤੀ ਬਾਦਸ਼ਾਹੀ ਬੁਧੀਵਾਨ ਸਮਝੋ
ਫੜ ਦਿਲੀ ਲਾਹੌਰ ਨੂੰ ਝੂਣ ਦਿਤਾ ਮਾਰੇ ਚੁਣ ਚੁਣ ਕੇ ਵਡੇ ਖਾਨ ਸਮਝੋ
ਕੀਤੇ ਬਾਦਸ਼ਾਹੀ ਦੇ ਓਸ ਦੰਦ ਖਟੇ ਤੇਗਾਂ ਮਾਰੀਆਂ ਵਿਚ ਮੈਦਾਨ ਸਮਝੋ
ਵਿਚ ਰਾਹਾਂ ਦੇ ਰੋਲਿਆ ਸੂਬਿਆਂ ਨੂੰ ਤੇ ਰਵਾਇ ਸਾਰੇ ਮੁਸਲਮਾਨ ਸਮਝੋ
ਦੇਸ ਕੰਬਦਾ ਓਸਦਾ ਨਾਮ ਲਿਆਂ ਧਾਂਕ ਪਈ ਸਾਰੇ ਹਿੰਦੁਸਤਾਨ ਸਮਝੋ
ਰੁਲ ਮੁਰਦਿਆਂ ਦਾ ਪਿਆ ਦੇਸ਼ ਅੰਦਰ ਐਨੇ ਮਾਰੇ ਉਸ ਮੁਗਲ ਪਠਾਨ ਸਮਝੋ
ਜਿਤ ਵਲ ਕੀਤਾ ਮੂੰਹ ਫਤਾ ਪਾਈ ਲਾਹੇ ਵੈਰੀਆਂ ਦੇ ਮਾਰ ਘਾਨ ਸਮਝੋ
ਬਾਈਧਾਰ ਪਹਾੜ ਦੇ ਰਾਜਿਆਂ ਤੇ ਬੰਦਾ ਹੋ ਰਿਹਾ ਹੁਕਮਰਾਨ ਸਮਝੋ
ਲੈ ਕੇ ਜਮਨਾ ਤੋਂ ਦੇਸ ਅਟਕ ਤੋੜੀਂ ਘੋੜਾ ਫੇਰਿਆ ਓਸ ਬਲਵਾਨ ਸਮਝੋ
ਓਹਨੇ ਸਭ ਨੂੰ ਈਨ ਮਨਾ ਲਈ ਸੀ ਸੂਬੇ ਭਰਨ ਹਾਲਾ ਓਹਦਾ ਆਨ ਸਮਝੋ
ਬੰਦਾ ਵਿਚ ਬਹਾਦਰਾਂ ਸਾਰਿਆਂ ਦੇ ਹੋ ਗਿਆ ਮਸ਼ਹੂਰ ਮਹਾਨ ਸਮਝੋ

ਜਿਥੇ ਸੂਰਮੇ ਦਾ ਕਿਤੇ ਨਾਮ ਔਂਦਾ ਓਥੇ ਬੰਦਾ ਪ੍ਰਿਥਮ ਨਿਸ਼ਾਨ ਸਮਝੋ
ਓਹਦੇ ਵਿਚ ਬਹਾਦਰੀ ਕਾਮਦੀ ਸੀ ਡੂੰਘੀ ਸੋਚ ਕਰਕੇ ਬੁਧੀਵਾਨ ਸਮਝੋ
ਸਿਰਫ ਪੰਥ ਦਾ ਹੀ ਇਤਫਾਕ ਹੈਸੀ ਹੋਰ ਕੀਹ ਸੀ ਕਰ ਪਛਾਨ ਸਮਝੋ
ਜਿਹੜੀ ਤਰਫ ਨੂੰ ਵਾਗ ਉਠਾਂਵਦਾ ਸੀ ਬੰਦਾ ਜ਼ੋਰ ਦੇ ਕੇ ਨਾਲ ਸ਼ਾਨ ਸਮਝੋ
ਪਿਛੇ ਲਗ ਟੁਰਦਾ ਸਾਰਾ ਪੰਥ ਹੈਸੀ ਸਿੰਘ ਸੂਰਮੇ ਘਤ ਤੂਫਾਨ ਸਮਝੋ
ਨਾਲੇ ਪੰਥ ਦੇ ਵਿਚ ਭੀ ਹਿੱਤ ਹੈਸੀ ਸਾਂਝੀ ਸਾਰੀਆਂ ਦੀ ਹੈਸੀ ਜਾਨ ਸਮਝੋ
ਜਿਥੇ ਇਕ ਪਸੀਨੇ ਨੂੰ ਡੋਲ੍ਹਦਾ ਸੀ ਓਥੇ ਦੂਸਰਾ ਦੇ ਪਰਾਨ ਸਮਝੋ
ਸਿੰਘ ਸੂਰਮੇ ਆਨ ਦੇ ਸਨ ਪੱਕੇ ਹੁੰਦੇ ਧਰਮ ਤੇ ਸ਼ਾਨ ਕੁਰਬਾਨ ਸਮਝੋ
ਜਿੰਨਾ ਚਿਰ ਇਤਫਾਕ ਦੇ ਨਾਲ ਰਿਹਾ ਸੂਬੇ ਖੌਫ ਬੰਦੇ ਕੋਲੋਂ ਖਾਨ ਸਮਝੋ
ਓਨਾ ਚਿਰ ਚੜ੍ਹਾਈ ਦੇ ਵਿਚ ਰਿਹਾ ਵਾਂਗ ਚੰਦ ਦੀ ਕਲਾ ਅਸਮਾਨ ਸਮਝੋ
ਪਾਇਆ ਪੰਥ ਦੇ ਨਾਲ ਵਿਗਾੜ ਜਦੋਂ ਹੋਣ ਲਗ ਪਿਆ ਨੁਕਸਾਨ ਸਮਝੋ
ਜਿਹਦਾ ਨਾਮ ਲਿਆਂ ਸੂਬੇ ਕੰਬਦੇ ਸਨ ਓਹੋ ਸ਼ੇਰ ਹੋਏ ਫਿਰ ਆਨ ਸਮਝੋ
ਫੜ ਮਾਰਿਆ ਕਰ ਖੁਆਰ ਬੰਦਾ ਸਾਰਾ ਸ਼ਾਨ ਹੋ ਗਿਆ ਵੈਰਾਨ ਸਮਝੋ
ਬੰਦਾ ਪੰਥ ਦੇ ਨਾਲ ਇਤਫਾਕ ਰਖਦਾ ਕਾਹਨੂੰ ਅੰਤ ਹੁੰਦਾ ਪਸ਼ੇਮਾਨ ਸਮਝੋ
ਏਹ ਫੁਟ ਦਾ ਫਲ ਕਰਤਾਰ ਸਿੰਘਾ ਪੰਥ ਖਾਲਸਾ ਹੋ ਸੁਜਾਨ ਸਮਝੋ

### ਕਵੀ ਦੀ ਜਨਮ ਭੂਮੀ

ਏਹ ਆਤਮਾ ਦੇਸ ਤ੍ਰੈ ਕਾਲ ਅੰਦਰ ਕਦੇ ਆਂਵਦਾ ਨਹੀਂ ਵਿਚਾਰ ਬੇਲੀ
ਕਿਥੇ ਰਹੇ ਤੇ ਕਿਥੇ ਏਹ ਰਹੇ ਨਾਹੀਂ ਹੈ ਸਰਬ ਰਮਿਆ ਦਿਲ ਧਾਰ ਬੇਲੀ
ਚਾਰ ਕੂੰਟ ਦੇ ਵਿਚ ਪ੍ਰਕਾਸ਼ ਏਹਦਾ ਠੌਰ ਠੌਰ ਦੇ ਰਿਹਾ ਚਮਕਾਰ ਬੇਲੀ
ਇਕ ਥਾਂ ਏਹਦਾ ਕਿਹੜਾ ਮੈਂ ਦਸਾਂ ਜਿਥੇ ਬੈਠ ਰਹਿੰਦਾ ਗਠ ਮਾਰ ਬੇਲੀ
ਜੀਵ ਆਤਮਾ ਦਾ ਮੇਲ ਹੈ ਕਹੀਏ ਪਤਾ ਦੇਹ ਦਾ ਕਹਾਂ ਉਚਾਰ ਬੇਲੀ
ਜਿਥੇ ਜਨਮ ਲਿਆ ਜੀਵ ਦੇਹ ਧਰਕੇ ਸੁਣੋ ਦੇਸ, ਗਾਓਂ ਪ੍ਰਵਾਰ ਬੇਲੀ
ਦੇਸ ਦੜਪ ਦੇ ਜ਼ਿਲ੍ਹਾ ਸਲਕੋਟ ਮੇਰਾ ਪਸਰੂਰ ਤਹਿਸੀਲ ਹੈ ਯਾਰ ਬੇਲੀ
ਹੈ ਗ੍ਰਾਮ ਦਾ ਨਾਉਂ ਕਲਾਸ ਵਾਲਾ ਜਿਥੇ ਜਨਮਿਆ ਏਹ ਗੁਨਹਗਾਰ ਬੇਲੀ
ਇਕ ਗੋਤ ਦੇ ਵਸਦੇ ਜਟ ਏਥੇ ਸਾਰੇ ਬਾਜਵੇ ਈ ਜ਼ਿਮੀਂਦਾਰ ਬੇਲੀ

ਹੈ ਪਿੰਡ ਆਦੀ ਵਡਾ ਖਾਨਦਾਨੀ ਬੜੇ ਬੜੇ ਹੋ ਗਏ ਸਰਦਾਰ ਬੇਲੀ
ਵੇਲੇ ਸਿੰਘਾਂ ਦੇ ਰਿਹਾ ਹੈ ਰਾਜਧਾਨੀ ਕਿਲੇ ਕੋਟ ਸੀ ਬੇ-ਸ਼ੁਮਾਰ ਬੇਲੀ
ਜੋਧ ਸਿੰਘ ਸਰਦਾਰ ਹੋ ਗਿਆ ਵਡਾ ਰਹੇ ਲਗਦੇ ਨਿਤ ਦਰਬਾਰ ਬੇਲੀ
ਸੀ ਕੁੜਮ ਮਹਾਰਾਜੇ ਰਨਜੀਤ ਸਿੰਘ ਦਾ ਦੋਹਾਂ ਵਿਚ ਸੀ ਬੜਾ ਪਿਆਰ ਬੇਲੀ
ਜੋਧ ਸਿੰਘ ਦੀ ਪੁਤਰੀ ਖੇਮ ਕੌਰਾਂ ਖੜਕ ਸਿੰਘ ਦੀ ਸੀ ਸਰਕਾਰ ਬੇਲੀ
ਜੀਉਣ ਸਿੰਘ ਕਰਨੈਲ ਭੀ ਏਸ ਥਾਂ ਦਾ ਹੋਯਾ ਬੜਾ ਸੂਦਾਰ ਉਦਾਰ ਬੇਲੀ
ਸ਼ੇਰ ਦਲ ਪਲਟਨ ਜਿਸ ਖੜੀ ਕੀਤੀ ਜੋ ਫਰੰਗੀਆਂ ਦਾ ਮਦਦਗਾਰ ਬੇਲੀ
ਜਗਤ ਸਿੰਘ ਸੂਦਾਰ ਘਰ ਓਸਦੇ ਜੀ ਬੇਟਾ ਗੁਜ਼ਰਿਆ ਹੋ ਹੁਸ਼ਿਆਰ ਬੇਲੀ
ਸੀ ਆਈ ਸੀ ਜਿਸ ਖਤਾਬ ਪਾਯਾ ਹੋਯਾ ਬੜਾ ਹੈ ਆਲੀ ਵਕਾਰ ਬੇਲੀ
ਏਥੇ ਏਨਾ ਹੀ ਸਦਣਾ ਹੈ ਕਾਫੀ ਬਹੁਤਾ ਲਿਖਣਾ ਨਹੀਂ ਦਰਕਾਰ ਬੇਲੀ
ਹਾਲ ਫੋਲ ਸਾਰਾ ਹਿਸੇ ਵਿਚ ਚੌਥੇ ਚਲ ਲਿਖਾਂਗਾ ਕਰ ਵਿਸਥਾਰ ਬੇਲੀ
ਵਿਚ ਹੋਏ ਪੰਜਾਬ ਸਰਦਾਰ ਜਿੰਨੇ ਖਾਨਦਾਨ ਦੂਜੇ ਮਾਫੀਦਾਰ ਬੇਲੀ
ਜਦੋਂ ਲਿਖਾਂਗਾ ਉਨ੍ਹਾਂ ਦੇ ਹਾਲ ਤਾਈਂ ਕਰਾਂ ਇਨ੍ਹਾਂ ਦਾ ਭੀ ਇਜ਼ਹਾਰ ਬੇਲੀ
ਕਵੀ ਆਪਣਾ ਦਸਦਾ ਹਾਲ ਸਾਰਾ ਸੁਣੋ ਚਿਤ ਦੀ ਬਿਰਤ ਖਲਾਰ ਬੇਲੀ
ਪਹਿਲੀ ਜ਼ਾਤ ਕਪੂਰ ਹੁਣ ਖਾਲਸਾ ਹੈ ਰਿਹਾ ਨੌਕਰੀ ਨਿਤ ਵਿਹਾਰ ਬੇਲੀ
ਨਾਮ ਪਿਤਾ ਜੀ ਦਾ ਜਗਤ ਸਿੰਘ ਹੈਸੀ ਵਿਚ ਬਾਰਾਂ ਨੰਬਰ ਹੌਲਦਾਰ ਬੇਲੀ
ਕਾਲ ਵਸ ਹੋਏ ਯਾਰਾਂ ਸਾਲ ਬੀਤੇ ਗੁਰਪੁਰ ਨੂੰ ਗਏ ਸਿਧਾਰ ਬੇਲੀ
ਪਿਛੇ ਰਹਿ ਗਏ ਅਸੀਂ ਭਰਾ ਦੋਵੇਂ ਇਕ ਭੈਣ ਛੋਟੀ ਸ਼ਰਮਸਾਰ ਬੇਲੀ
ਚਾਚਾ ਇਕ ਸੀਗਾ ਓਹ ਭੀ ਗੁਜ਼ਰ ਗਿਆ ਡਾਢੇ ਆਣਕੇ ਹੋਏ ਲਾਚਾਰ ਬੇਲੀ
ਛੋਟੀ ਉਮਰ ਸਾਡੀ ਪਿਆ ਵਖਤ ਸਾਨੂੰ ਕੋਈ ਜਾਨ ਦੇ ਨਹੀਂ ਸਾਕਾਰ ਬੇਲੀ
ਹਟੀ ਪਟਦੀ ਦਾ ਨਹੀਂ ਸੀ ਵਲ ਔਂਦਾ ਨਾਲੇ ਪੜੇ ਨਾ ਕੁਝ ਗਵਾਰ ਬੇਲੀ
ਸਾਕ ਅੰਗ ਸਾਰੇ ਮੁਖ ਮੋੜ ਬੈਠੇ ਰਿਹਾ ਕੋਈ ਨ ਯਾਰ ਦਿਲਦਾਰ ਬੇਲੀ
ਕੀਤੀ ਮਾਈ ਨੇ ਪਾਲਣਾ ਖੂਬ ਸਾਡੀ ਮਾਇਆ ਰਖੀ ਸੀ ਉਸ ਸੰਬਾਲ ਬੇਲੀ
ਹੈਸੀ ਨਾਲ ਸਰਦਾਰਾਂ ਸਬੰਧ ਸਾਡਾ ਜਗਤ ਸਿੰਘ ਦੇ ਰਹੇ ਮੁਖਤਾਰ ਬੇਲੀ
ਜਦੋਂ ਪਿਤਾ ਜੀ ਸਿਰ ਤੋਂ ਗੁਜ਼ਰ ਗਏ ਕੀਤਾ ਉਨ੍ਹਾਂ ਭੀ ਪੁਜ ਖਵਾਰ ਬੇਲੀ

ਟੁਟ ਆਸਰੇ ਗਏ ਇਕੋ ਵਾਰ ਸਭੇ ਇਕੋ ਆਸਰਾ ਰਿਹਾ ਕਰਤਾਰ ਬੇਲੀ
ਉਹ ਨਿਮਾਣਿਆਂ ਦੇ ਰਖੇ ਮਾਨ ਸੁਾਮੀ ਜੀਅ ਜੰਤ ਨੂੰ ਪਾਲਣੇਹਾਰ ਬੇਲੀ
ਹੈਸਨ ਪਿਤਾ ਜੀ ਦੇ ਇਕ ਭਾਈ ਵਡੇ ਵਿਦਵਾਨ ਭਾਰੀ ਗਮਖਾਰ ਬੇਲੀ
ਓਹਨਾਂ ਸਾਨੂੰ ਪੜ੍ਹਾਵਨਾ ਸ਼ੁਰੂ ਕੀਤਾ ਵਿਚ ਚਿੱਤ ਦੇ ਜੀ ਦਯਾ ਧਾਰ ਬੇਲੀ
ਪਹਿਲਾਂ ਪੜ੍ਹ ਪ੍ਰਾਇਮਰੀ ਪਾਸ ਕੀਤੀ ਯਾਰਾਂ ਸਾਲ ਦੀ ਉਮਰ ਗੁਜਾਰ ਬੇਲੀ
ਲਗੇ ਗੁਰਮੁਖੀ ਫੇਰ ਪੜ੍ਹਾਣ ਸਾਨੂੰ ਗੁਰੂ ਘਰ ਦੀ ਵਿਦਯਾ ਸਾਰ ਬੇਲੀ
ਗੁਰ ਬਿਲਾਸ ਨਾਟਕ ਪ੍ਰਕਾਸ਼ ਸੂਰਜ ਅਤੇ ਪੰਥ ਪ੍ਰਕਾਸ਼ ਸੁਧਾਰ ਬੇਲੀ
ਪੜ੍ਹੇ ਭਾਸ਼ਾ ਦੇ ਹਰ ਗਰੰਥ ਬਹੁਤੇ ਜੋ ਰਮਾਇਣਾਂ ਦਾ ਪਰਚਾਰ ਬੇਲੀ
ਗੁਰੂ ਗ੍ਰੰਥ ਜੀ ਦਾ ਕੁਝ ਬੋਧ ਹੋਇਆ ਦਸਮ ਆਦਿ ਸੁ ਬੁਧ ਅਨੁਸਾਰ ਬੇਲੀ
ਜੇ ਤਾਂ ਭਾਗ ਹੁੰਦੇ ਹੋਰ ਪੜ੍ਹ ਲੈਂਦੇ ਵਿਚ ਘਰ ਹੈ ਸੀ ਗੰਗਾ ਧਾਰ ਬੇਲੀ
ਹੋਯਾ ਸਿਥਲ ਸਰੀਰ ਗੁਰਦੇਵ ਜੀ ਦਾ ਗਯਾਨ ਇੰਦ੍ਰੇ ਦੇ ਗਏ ਹਾਰ ਬੇਲੀ
ਨਾਲੇ ਸਾਨੂੰ ਭੀ ਲੋੜਾਂ ਨੇ ਤੰਗ ਕੀਤਾ ਚਲੇ ਘਰ ਦਾ ਨਾ ਕਾਰੋਬਾਰ ਬੇਲੀ
ਅੰਤ ਨੌਕਰੀ ਦੀ ਢੂੰਡ ਕਰਨ ਲਗੇ ਬੁਰਾ ਬੈਠ ਰਹਿਣਾ ਹੈ ਬੇਕਾਰ ਬੇਲੀ
ਚਿੱਤ ਚਾਹੁੰਦਾ ਜਗ ਦਾ ਸੈਰ ਕਰ ਵੇਖਾਂ ਰੰਗ ਫਿਰਕੇ ਦਿਨ ਚਾਰ ਬੇਲੀ
ਅਗੇ ਖਸਮ ਦੇ ਹੱਥ ਹੈ ਨੱਥ ਸਾਡੀ ਦਾਣੇ ਪਾਣੀ ਦੇ ਹੈ ਅਖਤਯਾਰ ਬੇਲੀ
ਕਰਾਂ ਅੰਤ ਦੀ ਬੇਨਤੀ ਸਜਣੋਂ ਏਹ ਹਾਂ ਸਭ ਦਾ ਤਾਬਯਾਦਾਰ ਬੇਲੀ
ਮੈਂ ਅੰਞਾਨ ਜੇ ਕੁਝ ਅਯੋਗ ਲਿਖਯਾ ਤੁਸਾਂ ਬਖਸ਼ਣਾ ਬਖਸ਼ਨਹਾਰ ਬੇਲੀ
ਲਓ ਸਭ ਨੂੰ ਫਤੇ ਗਜਾਉਂਦਾ ਹਾਂ ਪੜ੍ਹੇ ਸੁਣੇ, ਜੋ ਨਾਲ ਵਿਚਾਰ ਬੇਲੀ
ਕਰੇ ਮੁਸ਼ਕਲਾਂ ਹੱਲ ਕਰਤਾਰ ਸਿੰਘਾ ਰਖ ਆਸਰਾ ਇਕ ਕਰਤਾਰ ਬੇਲੀ

ਗਰੰਥ ਸੰਪੂਰਨ ਹੋਣ ਦੀ ਤਾਰੀਖ

ਅੜਿੱਲ :-ਕਿਸ਼ਨਾ ਪੱਖ ਅਰ ਮੰਗਲਵਾਰ ਸੁ ਮਾਨ ਲੈ । ਮਘਰ ਦਿਨ ਗਯੋ ਵੀਹ ਬੀਤ ਸੋ ਜਾਨ ਲੈ ॥ ਚਾਰ ਦਸੰਬਰ ਦੀ ਤਾਰੀਖ ਸੁ ਆਇ ਕੈ ॥ ਪੂਰਨ ਭਯੋ ਸੋ ਹਿੱਸਾ ਪਹਿਲਾ ਭਾਇ ਕੈ ॥
ਅੜਿੱਲ :- ਨਾਨਕ ਜੀ ਕਾ ਸੰਮਤ ਨੱਤੀ ਚਾਰ ਸੌ । ਸੰਮਤ ਦੋ ਸੌ ਆਠ

ਖਾਲਸਾ ਜਾਨ ਲੌ ॥ ਬਿਕਰਮ ਸੰਮਤ ਤਰੇਠ ਸੁ ਜਾਂਦਾ ਚਿੱਤ ਧਰ । ਸੰਨ ਈਸਵੀ ਛੇ ਉਨੀ ਸੌ ਖਯਾਲ ਕਰ ॥

ਦੋਹਿਰਾ- ਰਾਜ ਫ਼ਰੰਗੀ ਕਰਤ ਹੈਂ ਪਰਜਾ ਹੈ ਸੁਖਦਾਇ ॥
ਗੁਰ ਕਿਰਪਾ ਤਿਸ ਰਾਜ ਮੈਂ ਦੀਓ ਗ੍ਰੰਥ ਬਨਾਇ ॥

## ਢੰਡੋਰਾ

ਜ਼ੌਹਿਰ ਖਾਲਸਾ ਦਾ ਪਹਿਲਾ ਏਹ ਹਿੱਸਾ ਖ਼ੂਨ ਜਿਗਰ ਦਾ 'ਚੋ ਬਨਾਯਾ ਮੈਂ ।
ਲੱਧਾ ਸਿੰਘ ਨੂੰ ਏਸ ਦਾ ਹੱਕ ਦਿੱਤਾ ਲਿਖ ਸਭ ਤਾਈਂ ਜਤਲਾਯਾ ਮੈਂ ।
ਹੋਰ ਕੋਈ ਨਾ ਏਸ ਨੂੰ ਹੱਥ ਪਾਵੇ ਛਾਪ ਵੇਚੇ ਨਾ ਕੋਈ ਸੁਨਾਯਾ ਮੈਂ ।
ਉਰਦੂ ਨਾਗਰੀ ਗੁਰਮੁਖੀ ਕਿੱਸੇ ਹਰਫਾਂ ਵਿਚ ਉਲਟ ਨਾ ਕਰੇ ਬਤਾਯਾ ਮੈਂ ।
ਚਤਰ ਸਿੰਘ ਜੀਵਨ ਸਿੰਘ ਪਾਸ ਹੱਕ ਸਾਰੇ ਖਾਸੋ ਆਮ ਨੂੰ ਯਾਦ ਕਰਾਯਾ ਮੈਂ ।
ਇਸ ਦੇ ਉਲਟ ਜੋ ਕਰੇ ਕਰਤਾਰ ਸਿੰਘਾ ਹਰਜਾ ਭਰੇਗਾ ਹੈ ਸਮਝਾਯਾ ਮੈਂ ।

ਦਸਖਤ ਕਰਤਾਰ ਸਿੰਘ ਗਯਾਨੀ, ਕਲਾਸਵਾਲੀਆ
ਗ੍ਰੰਥ ੪੭ ਸਿੱਖ (੧੫ ਅਕਤੂਬਰ ੧੯੧੪)

## ਕਵੀ ਦੀ ਪੰਥ ਅੱਗੇ ਬੇਨਤੀ

ਜੇਕਰ ਖਾਲਸਾ ਪੰਥ ਦੇ ਹਾਲ ਸਾਰੇ ਤੁਸੀਂ ਸਹਿਜੇ ਹੀ ਜਾਨਨੇ ਚਾਹੋ ਵੀਰੋ
ਹੈਨ ਦਾਸ ਗ੍ਰੰਥ ਬਨਾਏ ਜਿਹੜੇ ਓਹਨਾਂ ਸਾਰਿਆਂ ਤਾਈਂ ਮੰਗਾਓ ਵੀਰੋ
ਲਿਖੇ ਠੇਠ ਪੰਜਾਬੀ ਦੇ ਵਿਚ ਬੈਂਤਾਂ ਪੜ੍ਹੋ ਸਾਫ ਛੇਤੀ ਸਮਝ ਜਾਓ ਵੀਰੋ
ਜੋ ਕਰਨੀਆਂ ਸਿੰਘਾਂ ਨੇ ਕੀਤੀਆਂ ਨੇ ਆਪ ਪੜ੍ਹੋ ਲੋਕਾਂ ਨੂੰ ਸੁਨਾਓ ਵੀਰੋ
ਹੈ 'ਬੰਦਾ ਬਹਾਦਰ' ਲੜੀ ਪਹਿਲੀ ਕਦਰ ਪੜ੍ਹ ਕੇ ਏਸ ਦਾ ਪਾਓ ਵੀਰੋ
'ਸਿਦਕ ਖਾਲਸਾ' ਦੂਸਰੀ ਲੜੀ ਹੈ ਜੇ ਸਿਦਕ ਸਿੰਘਾਂ ਦੇ ਵੇਖੋ ਵਿਖਾਓ ਵੀਰੋ
'ਤੇਗ਼ ਖਾਲਸਾ' ਤੀਸਰੀ ਲੜੀ ਸਮਝੋ ਜੌਹਰ ਜੰਗਾਂ ਦੇ ਪੜ੍ਹ ਸਲਾਓ ਵੀਰੋ
'ਰਾਜ ਖਾਲਸਾ' ਹੈ ਲੜੀ ਚੌਥੀ ਪੜ੍ਹੋ ਏਸ ਨੂੰ ਰਖ ਕੇ ਚਾਓ ਵੀਰੋ
ਹਾਲ ਸਾਰਾ ਮਹਾਰਾਜੇ ਰਣਜੀਤ ਸਿੰਘ ਦਾ ਏਹਦੇ ਵਿਚ ਲਿਖਯਾ ਨਾਲ ਚਾਓ ਵੀਰੋ
ਚਹੁੰਆਂ ਹਿਸਿਆਂ ਦਾ ਸਫਾ ਯਾਰਾਂ ਸੌ ਤੇ ਕੁਝ ਹੈ ਵਧੀਕ ਦਿਲ ਲਾਓ ਵੀਰੋ
ਹਿੱਸੇ ਚਾਰੇ ਇਕੋ ਜੇਡੇ ਬਣੇ ਸੋਹਣੇ ਮੁਲ ਥੋਹੜੇ ਹੀ ਹੈਨ ਮੰਗਾਓ ਵੀਰੋ

ਭਗਤੀ ਪ੍ਰੇਮ ਦਾ ਭਗਤ ਪ੍ਰਹਿਲਾਦ ਕਿੱਸਾ ਉਹ ਭੀ ਪੰਜਵਾਂ ਨਾਲ ਰਲਾਓ ਵੀਰੋ
ਸਾਹਿਬਜ਼ਾਦਿਆਂ ਦਾ ਪ੍ਰਸੰਗ ਸਾਰਾ ਛੇਵਾਂ 'ਬੀਰ ਸਪੁੱਤ੍ਰ' ਗਿਨਾਓ ਵੀਰੋ
ਸੱਤਵਾਂ ਜੀਵਨ ਚਰਿੱਤ੍ਰ ਦਸ਼ਮੇਸ਼ ਜੀ ਦਾ ਤੁਸੀਂ 'ਦਸ਼ਮੇਸ਼ ਪ੍ਰਕਾਸ਼' ਤਕਾਓ ਵੀਰੋ
ਚਤਰ ਸਿੰਘ ਜੀਵਨ ਸਿੰਘ ਦੀ ਦੁਕਾਨ ਉਤੋਂ ਮਿਲਣ ਸਾਰੇ ਹੀ ਸਸਤੇ ਭਾਓ ਵੀਰੋ
ਹੈ ਮਸ਼ਹੂਰ ਦੁਕਾਨ ਪੰਜਾਬ ਅੰਦਰ, ਚਾਹੋ ਹੋਰ ਜੋ ਚੀਜ਼ ਮੰਗਾਓ ਵੀਰੋ
ਮੈਂ ਕਰੀਂ ਮੇਹਨਤ ਤੁਸੀਂ ਪੜ੍ਹੋ ਸੁਣੋ ਪਿੰਡ ਪਿੰਡ ਪ੍ਰਚਾਰ ਫੈਲਾਓ ਵੀਰੋ
ਘਰ ਘਰ ਦੇ ਵਿਚ ਕਰਤਾਰ ਸਿੰਘਾ ਬੀਤੇ ਸਿੰਘਾਂ ਦੇ ਹਾਲ ਪੁਚਾਓ ਵੀਰੋ

## ਗਿਆਨੀ ਕਰਤਾਰ ਸਿੰਘ ਜੀ ਦਾ ਐਲਾਨ

'ਜੌਹਿਰ ਖਾਲਸਾ' ਦੇ ਪੂਰੇ ਹੋ ਗਏ ਵਖੋ ਵੱਖ ਹਿੱਸੇ ਸੋਹਣੇ ਚਾਰ ਭਾਈ
ਪਹਿਲਾ 'ਬੰਦਾ ਬਹਾਦਰ' ਹੈ ਸਮਝ ਲੈਣਾ ਸਿਦਕ ਖਾਲਸਾ ਦੂਸਰਾ ਧਾਰ ਭਾਈ
'ਤੇਗ਼ ਖਾਲਸਾ' ਤੀਸਰਾ ਹੈ ਹਿੱਸਾ 'ਰਾਜ ਖਾਲਸਾ' ਚੌਥਾ ਵਿਚਾਰ ਭਾਈ
ਬੜੀਆਂ ਮੇਹਨਤਾਂ ਦੇ ਨਾਲ ਹੋਏ ਪੂਰੇ ਕੀਤੀ ਦਯਾ ਬੜੀ ਕਰਤਾਰ ਭਾਈ
ਮੇਰੇ ਪਾਸ ਸੀ ਇਹਨਾਂ ਦੇ ਹੱਕ ਪਹਿਲਾਂ ਸਮਝ ਲੌ ਕਨੂੰਨ ਅਨੁਸਾਰ ਭਾਈ
ਹੁਣ ਦੇ ਦਿਤੇ ਲੱਧਾ ਸਿੰਘ ਤਾਈਂ ਲੈ ਲਿਆ ਹੈ ਇਕ ਹਜ਼ਾਰ ਭਾਈ
ਹੱਕ ਕਾਪੀ ਰਾਈਟ ਸਾਰਾ ਦੇ ਦਿਤਾ ਕਰ ਰਜਿਸਟ੍ਰੀ ਵਿਚ ਸਰਕਾਰ ਭਾਈ
ਸਾਰੇ ਹੱਕ ਹੁਣ ਇਨ੍ਹਾਂ ਤੇ ਲੱਧਾ ਸਿੰਘ ਦੇ ਛਾਪੇ ਵੇਚੇ ਓਹਦੇ ਅਖਤਿਆਰ ਭਾਈ
ਨਾ ਵਧਾ ਘਟਾ ਅਖਤਯਾਰ ਮੇਰੇ ਏਹ ਕਰ ਲਿਆ ਇਕਰਾਰ ਭਾਈ
ਕਾਇਮ ਰਹੇ ਹੈਸੀਅਤ ਏਸੇ ਤਰ੍ਹਾਂ ਪਾਵੇ ਰਤੀ ਨਾ ਕੋਈ ਬਿਗਾੜ ਭਾਈ
ਚਾਰੇ ਇਹ ਗ੍ਰੰਥ ਪ੍ਰਹਿਲਾਦ ਨਾਲੇ ਉਰਦੂ ਗੁਰਮੁਖੀ ਨਢੇ ਦੀ ਨਾਰ ਭਾਈ
ਦਿਤਾ ਬੀਰ ਸਪੁੱਤ੍ਰ ਵਿਚ ਦੋਸਤੀ ਦੇ ਜੌਹਿਰ ਜਿਸ ਦੇ ਅਪਰ ਅਪਾਰ ਭਾਈ
ਹੱਕ ਸਭਨਾਂ ਤੇ ਹੋਇਆ ਲੱਧਾ ਸਿੰਘ ਦਾ ਮੈਂ ਸੁਨਾ ਦਿਤਾ ਹੈ ਪੁਕਾਰ ਭਾਈ
ਕੋਈ ਦੂਸਰਾ ਸ਼ਖਸ ਨਾ ਹੱਥ ਪਾਵੇ ਨਫਾ ਖੱਟਣੇ ਦਾ ਲੋਭ ਧਾਰ ਭਾਈ।
ਉਰਦੂ, ਨਾਗ੍ਰੀ ਗੁਰਮੁਖੀ ਕਿੱਸੇ ਹਰਫਾਂ ਵਿਚ ਛਾਪੇ ਨਾ ਛਾਪੇ ਹਾਰ ਭਾਈ
ਜਿਹੜਾ ਕਰੇਗਾ ਉਲਟ ਨੁਕਸਾਨ ਪਾਸੀ ਹੋ ਕਾਨੂੰਨ ਦਾ ਚੋਰ ਬੁਰਯਾਰ ਭਾਈ

